# ਹਿੰਦੀ ਸਾਹਿੱਤ ਦਾ ਇਤਿਹਾਸ

ਡਾ. ਧਰਮ ਪਾਲ ਸਿੰਗਲ

1986



ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ,
ਚੰਡੀਗੜ੍ਹ

# ਹਿੰਦੀ ਸਾਹਿੱਤ ਦਾ ਇਤਿਹਾਸ

ਡਾ. ਧਰਮ ਪਾਲ ਸਿੰਗਲ



1986



ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ,
ਚੰਡੀਗੜ੍ਹ

PUNJAB STATE UNIVERSITY TEXT-BOOK BOARD

# HINDI SAHIT DA ITIHAS

('HISTORY OF HINDI LITERATURE' IN PUNJABI)

Author : Dr. Dharam Pal Singal

Editor : Dr. Mohan Singh Rattan

"Published under the Centrally sponsored Scheme of Production of Books and Literature in regional languages at the University level, of the Ministry of Human Resources Development, (Department of Education), Govt. of India, New Delhi."

1st Edition : 1986

Copies : 1100

Price : Rs. 17.00



Published by :
Dr. Atamjit Singh
Director,
Punjab State University
Text-Book Board, Chandigarh.

Printed at :
Harjit Printing Press,
S.C.F. 83, Phase V,
S. A. S. Nagar,
Mohali

# ਵਿਸ਼ਾ-ਸੂਚੀ

# ਮੁਖ-ਬੰਦ

ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਵਲੋਂ ਵੱਖ-ਵੱਖ ਭਾਰਤੀ ਭਾਸ਼ਾਵਾਂ ਦੇ ਇਤਿਹਾਸ ਲਿਖਵਾਉਣ ਲਈ ਇਕ ਯੋਜਨਾ ਤਿਆਰ ਕੀਤੀ ਗਈ ਹੈ। ਇਸ ਦਾ ਮਨੋਰਥ ਪੰਜਾਬੀ ਪਾਠਕਾਂ ਨੂੰ ਹੋਰ ਭਾਰਤੀ ਭਾਸ਼ਾਵਾਂ ਦੇ ਅਨਮੋਲ ਸਾਹਿਤਿਕ ਖਜ਼ਾਨੇ ਨਾਲ ਪ੍ਰੀਚਿਤ ਕਰਵਾਉਣਾ ਹੈ। ਇਹ ਗੱਲ ਸਾਰੇ ਜਾਣਦੇ ਹਨ ਕਿ ਵਧੇਰੇ ਆਧੁਨਿਕ ਭਾਰਤੀ ਭਾਸ਼ਾਵਾਂ ਸੰਸਕ੍ਰਿਤ ਤੋਂ ਵਿਕਸਿਤ ਹੋਈਆਂ ਹਨ ਅਤੇ ਪੰਜਾਬੀ ਭਾਸ਼ਾ ਨੂੰ ਇਹ ਮਾਣ ਪ੍ਰਾਪਤ ਹੈ ਕਿ ਉਸਨੇ ਆਪਣੀ ਜਣਨੀ ਦੇ ਗੁਣਾਂ ਨੂੰ ਹੋਰ ਸਭ ਭਾਸ਼ਾਵਾਂ ਦੇ ਟਾਕਰੇ ਵਧੇਰੇ ਅਪਨਾਇਆ ਹੈ। ਇਸ ਤਰ੍ਹਾਂ ਪੰਜਾਬੀ ਭਾਸ਼ਾ ਹੋਰ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਮੁਕਾਬਲੇ ਕਈ ਗੱਲਾਂ ਵਿਚ ਸਿਰਮੌਰ ਹੈ। ਭਾਸ਼ਾਵਾਂ ਦੇ ਤੁਲਨਾਤਮਿਕ ਅਧਿਐਨ ਨਾਲ ਸਾਡੇ ਗਿਆਨ ਵਿਚ ਹੋਰ ਵਾਧਾ ਹੁੰਦਾ ਹੈ ਅਤੇ ਇਨ੍ਹਾਂ ਦੇ ਸਾਹਿਤਿਕ ਭੰਡਾਰ ਨੂੰ ਸਮਝ ਕੇ ਅਸੀਂ ਆਪਣੀ ਭਾਸ਼ਾ ਦੇ ਸਾਹਿਤਿਕ ਗੁਣਾਂ ਨੂੰ ਹੋਰ ਵਧੀਆ ਢੰਗ ਨਾਲ ਸਮਝ ਸਕਦੇ ਹਾਂ।

ਹੱਥਲੀ ਪੁਸਤਕ 'ਹਿੰਦੀ ਸਾਹਿਤ ਦਾ ਇਤਿਹਾਸ' ਇਸ ਦਿਸ਼ਾ ਵਿੱਚ ਬੋਰਡ ਦਾ ਪਹਿਲਾ ਯਤਨ ਹੈ। ਵਿਦਵਾਨ ਲੇਖਕ ਨੇ ਸੰਖੇਪ ਵਿਚ ਹਿੰਦੀ ਸਾਹਿਤ ਦੇ ਇਤਿਹਾਸ ਦਾ ਸੁੰਦਰ ਨਿਰੂਪਣ ਕੀਤਾ ਹੈ। ਪੰਜਾਬੀ ਦੇ ਪਾਠਕ ਨਿਸ਼ਚੇ ਹੀ ਇਸ ਪੁਸਤਕ ਨੂੰ ਪੜ੍ਹ ਕੇ ਹਿੰਦੀ ਸਾਹਿਤ ਦੇ ਇਤਿਹਾਸ ਨਾਲ ਪ੍ਰੀਚਿਤ ਹੋ ਸਕਣਗੇ।

ਇਸ ਲੜੀ ਦੀਆਂ ਅਗਲੀਆਂ ਪੁਸਤਕਾਂ ਵੀ ਛੇਤੀ ਹੀ ਪਾਠਕਾਂ ਤਕ ਪੁਚਾਉਣ ਦਾ ਯਤਨ ਕੀਤਾ ਜਾ ਰਿਹਾ ਹੈ।

ਪੰਜਾਬ ਸਟੇਟ ਯੂਨੀਵਰਸਿਟੀ
ਟੈਕਸਟ ਬੁਕ ਬੋਰਡ
1-7-86.

ਆਤਮਜੀਤ ਸਿੰਘ
ਡਾਇਰੈਕਟਰ

ਪੂਰਵ-ਪੀਠਕਾ

# ਹਿੰਦੀ ਸਾਹਿੱਤ ਦੀ ਕਾਲ-ਵੰਡ

ਸਾਹਿੱਤ ਦੀ ਪ੍ਰਗਤੀ ਅਤੇ ਵਿਕਾਸ ਦਾ ਅਧਿਐਨ ਕਰਨ ਲਈ ਕਿਸੇ ਵੀ ਸਾਹਿੱਤ ਦੀ ਕਾਲ-ਵੰਡ ਅਤਿ ਜ਼ਰੂਰੀ ਹੈ। ਕਾਲ ਵੰਡ ਦੇ ਆਧਾਰ ਅਤੇ ਸੀਮਾਵਾਂ ਨਿਸ਼ਚਿਤ ਕਰਨ ਤੋਂ ਬਿਨਾ ਕਿਸੇ ਵੀ ਸਾਹਿੱਤ-ਇਤਿਹਾਸ ਦਾ ਯੋਗ ਭਾਂਤ ਨਾਲ ਵਿਕਾਸ ਨਹੀਂ ਜਾਚਿਆ ਜਾ ਸਕਦਾ। ਸਾਹਿੱਤ ਦੀ ਯੋਗ ਕਾਲ-ਵੰਡ, ਸਾਹਿੱਤ ਰੂਪੀ ਭਵਨ ਦੀ ਉਸਾਰੀ ਲਈ ਉਸ ਨਕਸ਼ੇ ਦਾ ਕੰਮ ਕਰਦੀ ਹੈ ਜਿਸ ਦੇ ਅਨੁਸਾਰ ਸਾਰਾ ਭਵਨ ਤਿਆਰ ਹੁੰਦਾ ਹੈ।

ਹਿੰਦੀ ਸਾਹਿੱਤ ਦੀ ਅਜੇ ਤੀਕ ਕੋਈ ਸਰਵ-ਪ੍ਰਮਾਣਿਕ ਕਾਲ-ਵੰਡ ਨਹੀਂ ਕੀਤੀ ਜਾ ਸਕੀ। ਸਭ ਤੋਂ ਪਹਿਲਾਂ ਹਿੰਦੀ ਦੇ ਉੱਚਕੋਟੀ ਦੇ ਸਮਾਲੋਚਕ ਅਤੇ ਸਾਹਿੱਤ-ਖੋਜੀ ਆਚਾਰਯ ਰਾਮਚੰਦ੍ਰ ਸ਼ੁਕਲ ਨੇ ਆਪਣੇ ਸਾਹਿੱਤ-ਇਤਿਹਾਸ ਵਿਚ ਸਾਹਿੱਤ ਦੀ ਕਾਲ-ਵੰਡ ਦੇ ਦੋ ਆਧਾਰ ਮਿਥੇ ਹਨ। ਪਹਿਲਾ ਆਧਾਰ ਕਿਸੇ ਵੀ ਰਚਨਾ ਦਾ ਬਹੁਲਤਾ ਵਿਚ ਹੋਣਾ ਹੈ। ਜਿਸ ਪ੍ਰਵ੍ਰਿਤੀ ਨਾਲ ਸੰਬੰਧਿਤ ਰਚਨਾਵਾਂ ਦੀ ਗਿਣਤੀ ਕਾਲ ਵਿਸ਼ੇਸ਼ ਵਿਚ ਵਧੇਰੇ ਹੋਵੇਗੀ, ਉਸੇ ਆਧਾਰ ਤੇ ਉਸ ਸਮੇਂ ਦਾ ਨਾਮਕਰਨ ਕੀਤਾ ਜਾਣਾ ਚਾਹੀਦਾ ਹੈ। ਦੂਜੀ ਗੱਲ ਉਨ੍ਹਾਂ ਇਹ ਵੀ ਆਖੀ ਹੈ ਕਿ ਕਈ ਰਚਨਾਵਾਂ ਆਕਾਰ ਵਿਚ ਵਧੇਰੇ ਅਤੇ ਪ੍ਰਵ੍ਰਿੱਤੀ ਵਿਚ ਸਮਾਨ ਹੁੰਦੀਆਂ ਹੋਈਆਂ ਵੀ, ਸ਼ਾਇਦ ਵਧੇਰੇ ਉਚੇਰੀ ਪੱਧਰ ਦੀਆਂ ਨ ਹੋਣ ਕਾਰਨ, ਵਧੇਰੇ ਮਸ਼ਹੂਰ ਹੋ ਸਕਣ ਦੇ ਯੋਗ ਜਾਂ ਗਿਣਨ-ਯੋਗ ਨਹੀਂ ਹੋਇਆ ਕਰਦੀਆਂ। ਇਸ ਲਈ ਇਕੋ ਪ੍ਰਕਾਰ ਦੀਆਂ ਰਚਨਾਵਾਂ, ਜਿਹੜੀਆਂ ਵਧੇਰੇ ਮਸ਼ਹੂਰ ਹੋਣ, ਸਾਹਿੱਤ ਦੀ ਕਾਲ-ਵੰਡ ਦਾ ਸਭ ਤੋਂ ਵੱਡਾ, ਵਿਗਿਆਨਿਕ ਅਤੇ ਆਦਰਸ਼ਕ ਆਧਾਰ ਹੋਵੇਗਾ। ਉਹ ਲਿਖਦੇ ਹਨ—"ਜਦ ਕਿ ਹਰੇਕ ਦੇਸ਼ ਦਾ ਸਾਹਿੱਤ ਉਥੋਂ ਦੀ ਜਨਤਾ ਦੀ ਚਿੱਤ-ਵ੍ਰਿੱਤੀ ਦਾ ਸੰਚਿਤ ਅਕਸ ਹੁੰਦਾ ਹੈ, ਤਾਂ ਇਹ ਨਿਸ਼ਚਿਤ ਹੈ ਕਿ ਜਨਤਾ ਦੀ ਚਿੱਤ-ਵ੍ਰਿੱਤੀ ਵਿਚ ਤਬਦੀਲੀ ਦੇ ਨਾਲ ਹੀ ਸਾਹਿੱਤ ਦੇ ਸਰੂਪ ਵਿਚ ਵੀ ਤਬਦੀਲੀ ਹੁੰਦੀ ਜਾਂਦੀ ਹੈ ਆਦਿ ਤੋਂ ਅੰਤ ਤੀਕ ਇਨ੍ਹਾਂ ਹੀ ਚਿੱਤ-ਵ੍ਰਿੱਤੀਆਂ ਦੀ ਪਰੰਪਰਾ ਨੂੰ ਪਰਖਦੇ ਹੋਏ ਸਾਹਿੱਤ-ਪਰੰਪਰਾ ਦੇ ਨਾਲ ਉਸਦਾ ਸੁਮੇਲ ਦਰਸਾਉਣਾ ਹੀ 'ਸਾਹਿੱਤ ਦਾ ਇਤਿਹਾਸ' ਅਖਵਾਉਂਦਾ ਹੈ। ਜਨਤਾ ਦੀ ਚਿੱਤ-ਵ੍ਰਿੱਤੀ ਬਹੁਤ ਕੁਝ ਰਾਜਨੀਤਿਕ, ਸਮਾਜਿਕ, ਸੰਪ੍ਰਦਾਇਕ ਅਤੇ ਧਾਰਮਿਕ ਪਰਿਸਥਿਤੀ ਦੇ ਅਨੁਸਾਰ ਹੁੰਦੀ ਹੈ......ਉਪਰਲੀ ਵਿਵਸਥਾ ਅਨੁਸਾਰ ਅਸੀਂ ਹਿੰਦੀ ਸਾਹਿੱਤ ਦੇ 900 ਸਾਲਾਂ ਦਾ ਇਤਿਹਾਸ ਚਾਰ ਕਾਲ-ਖੰਡਾਂ ਵਿਚ ਵੰਡ

ਸਕਦੇ ਹਾ—ਆਦਿ ਕਾਲ (ਵੀਰ-ਗਾਥਾ-ਕਾਲ, ਸੰਮਤ 1050-1375); ਪੂਰਵ-ਮੱਧ-ਕਾਲ (ਭਗਤੀ-ਕਾਲ, ਸੰਮਤ 1375-1700); ਉੱਤਰ-ਮੱਧਕਾਲ (ਰੀਤੀ-ਕਾਲ, ਸੰਮਤ 1700-1900); ਆਧੁਨਿਕ ਕਾਲ (ਗੱਦ-ਕਾਲ, (1900-1984)[1] ਡਾ. ਰਾਮ ਕੁਮਾਰ ਵਰਮਾ ਨੇ 'ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ' ਵਿਚ ਪ੍ਰਵ੍ਰਿਤੀ-ਗਤ ਕਾਲ-ਵੰਡ ਨੂੰ ਅਵਿਗਿਆਨਿਕ ਅਤੇ ਅਪ੍ਰਮਾਣਿਕ ਸਿੱਧ ਕਰਕੇ ਰਾਜਨੀਤਿਕ ਇਤਿਹਾਸ ਦੀ ਸਮਾਂਤਰਤਾ ਦਾ ਸਿਧਾਂਤ ਵਧੇਰੇ ਸਹੀ ਮੰਨਿਆ ਹੈ । ਡਾ. ਨਗੇਂਦ੍ਰ ਨੇ ਆਪਣੇ 'ਹਿੰਦੀ ਸਾਹਿਤਯ ਕਾ ਇਤਿਹਾਸ (ਸੰਪਾਦਿਤ) ਵਿਚ ਕਾਲ-ਵੰਡ ਅਤੇ ਨਾਮ ਕਰਨ ਦੇ ਕੁਝ ਆਧਾਰਾਂ ਦੀ ਗਿਣਤੀ ਕਰਕੇ ਆਪਣੇ ਵਲੋਂ ਕੁਝ ਆਧਾਰ ਸੁਝਾਏ ਹਨ ਜਿਨ੍ਹਾਂ ਉਤੇ ਵਿਚਾਰ ਕਰਨ ਵੇਲੇ ਹੁਣ ਤਕ ਹਿੰਦੀ ਵਿਚ ਇਸ ਬਾਰੇ ਪ੍ਰਚਲਿਤ ਵਾਦ-ਵਿਵਾਦ ਦਾ ਨਿਚੋੜ ਸਾਮ੍ਹਣੇ ਆ ਸਕਦਾ ਹੈ : ਸਾਹਿੱਤ ਦੀ ਕਾਲ-ਵੰਡ ਦੇ ਹੇਠ ਲਿਖੇ ਆਧਾਰ ਹੋ ਸਕਦੇ ਹਨ :

1. ਇਤਿਹਾਸਿਕ ਕਾਲ-ਕ੍ਰਮ ਅਨੁਸਾਰ : ਆਦਿ-ਕਾਲ, ਮੱਧ-ਕਾਲ, ਸੰਕ੍ਰਾਂਤੀ-ਕਾਲ, ਆਧੁਨਿਕ ਕਾਲ, ਆਦਿ ।
2. ਹਾਕਮ ਅਤੇ ਉਸਦੇ ਹਾਕਮ-ਕਾਲ ਅਨੁਸਾਰ : ਅਲੈਜ਼ਬੈਥ ਯੁਗ, ਵਿਕਟੋਰੀਆ ਯੁਗ, ਮਰਾਠਾ ਕਾਲ ਆਦਿ ।
3. ਲੋਕ ਨਾਇਕ ਅਤੇ ਉਸਦੇ ਪ੍ਰਭਾਵ ਕਾਲ ਅਨੁਸਾਰ : ਚੇਤੰਨਯ ਕਾਲ (ਬੰਗਲਾ), ਗਾਂਧੀ ਯੁਗ, ਨਾਨਕ ਕਾਲ, ਆਦਿ ।
4. ਸਾਹਿੱਤ ਨੇਤਾ ਅਤੇ ਉਸਦੇ ਪ੍ਰਭਾਵ ਘੇਰੇ ਦੇ ਆਧਾਰ ਤੇ : ਰਵੀਂਦ੍ਰ ਯੁਗ, ਭਾਰਤੇਂਦੂ ਯੁਗ, (ਭਾਈ ਵੀਰ ਸਿੰਘ ਕਾਲ, ਵਾਰਿਸ ਸ਼ਾਹ ਕਾਲ), ਆਦਿ ।
5. ਰਾਸ਼ਟਰੀ, ਸਮਾਜਿਕ ਜਾਂ ਸਭਿਆਚਾਰਿਕ ਘਟਨਾ ਜਾਂ ਲਹਿਰ ਦੇ ਆਧਾਰ ਤੇ : ਭਗਤੀ ਕਾਲ, ਪੁਨਰਜਾਗਰਨ ਕਾਲ, ਸੁਧਾਰ ਕਾਲ, ਯੁੱਧ ਪਿਛੋਂ ਦਾ ਸਮਾਂ, ਆਜ਼ਾਦੀ ਤੋਂ ਪਿਛਲੇਰਾ ਕਾਲ ਆਦਿ ।
6. ਸਾਹਿੱਤਿਕ ਪ੍ਰਵ੍ਰਿਤੀ ਦੇ ਨਾਂ ਤੇ : ਰੋਮਾਨੀ ਯੁਗ, ਰੀਤੀਕਾਲ, ਛਾਇਆ-ਵਾਦੀ ਯੁਗ, (ਕਿੱਸਾ ਕਾਵਿ, ਵਾਰ ਸਾਹਿੱਤ), ਆਦਿ

ਪਰੰਤੂ ਨਗੇਂਦ੍ਰ ਜੀ ਠੀਕ ਹੀ ਸਿੱਟਾ ਕੱਢਦੇ ਹਨ ਕਿ "ਕਾਲ-ਵੰਡ ਅਤੇ ਨਾਮਕਰਨ ਵਿਚ ਇਕਰੂਪਤਾ ਲਾਜ਼ਮੀ ਨਹੀਂ ਹੈ।" ਜ਼ਰੂਰਤ ਇਸ ਗੱਲ ਦੀ ਹੈ ਕਿ ਕਾਲ-ਵੰਡ ਵਿਵੇਕ ਪੂਰਣ ਹੋਵੇ, ਜਿਹੜਾ ਸਾਹਿੱਤ ਦੀ ਪਰੰਪਰਾ ਨੂੰ ਸਹੀ ਰੂਪ ਵਿਚ ਸਮਝਣ ਵਿਚ ਮਦੱਦ ਦੇਵੇ। ਨਾਲ ਹੀ ਨਾਮ ਵੀ ਇਹੋ ਜਿਹਾ ਹੋਣਾ ਚਾਹੀਦਾ ਹੈ ਜਿਹੜਾ ਯੁਗ ਦੀ ਸਾਹਿੱਤ-ਚੇਤਨਾ ਨੂੰ ਸਹੀ ਢੰਗ ਨਾਲ ਉਭਾਰਦਾ ਹੋਵੇ; ਜੇ ਸਾਹਿੱਤਿਕ ਨਾਮਕਰਣ ਨਾਲ ਭੁਲੇਖਾ ਪੈਂਦਾ ਹੋਵੇ ਤਾਂ ਹੋਰ ਢੁਕਵਾਂ ਆਧਾਰ ਅਪਣਾਉਣ ਵਿਚ

1. 'ਹਿੰਦੀ ਸਾਹਿਤਯ ਕਾ ਇਤਿਹਾਸ', 19ਵੀਂ ਛਾਪ, ਸੰਮਤ, 2038, ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ਪੰਨਾ 1.

ਕੋਈ ਉਜਰ ਨਹੀਂ ਹੋਣਾ ਚਾਹੀਦਾ। ਨਾਮ ਲਈ ਰੂਪ ਨੂੰ ਬਲਿਦਾਨ ਨਹੀਂ ਕਰਨਾ ਚਾਹੀਦਾ।" ਅਰਥਾਤ ਉਹ ਰੂਪ ਨੂੰ ਵਧੇਰੇ ਮਹੱਤਾ ਦਿੰਦੇ ਹਨ ਅਤੇ ਸਭ ਆਧਾਰਾਂ ਦੇ ਸੁਮੇਲ ਨਾਲ ਸਾਹਿੱਤ ਦੀ ਮੂਲ ਆਤਮਾ ਪਛਾਣੇ ਜਾਣ ਦੇ ਹੱਕ ਵਿਚ ਹਨ। ਇਸਨੂੰ ਉਨ੍ਹਾਂ ਨੇ ਸਮਨਵੈ-ਦ੍ਰਿਸ਼ਟੀ ਆਖਿਆ ਹੈ ਜਿਸ ਅਨੁਸਾਰ ਯੁਗ-ਚੇਤਨਾ ਅਤੇ ਸਾਹਿੱਤ ਚੇਤਨਾ ਦਾ ਸੁਮੇਲ ਲਾਜ਼ਮੀ ਹੈ। ਉਨ੍ਹਾਂ ਨੇ ਸ਼ੁਕਲ ਜੀ ਦੇ ਇਤਿਹਾਸ ਅਤੇ ਕਾਲ-ਵੰਡ ਨੂੰ ਆਪਣੀ ਆਲੋਚਨਾ ਹੇਠ ਲਿਆ ਕੇ ਵੀ ਆਪਣੇ ਵਲੋਂ ਕਾਲ-ਵੰਡ ਅਤੇ ਨਾਮਕਰਨ ਲਗਭਗ ਉਸੇ ਤਰ੍ਹਾਂ ਕੀਤਾ ਹੈ ਜਿਵੇਂ ਸ਼ੁਕਲ ਜੀ ਨੇ ਕੀਤਾ ਸੀ। ਉਨ੍ਹਾਂ ਨੇ ਵੀ ਚਾਰ ਖੰਡ ਹੀ ਕੀਤੇ ਹਨ, ਪਰ ਸ਼ੁਕਲ ਜੀ ਨਾਲੋਂ ਕੁਝ ਫਰਕ ਦੱਸਣ ਲਈ ਆਦਿ ਕਾਲ ਨਾਲੋਂ ਵੀਰ-ਗਾਥਾ-ਕਾਲ ਸ਼ਬਦ ਹਟਾ ਦਿੱਤਾ ਹੈ। ਭਗਤੀ-ਕਾਲ ਨਾਲੋਂ ਪੂਰਵ-ਮੱਧ-ਕਾਲ ਅਤੇ ਰੀਤੀ ਕਾਲ ਨਾਲੋਂ ਉੱਤਰ-ਮੱਧ-ਕਾਲ। ਨਾਲ ਹੀ ਆਦਿ ਕਾਲ ਦੀ ਸ਼ੁਰੂਆਤ ਗਿਆਰ੍ਹਵੀਂ ਦੀ ਥਾਂ ਸੱਤਵੀਂ ਸਦੀ ਦੇ ਮੱਧ ਤੋਂ ਕੀਤੀ ਹੈ ਅਤੇ ਬਾਕੀ ਕਾਲਾਂ ਵਿਚ ਇਕ ਚੌਥਾਈ ਸਦੀ ਘਟਾ ਦਿੱਤੀ ਗਈ ਹੈ। ਆਦਿ ਕਾਲ ਬਾਰੇ ਸ਼ੁਕਲ ਜੀ ਦੀ ਕਮਜ਼ੋਰੀ ਉੱਤੇ ਲਗਭਗ ਹਰ ਇਤਿਹਾਸਕਾਰ ਨੇ ਆਪਣਾ ਮਹੱਲ ਉਸਾਰਿਆ ਹੈ। ਸ਼ੁਕਲ ਜੀ ਦੇ ਸਮੇਂ ਅਤੇ ਉਸ ਸਮੇਂ ਤਕ ਦੀ ਖੋਜ ਸਾਮੱਗਰੀ, ਸੋਧ-ਵਿਧੀ ਆਦਿ ਨਾਲੋਂ ਹੁਣ ਅਸੀਂ ਕਈ ਪੱਖੋਂ ਲਾਭਕਾਰੀ ਸਥਿਤੀ ਵਿਚ ਹਾਂ। ਆਦਿ ਕਾਲ ਵਾਂਗ ਹੀ ਆਧੁਨਿਕ ਕਾਲ ਬਾਰੇ ਵੀ ਡਾ. ਨਗੇਂਦ੍ਰ ਦੀ ਕਾਲ-ਵੰਡ ਵਿਚ ਵਧੇਰੇ ਵਿਗਿਆਨਿਕਤਾ ਅਤੇ ਤਰਕ ਹੈ। ਇਸ ਲਈ ਅਸੀਂ ਵੀ ਡਾ. ਨਗੇਂਦ੍ਰ ਜੀ ਵਲੋਂ ਅਪਣਾਏ ਗਏ ਨਾਮਕਰਨ ਅਤੇ ਕਾਲ-ਵੰਡ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿਉਂਕਿ ਇਸ ਵਿਚ ਹਠਵਾਦ, ਹਉਮੈ ਜਾਂ ਪੂਰਵ-ਆਗ੍ਰਹ ਆਦਿ ਦੇ ਦਰਸ਼ਨ ਨਾ ਹੋ ਕੇ ਸ਼ੁੱਧ ਸਾਹਿੱਤਿਕ ਪ੍ਰਮਾਣਿਕਤਾ ਅਤੇ ਵਿਵਹਾਰਿਕਤਾ ਦੇ ਦਰਸ਼ਨ ਹੁੰਦੇ ਹਨ। ਇਸ ਲਈ ਡਾ. ਨਗੇਂਦ੍ਰ ਨੇ ਜਿਸ ਨੁਕਤੇ ਨੂੰ ਆਧਾਰ ਬਣਾ ਕੇ ਹਿੰਦੀ ਸਾਹਿੱਤ ਦੀ ਕਾਲ-ਵੰਡ ਅਤੇ ਨਾਮਕਰਨ ਕੀਤਾ ਹੈ, ਉਹ ਮੰਨਣ ਯੋਗ ਹੈ। ਇਹ ਕਾਲ-ਵੰਡ ਇਸ ਤਰ੍ਹਾਂ ਹੈ :

ਆਦਿ-ਕਾਲ- ਸੱਤਵੀਂ ਸਦੀ ਦੇ ਮੱਧ ਤੋਂ ਚੌਦਵੀਂ ਸਦੀ ਦੇ ਮੱਧ ਤਕ।
ਭਗਤੀ-ਕਾਲ- ਚੌਦਵੀਂ ਸਦੀ ਦੇ ਮੱਧ ਤੋਂ ਸਤਾਰ੍ਹਵੀਂ ਸਦੀ ਦੇ ਮੱਧ ਤਕ।
ਰੀਤੀ ਕਾਲ- ਸਤਾਰ੍ਹਵੀਂ ਸਦੀ ਦੇ ਮੱਧ ਤੋਂ ਉਨ੍ਹੀਵੀਂ ਸਦੀ ਦੇ ਮੱਧ ਤਕ।
ਆਧੁਨਿਕ ਕਾਲ- ਉਨ੍ਹੀਵੀਂ ਸਦੀ ਦੇ ਮੱਧ ਤੋਂ ਹੁਣ ਤਕ :

| | | |
|---|---|---|
| 1. | ਪੁਨਰ-ਜਾਗਰਨ ਕਾਲ (ਭਾਰਤੇਂਦੁ ਕਾਲ) | 1857-1900 ਈ. |
| 2. | ਜਾਗਰਨ-ਸੁਧਾਰ-ਕਾਲ (ਦ੍ਵਿਵੇਦੀ ਕਾਲ) | 1900-1918 ਈ. |
| 3. | ਛਾਇਆਵਾਦ ਕਾਲ | 1918-1938 ਈ. |
| 4. | ਛਾਇਆਵਾਦ-ਉੱਤਰ ਕਾਲ | |
| ਕ. | ਪ੍ਰਗਤੀ-ਪ੍ਰਯੋਗ ਕਾਲ | 1938-1953 ਈ. |
| ਖ. | ਨਵਲੇਖਣ ਕਾਲ | 1953-ਹੁਣ ਤਕ |

ਅਧਿਆਇ 1

# ਆਦਿ ਕਾਲ

## (650–1350 ਈ. ਤਕ)

ਅਸੀਂ ਹਿੰਦੀ ਸਾਹਿੱਤ ਦੀ ਉਤਪੱਤੀ ਸੱਤਵੀਂ ਸਦੀ ਦੇ ਮੱਧ ਤੋਂ ਸਵੀਕਾਰ ਕਰਦੇ ਹਾਂ, ਇਸ ਬਾਰੇ ਜ਼ਰੂਰੀ ਹੈ ਕਿ ਸਾਡਾ ਧਿਆਨ ਕੇਂਦ੍ਰਿਤ ਹੋਵੇ ਕਿ ਇਹ ਤਾਂ ਵਿਵਹਾਰਿਕ ਗੱਲ ਨਹੀਂ ਜਾਪਦੀ ਕਿਉਂਕਿ ਆਮ ਅਨੁਮਾਨ ਮੁਤਾਬਕ ਭਾਰਤੀ ਭਾਸਾਵਾਂ ਦਾ ਉਦਭਵ ਕਾਲ ਵਧ ਤੋਂ ਵਧ ਦਸਵੀਂ ਸਦੀ ਤੋਂ ਮੰਨਿਆ ਜਾਂਦਾ ਰਿਹਾ ਹੈ। ਫਿਰ ਸੱਤਵੀਂ ਸਦੀ ਵਿਚ ਜਦਕਿ ਅਜੇ ਅਪਭ੍ਰੰਸ਼ ਵੀ ਆਪਣੇ ਪੂਰੇ ਵਿਕਸਿਤ ਰੂਪ ਵਿਚ ਸਾਹਿੱਤ ਦਾ ਮਾਧਿਅਮ ਨਹੀਂ ਬਣੀ ਸੀ, ਹਿੰਦੀ ਨੂੰ ਇਹ ਸਥਾਨ ਕਿਵੇਂ ਮਿਲ ਸਕਦਾ ਹੈ? ਇਸ ਪ੍ਰਕਾਰ ਦੀ ਸ਼ੰਕਾ ਹੋਣੀ ਸੁਭਾਵਿਕ ਹੈ, ਪਰੰਤੂ ਜਦੋਂ ਅਸੀਂ ਦੇਖਦੇ ਹਾਂ ਅਪਭ੍ਰੰਸ਼ ਦੇ ਨਾਲ ਹੀ ਇਕ ਕਿਸਮ ਦੀ ਭਾਸ਼ਾ ਵਿਕਸਿਤ ਹੋ ਰਹੀ ਸੀ ਜਿਹੜੀ ਅੱਜ ਦੀ ਹਿੰਦੀ ਦੇ ਵਧੇਰੇ ਨਿਕਟ ਦਿਸਦੀ ਹੈ ਤਾਂ ਸ਼ੰਕਾ ਲਈ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਇਹ ਠੀਕ ਹੈ ਕਿ ਹੁਣ ਤਕ ਪ੍ਰਾਪਤ ਭਾਸ਼ਾ-ਵਿਕਾਸ ਸਰਵੇਖਣ ਤੋਂ ਇਹ ਗੱਲ ਨਿਸ਼ਚਿਤ ਹੋ ਚੁਕੀ ਹੈ ਕਿ ਵੈਦਿਕ ਸੰਸਕ੍ਰਿਤ ਤੋਂ ਸੰਸਕ੍ਰਿਤ, ਸੰਸਕ੍ਰਿਤ ਤੋਂ ਪ੍ਰਾਕ੍ਰਿਤ-ਪਾਲੀ ਅਤੇ ਇਸਤੋਂ ਅਪਭ੍ਰੰਸ਼ ਦਾ ਉਦਭਵ ਹੋਇਆ ਹੈ ਅਤੇ ਅਪਭ੍ਰੰਸ਼ ਤੋਂ ਹੀ ਸਮੂਹ ਭਾਰਤੀ ਜ਼ਬਾਨਾਂ ਹੋਂਦ ਗ੍ਰਹਿਣ ਕਰਦੀਆਂ ਹਨ। ਪਰ ਇਹ ਵੀ ਸੱਚ ਹੈ ਕਿ ਕੋਈ ਭਾਸ਼ਾ ਇਕ ਦਮ ਦੂਜੀ ਭਾਸ਼ਾ ਦੀ ਸ਼ਾਖ ਜਾਂ ਪ੍ਰਤਿਫਲ ਨਹੀਂ ਹੁੰਦੀ ਸਗੋਂ ਹਰ ਭਾਸ਼ਾ ਦੇ ਤੱਤ ਆਪਣੀ ਮੂਲ ਭਾਸ਼ਾ ਦੇ ਨਾਲ ਨਾਲ ਹੀ ਆਪਣੀ ਵਖਰੀ ਪਛਾਣ ਕਾਇਮ ਕਰ ਲੈਂਦੇ ਹਨ, ਇਹੋ ਗੱਲ ਹਿੰਦੀ ਭਾਸ਼ਾ ਦੇ ਵਿਕਾਸ ਤੇ ਵੀ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਜੇ ਇਸਨੂੰ ਹਿੰਦੀ ਦਾ ਨਾਂ ਦੇਣਾ ਗਵਾਰਾ ਨਾ ਹੋਵੇ ਤਾਂ ਇਸਨੂੰ ਉੱਤਰ ਅਪਭ੍ਰੰਸ਼ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ ਅਤੇ ਵਿਦਵਾਨ ਖੋਜੀਆਂ ਨੇ ਇਹ ਨਾਂ ਸਵੀਕਾਰ ਵੀ ਕੀਤਾ ਹੈ। ਚੰਦ੍ਰਧਰ ਸ਼ਰਮਾ ਗੁਲੇਰੀ[1], ਰਾਹੁਲ ਸਾਂਕ੍ਰਿਤਯਾਯਨ[2], ਹਜ਼ਾਰੀ ਪ੍ਰਸਾਦ ਦ੍ਵਿਵੇਦੀ[3], ਭੋਲਾ ਸ਼ੰਕਰ ਵਿਆਸ[4], ਅਤੇ ਰਾਮ ਗੋਪਾਲ ਸ਼ਰਮਾ ਦਿਨੇਸ਼[5], ਆਦਿ ਨੇ ਵਿਸਤਾਰ ਸਹਿਤ ਚਰਚਾ

1. 'ਨਾਗਰੀ ਪ੍ਰਚਾਰਿਣੀ ਪਤ੍ਰਿਕਾ', ਨਵੀਨ ਸੰਸਕਰਣ, ਭਾਗ 2.
2. 'ਗੰਗਾ' ਜਨਵਰੀ 1933 ਦੇ ਅੰਕ ਵਿਚ ਛਪੇ ਲੇਖ "ਹਿੰਦੀ ਕੇ ਪ੍ਰਾਚੀਨ ਕਵੀ ਔਰ ਉਨਕੀ ਕਵਿਤਾਏਂ।"
3. 'ਹਿੰਦੀ ਸਾਹਿੱਤ ਦਾ ਆਦਿ-ਕਾਲ,' ਪੰਨਾ 21
4. 'ਹਿੰਦੀ ਸਾਹਿੱਤ ਕਾ ਬ੍ਰਿਹਤ ਇਤਿਹਾਸ' ਭਾਗ ਪਹਿਲਾ, ਪੰਨਾ 365
5. ਡਾ. ਨਗੇਂਦ੍ਰ ਦਵਾਰਾ (ਸੰਪਾ) 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨਾ 63-65

ਕਰਕੇ ਇਸ ਮਤ ਦੀ ਸਥਾਪਨਾ ਤੇ ਪੁਸ਼ਟੀ ਕੀਤੀ ਹੈ । ਦਿਨੇਸ਼ ਦਾ ਮਤ ਵੇਖਣ ਯੋਗ ਹੈ ।

"ਸਾਹਿੱਤ ਦੇ ਆਰੰਭ ਦਾ ਫੈਸਲਾ ਭਾਸ਼ਾ ਦੇ ਆਧਾਰ ਤੇ ਤਾਂ ਕੀਤਾ ਹੀ ਜਾ ਸਕਦਾ ਹੈ, ਇਸਤੋਂ ਛੁੱਟ ਇਕ ਦੂਜਾ ਤੱਤ ਵੀ ਹੈ ਜਿਸਨੂੰ ਅਸੀਂ ਸਾਹਿੱਤ ਦੀ ਚੇਤਨਾ ਕਹਿ ਸਕਦੇ ਹਾਂ। ਸਿੱਧਾਂ ਦੀਆਂ ਰਚਨਾਵਾਂ ਵਿਚ ਇਹ ਤੱਤ ਨਵੇਂ ਰੂਪ ਵਿਚ ਵਿਕਸਿਤ ਹੁੰਦਾ ਦਿਸਦਾ ਹੈ ਅਤੇ ਅਪਭ੍ਰੰਸ਼ ਦੇ ਸਾਹਿੱਤ ਨਾਲੋਂ ਉਨ੍ਹਾਂ ਦਾ ਖੁਲ੍ਹਕੇ ਵਿਦਰੋਹ ਵੀ ਝਲਕਦਾ ਹੈ। ਸਿੱਧਾਂ ਦੀ ਵਸਤੂ-ਦ੍ਰਿਸ਼ਟੀ ਜਿਸ ਧਾਰਮਿਕ ਚੇਤਨਾ ਤੇ ਟਿਕੀ ਹੈ ਉਸਦਾ ਸਿੱਧਾ ਸੰਬੰਧ 'ਨਾਥ ਸਾਹਿੱਤ' ਨਾਲ ਹੁੰਦਾ ਹੋਇਆ ਹਿੰਦੀ ਦੇ ਭਗਤੀ ਕਾਲੀਨ ਕਵੀਆਂ ਨਾਲ ਜੁੜਦਾ ਹੈ।

ਪਹਿਲਾ ਕਵੀ ਕੌਣ :- ਪੁਸ਼ਜ ਜਾਂ ਪੁੰਡ ਅਤੇ ਸਰਹਪਾਦ ਦੇ ਨਾਂ ਇਸ ਬਾਰੇ ਵਿਚਾਰੇ ਜਾਂਦੇ ਹਨ। ਪਹਿਲੇ ਦੀ ਸਥਾਪਨਾ ਸ਼ਿਵ ਸਿੰਘ ਸੇਂਗਰ ਨੇ ਕੀਤੀ ਸੀ, ਪਰ ਇਸ ਕਵੀ ਬਾਰੇ ਨਾ ਬਹੁਤੀ ਸਾਮੱਗਰੀ ਮਿਲਦੀ ਹੈ ਤੇ ਨਾ ਹੀ ਇਸ ਦਾ ਰਚਿਆ ਹੋਇਆ ਸਾਹਿੱਤ ਹੀ ਮਿਲ ਸਕਿਆ ਹੈ। ਸ੍ਰੀ ਰਾਹੁਲ ਸਾਂਕ੍ਰਿਤਯਾਯਨ ਨੇ ਸਰਹਪਾਦ ਨੂੰ ਹਿੰਦੀ ਦਾ ਪਹਿਲਾ ਕਵੀ ਮੰਨਿਆ ਹੈ ਜੋ 84 ਸਿੱਧਾਂ ਵਿਚੋਂ ਸਿਰਕੱਢ ਤੇ ਸੰਧੀਕਾਲ ਦਾ ਵਧੀਆ ਕਵੀ ਹੈ। ਇਸ ਕਵੀ ਵਲੋਂ ਚਲਾਈ ਗਈ ਕਾਵਿ-ਪਰੰਪਰਾ ਅੱਗੇ ਵਧੀ ਫੁੱਲੀ ਅਤੇ ਇਸ ਵਿਚ ਅਪਭ੍ਰੰਸ਼ ਦਾ ਸਾਹਿੱਤਿਕ ਰੂਪ ਨਾ ਆਕੇ ਮੁਢਲੀ ਹਿੰਦੀ, ਜੋ ਆਮ ਬੋਲਚਾਲ ਦੀ ਭਾਸ਼ਾ ਹੈ, ਦਾ ਰੂਪ ਦਿਖਾਈ ਦਿੰਦਾ ਹੈ। ਡਾ. ਗਣਪਤੀ ਚੰਦ੍ਰ ਗੁਪਤ ਨੇ 'ਹਿੰਦੀ ਸਾਹਿਤਯ ਕਾ ਵਿਗਿਆਨਿਕ ਇਤਿਹਾਸ' ਵਿਚ ਸ਼ਾਲਿਭੱਦ੍ਰ ਸੂਰਿ ਨੂੰ ਹਿੰਦੀ ਦਾ ਪਹਿਲਾ ਕਵੀ ਕਿਹਾ ਹੈ, ਪਰ ਹਿੰਦੀ ਵਿਦਵਾਨਾਂ ਦੀ ਆਮ ਰਾਇ ਸਰਹਪਾਦ ਦੇ ਹੱਕ ਵਿਚ ਹੀ ਹੈ।

ਸਰਹਪਾਦ ਦੀ ਕੋਈ ਪੂਰੀ ਰਚਨਾ ਉਪਲਬਧ ਨਹੀਂ ; ਸਿਰਫ ਕੁਝ ਮੁਕਤਕ ਕਵਿਤਾਵਾਂ ਹੀ ਸਾਡੇ ਤੀਕ ਪੁੱਜੀਆਂ ਹਨ। ਰਾਹੁਲ ਜੀ ਨੇ ਇਨ੍ਹਾਂ ਦਾ ਸਮਾਂ 769 ਈ., ਡਾ. ਵਿਨਯਤੋਸ਼ ਭੱਟਾਚਾਰਯ ਨੇ 633 ਈ. ਅਤੇ ਡਾ. ਰਾਮ ਕੁਮਾਰ ਵਰਮਾ ਨੇ ਸੱਤਵੀਂ ਸਦੀ ਈਸਵੀ ਮੰਨਿਆ ਹੈ। ਇਸੇ ਲਈ ਹਿੰਦੀ ਦੇ ਚੋਟੀ ਦੇ ਵਿਦਵਾਨ ਹਿੰਦੀ ਸਾਹਿੱਤ ਦਾ ਆਰੰਭ ਅੱਠਵੀਂ ਸਦੀ ਤੋਂ ਹੀ ਮੰਨਦੇ ਹਨ ।

ਆਚਾਰੀਆ ਰਾਮਚੰਦ੍ਰ ਸ਼ੁਕਲ ਸਭ ਨਾਲੋਂ ਵੱਖ ਖੜੇ ਹਨ ਅਤੇ ਹਿੰਦੀ ਸਾਹਿੱਤ ਦਾ ਆਰੰਭ ਦਸਵੀਂ ਸਦੀ ਦੇ ਰਾਜਾ ਭੋਜ ਦੇ ਸਮੇਂ ਤੋਂ ਸਵੀਕਾਰ ਕਰਦੇ ਹਨ । ਉਹ ਹਿੰਦੀ ਸਾਹਿੱਤ ਦੇ ਮੁਢਲੇ ਸਮੇਂ ਨੂੰ 'ਵੀਰ-ਗਾਥਾ-ਕਾਲ' ਦਾ ਨਾਂ ਦੇ ਕੇ 993 ਈ. ਤੋਂ 1318 ਤਕ ਲੈ ਜਾਂਦੇ ਹਨ। ਕੁਝ ਹੋਰ ਵਿਦਵਾਨਾਂ ਨੇ ਇਸ ਮੁੱਢਲੇ ਸਮੇਂ ਨੂੰ ਹੋਰ ਹੋਰ ਨਾਵਾਂ ਨਾਲ ਯਾਦ ਕੀਤਾ ਹੈ ਜਿਵੇਂ ਚਾਰਣ-ਕਾਲ (ਡਾ. ਗ੍ਰੀਅਰਸਨ), ਪ੍ਰਾਰੰਭਿਕ ਕਾਲ (ਮਿਸ਼੍ਰਬੰਧੂ), ਆਦਿ-ਕਾਲ (ਹਜਾਰੀ ਪ੍ਰਸਾਦ ਦ੍ਵਿਵੇਦੀ), ਸੰਧੀ-ਕਾਲ ਜਾਂ ਚਾਰਣ-ਕਾਲ (ਰਾਮ ਕੁਮਾਰ ਵਰਮਾ), ਸਿੱਧ-ਸਾਮੰਤ-ਕਾਲ (ਰਾਹੁਲ ਜੀ), ਵੀਰ-ਕਾਲ (ਵਿਸ਼੍ਵਨਾਥ ਪ੍ਰਸਾਦ ਮਿਸ਼੍ਰ) ਆਦਿ। ਹਰ ਕਾਲ ਦੇ ਨਾਮਕਰਨ ਪਿਛੇ ਕੋਈ ਨਾ ਕੋਈ

ਕਾਰਨ ਹੈ, ਪਰੰਤੂ ਡਾ. ਨਗੇਂਦ੍ਰ ਵਲੋਂ ਨਿਰਧਾਰਿਤ ਨਾਂ 'ਆਦਿ ਕਾਲ' ਵਧੇਰੇ ਸਵੀਕਾਰਨ ਯੋਗ ਖਿਆਲ ਕੀਤਾ ਜਾਂਦਾ ਹੈ।

**ਸਾਹਿੱਤ-ਰਚਨਾ :**

ਇਸ ਕਾਲ ਦੇ ਸਾਹਿੱਤ ਨੂੰ ਸਿੱਧ-ਸਾਹਿੱਤ, ਜੈਨ ਸਾਹਿੱਤ, ਨਾਥ ਸਾਹਿੱਤ, ਰਾਸੋ ਸਾਹਿੱਤ, ਲੌਕਿਕ ਸਾਹਿੱਤ ਅਤੇ ਗੱਦ ਸਾਹਿੱਤ ਆਦਿ ਸਿਰਲੇਖਾਂ ਅਧੀਨ ਵਿਚਾਰਿਆ ਜਾਣਾ ਵਧੇਰੇ ਢੁਕਵਾਂ ਜਾਪਦਾ ਹੈ ਕਿਉਂਕਿ ਇਸ ਮੁਢਲੇ ਆਦਿ-ਕਾਲ ਦੇ ਸਮੇਂ ਇਕ ਪਾਸੇ ਤਾਂ ਹਿੰਦੀ ਆਦਿ ਦੇਸੀ ਭਾਸ਼ਾਵਾਂ ਅਪਭ੍ਰੰਸ਼ ਨਾਲੋਂ ਵੱਖ ਹੋ ਕੇ ਆਪਣੀ ਵੱਖਰੀ ਹਸਤੀ ਕਾਇਮ ਕਰ ਰਹੀਆਂ ਸਨ ਅਤੇ ਦੂਜੇ ਪਾਸੇ ਆਮ ਲੋਕਾਂ ਦੀ ਬੋਲਚਾਲ ਦੀ ਆਮ ਭਾਸ਼ਾ ਰਾਹੀਂ, ਜਿਸਨੂੰ ਦੇਸ਼ ਭਾਸ਼ਾ, ਅਪਭ੍ਰੰਸ਼ ਜਾਂ ਅਪਭ੍ਰੰਸ਼ ਤੇ ਹੋਰ ਭਾਸ਼ਾਵਾਂ ਦੇ ਮਿਲੇ ਜੁਲੇ ਰੂਪ ਦੀ ਭਾਸ਼ਾ ਕਿਹਾ ਜਾ ਸਕਦਾ ਹੈ, ਆਪਣੀ ਅਭਿਵਿਅਕਤੀ ਕਰ ਰਹੀ ਸੀ। ਸਿੱਧ, ਨਾਥ ਤੇ ਜੈਨ ਸਾਹਿੱਤ ਸੰਪ੍ਰਦਾਇਕ ਸਾਹਿੱਤ ਹੈ ਤਾਂ ਵੀ ਇਸ ਸਾਹਿੱਤ ਦੀ ਮਹੱਤਾ ਇਤਿਹਾਸਿਕ ਹੈ।

**ਸਿੱਧ ਸਾਹਿੱਤ :**

ਭਾਰਤੀ ਇਤਿਹਾਸ ਦੀ ਅੱਠਵੀਂ ਸਦੀ ਸਿੱਧਾਂ ਦੀ ਸਦੀ ਮੰਨੀ ਜਾਂਦੀ ਹੈ। ਸਿੱਧ ਬੁਧ-ਧਰਮ ਦਾ ਵਿਕ੍ਰਿਤ ਰੂਪ ਸਮਝਿਆ ਜਾਂਦਾ ਹੈ ਅਤੇ ਬੁਧ-ਧਰਮ ਵੈਦਿਕ ਧਰਮ ਵਿਚ ਚਲ ਰਹੇ ਕਰਮ-ਕਾਂਡ ਦੇ ਫਲਸਰੂਪ ਹੋਂਦ ਵਿਚ ਆਇਆ ਸੀ। ਪਹਿਲੀ ਸਦੀ ਈਸਵੀ ਵਿਚ ਬੁਧ-ਧਰਮ ਦੀਆਂ ਦੋ ਸ਼ਾਖਾਵਾਂ- ਮਹਾਯਾਨ ਅਤੇ ਹੀਨਯਾਨ ਹੋ ਗਈਆਂ। ਹੀਨਯਾਨ ਬੁੱਧ-ਧਰਮ ਦਾ ਸਿੱਧਾਂਤਿਕ ਰੂਪ ਹੈ ਤੇ ਮਹਾਯਾਨ ਵਿਵਹਾਰਿਕ ਰੂਪ ਵਧੇਰੇ ਹੈ। ਕੁਮਾਰਿਲ ਭੱਟ ਨੂੰ ਸ਼ੰਕਰਾਚਾਰਯ ਨੇ ਬਹਿਸ ਵਿਚ ਹਰਾ ਕੇ ਬੁੱਧ ਧਰਮ ਨੂੰ ਖਾਸ ਨੁਕਸਾਨ ਪਹੁੰਚਾਇਆ। ਅੱਗੋਂ ਚੱਲਕੇ ਮਹਾਯਾਨ ਵਿਚ ਮੰਤ੍ਰ ਯਾਨ, ਵਜ੍ਰਯਾਨ ਅਤੇ ਸਹਿਜਯਾਨ ਆਦਿ ਹੋਰ ਉਪ-ਸ਼ਖਾਵਾਂ ਚੱਲ ਪਈਆਂ ਜਿਨ੍ਹਾਂ ਦਾ ਸਭ ਤੋਂ ਵਿਕ੍ਰਿਤ ਰੂਪ 'ਵਾਮ ਮਾਰਗ' ਹੈ, ਜੋ ਬੁੱਧ-ਧਰਮ ਤੇ ਸ਼ੈਵ ਮਤ ਦਾ ਮਿਲਿਆ ਜੁਲਿਆ ਰੂਪ ਹੈ। ਮੰਤਰਾਂ ਰਾਹੀਂ ਸਿੱਧੀ ਚਾਹੁਣ ਵਾਲੇ ਬੋਧੀਆਂ ਨੂੰ 'ਸਿੱਧ' ਨਾਮ ਦਿੱਤਾ ਗਿਆ, ਇਹ ਗ੍ਰਿਹਸਥ ਜੀਵਨ ਉੱਤੇ ਵਧੇਰੇ ਬਲ ਦਿੰਦੇ ਸਨ, ਹੌਲੀ ਹੌਲੀ ਇਨ੍ਹਾਂ ਵਿਚ 'ਮੱਦ ਤੇ ਮੈਥੁਨ' ਨੂੰ ਪ੍ਰਧਾਨਤਾ ਮਿਲਣ ਲੱਗੀ।

ਸਿੱਧਾਂ ਦੀ ਗਿਣਤੀ 'ਚੌਰਾਸੀ' ਮੰਨੀ ਜਾਂਦੀ ਹੈ। ਇਨ੍ਹਾਂ ਵਿਚੋਂ ਬਹੁਤੇ ਅਨਪੜ੍ਹ, ਅਤੇ ਨੀਵੀਆਂ ਆਖੀਆਂ ਜਾਣ ਵਾਲੀਆਂ ਜਾਤਾਂ ਵਿਚੋਂ ਸਨ। ਇਨ੍ਹਾਂ ਸਿੱਧਾਂ ਦੀਆਂ ਰਚਨਾਵਾਂ ਅਪਭ੍ਰੰਸ਼ ਵਿਚ ਮਿਲਦੀਆਂ ਹਨ ਜਿਸਨੂੰ ਅਰਧ-ਮਾਗਧੀ ਅਪਭ੍ਰੰਸ਼ ਕਿਹਾ ਜਾਂਦਾ ਹੈ। ਪ੍ਰਧਾਨ ਰਸ ਸ਼ਾਂਤ ਹੈ ਜਾਂ ਸ਼ਿੰਗਾਰ ਰਸ ਹੈ। ਦੋਹਾ, ਚੌਪਾਈ ਅਤੇ ਚਰਯਾ-ਪਦ ਇਨ੍ਹਾਂ ਨੇ ਵਧੇਰੇ ਲਿਖੇ। ਇਨ੍ਹਾਂ ਦੇ ਸਾਹਿੱਤ ਨੂੰ ਤਿੰਨ ਵਰਗਾਂ ਵਿਚ ਰਖਿਆ ਜਾ ਸਕਦਾ ਹੈ— 1. ਨੀਤੀ ਅਤੇ ਆਚਾਰ-ਵਿਚਾਰ, 2. ਉਪਦੇਸ਼ਾਤਮਕ ਅਤੇ 3. ਰਹੱਸਵਾਦੀ।

ਇਸ ਵੇਲੇ ਸੈਵਾਗਮਾਂ ਦੇ ਕਾਪਾਲਿਕਾਂ, ਸ਼ਾਕਤਾਂ ਅਤੇ ਨਾਥਾਂ ਦਾ ਮੁਢ ਬੱਝਣਾ ਸ਼ੁਰੂ ਹੋ ਗਿਆ ਸੀ । ਸਿੱਧ ਸਾਹਿੱਤ ਦੀਆਂ ਪ੍ਰਮੁਖ ਪ੍ਰਵ੍ਰਿਤੀਆਂ ਨੂੰ ਸੰਖੇਪ ਵਿਚ ਇਸ ਤਰ੍ਹਾਂ ਰਖਿਆ ਜਾ ਸਕਦਾ ਹੈ ।

1. ਇਸ ਵਿਚ ਸਾਧਨਾ ਪੱਧਤੀ ਨੂੰ ਪ੍ਰਧਾਨ ਅਤੇ ਚਿੰਤਨ ਪੱਖ ਨੂੰ ਗੌਣ ਸਮਝਿਆ ਜਾਂਦਾ ਸੀ ।
2. ਗੁਰੂ ਦੀ ਪ੍ਰਧਾਨਤਾ,
3. ਜ਼ਾਤ-ਪਾਤ ਦੀ ਨਿੰਦਾ,
4. ਯੋਗ ਸਾਧਨਾ ਤੇ ਬਲ,
5. ਵੈਦਿਕ ਦੇਵਤਿਆਂ ਬਾਰੇ ਅਵਿਸ਼ਵਾਸ,
6. ਪੌਰਾਣਿਕ ਰੂੜ੍ਹੀਆਂ ਦਾ ਖੰਡਨ,
7. ਸਿੱਧੀਆਂ ਤੇ ਰਿੱਧੀਆਂ ਨੂੰ ਮਹੱਤਵ,
8. ਚਮਤਕਾਰ ਪ੍ਰਦਰਸ਼ਨ ਵਗੈਰੇ,
9. ਮੂਰਤਾਂ ਤੇ ਮੰਦਰਾਂ ਦੀ ਪ੍ਰਧਾਨਤਾ ।

ਰਾਹੁਲ ਸਾਂਕ੍ਰਿਤਯਾਯਨ ਨੇ ਜਿਨ੍ਹਾਂ ਚੌਰਾਸੀ ਸਿੱਧਾਂ ਦਾ ਜ਼ਿਕਰ ਕੀਤਾ ਹੈ ਉਨ੍ਹਾਂ ਵਿਚੋਂ ਕੁਝ ਪ੍ਰਮੁਖ ਨਾਂ ਹਨ— ਸਰਹਪਾ, ਸ਼ਬਰਪਾ, ਲੁਈਪਾ, ਡੋਂਬਿਪਾ, ਕਨ੍ਹਪਾ, ਅਤੇ ਕੁਕੁਰਿਪਾ । ਹਿੰਦੀ ਵਿਚ ਰਚਨਾ ਇਨ੍ਹਾਂ ਸਿੱਧ ਕਵੀਆਂ ਦੀ ਹੀ ਮਿਲਦੀ ਹੈ । ਇਨ੍ਹਾਂ ਬਾਰੇ ਸੰਖੇਪ ਜਾਣਕਾਰੀ ਹੇਠਾਂ ਦਰਜ ਹੈ ।

ਸਰਹਪਾ : ਰਾਹੁਲ ਜੀ ਇਨ੍ਹਾਂ ਦਾ ਸਮਾਂ 769 ਈ. ਮੰਨਦੇ ਹਨ । ਇਹ ਜ਼ਾਤ ਦੇ ਬ੍ਰਾਹਮਣ ਸਨ; ਸਰਹਪਾਦ, ਸਰੋਜਵਜ੍ਰ, ਰਾਹੁਲਭਦ੍ਰ ਵੀ ਇਨ੍ਹਾਂ ਦੇ ਹੀ ਨਾਮਾਂਤਰ ਦੱਸੇ ਜਾਂਦੇ ਸਨ । ਉਂਜ ਤਾਂ ਇਨ੍ਹਾਂ ਦੇ ਲਿਖੇ 32 ਗ੍ਰੰਥਾਂ ਦਾ ਉਲੇਖ ਮਿਲਦਾ ਹੈ ਪਰ 'ਦੋਹਾ ਕੋਸ਼' ਹਿੰਦੀ ਸਾਹਿੱਤ ਵਿਚ ਖਾਸ ਥਾਂ ਰਖਦਾ ਹੈ । ਉਪਰ ਦੱਸੇ ਸਾਰੇ ਗੁਣ-ਦੋਸ਼ ਇਨ੍ਹਾਂ ਦੀ ਰਚਨਾ ਵਿਚ ਸਨ ਜਿਵੇਂ ਜ਼ਾਤ-ਪਾਤ, ਪਾਖੰਡ, ਕਰਮਕਾਂਡ, ਬਾਹਰੀ ਵਿਖਾਵੇ ਆਦਿ ਦਾ ਵਿਰੋਧ ਅਤੇ ਗੁਰੂ ਦੀ ਸੇਵਾ ਨੂੰ ਮਹੱਤਵ ਦੇਣਾ । ਵਿਦਵਾਨਾਂ ਦੀ ਰਾਇ ਹੈ ਕਿ ਅੱਗੇ ਚੱਲਕੇ ਜੋ ਸਾਹਿੱਤ ਭਗਤੀ ਮਾਰਗ ਦੇ ਨਾਂ ਤੋਂ ਚੱਲਿਆ ਖਾਸ ਕਰਕੇ ਗੋਪੀ ਲੀਲ੍ਹਾ, ਉਹ ਇਸ ਕਵੀ ਦੀ ਹੀ ਵਿਸ਼ੇਸ਼ ਦੇਣ ਹੈ । ਇਕ ਉਦਾਹਰਣ ਵੇਖੋ :

ਨਾਦ ਨ ਬਿੰਦੁ ਨ ਰਵਿ ਨ ਸ਼ਸ਼ਿ ਮੰਡਲ,
ਚਿਅਰਾਅ ਸਹਾਬੇ ਮੂਕਲ ।
ਅਜੁਰੇ ਉਜੁ ਛਾਡਿ ਮਾ ਲੇਹੁ ਰੇ ਬਾਂਕ ।
ਨਿਅਹਿ ਬੋਹਿਮਾ ਜਾਹੁ ਰੇ ਲਾਂਕ ।
ਹਾਥੇਰੇ ਕਾਂਕਾਣ ਮਾ ਲੇਉ ਦਾਪਣ,
ਆਪਣੇ ਅਪਾ ਬੁਝਤ ਨਿਅੰਮਣ ।

ਸ਼ਬਰਪਾ : ਇਹ ਜ਼ਾਤ ਦੇ ਖੱਤਰੀ ਅਤੇ ਸਮਾਂ 780 ਹੈ । ਸਰਹਪਾ ਦੇ ਸ਼ਿਸ਼ ਸਨ । 'ਚਰਯਾਪਦ' ਇਨ੍ਹਾਂ ਦੀ ਪ੍ਰਸਿੱਧ ਰਚਨਾ ਹੈ । ਇਹ ਮਾਯਾ ਮੋਹ ਦਾ ਵਿਰੋਧ ਤੇ ਸਹਿਜ ਜੀਵਨ ਤੇ ਬਲ ਦਿੰਦੇ ਹਨ । ਇਨ੍ਹਾਂ ਦੀ ਕਵਿਤਾ ਦਾ ਇਕ ਨਮੂਨਾ ਵੇਖੋ :-

ਹੇਰਿ ਯੇ ਮੇਰਿ ਤਇਲਾ ਬਾੜੀ ਖਸਮੇ ਸਮਤੁਲਾ,

ਖੁਕੜਏ ਸੇਰੇ ਕਪਾਸੁ ਫੁਟਿਲਾ।
ਤਇਲਾ ਵਾਡਿਰ ਪਾ ਸ਼ੇਰ ਜੋਹਣਾ ਵਾੜੀ ਤਾਏਲਾ
ਵਿਟੇਲਿ ਅੰਧਾਰਿ ਰੇ ਆਕਾਸ਼ ਫੁਲਿਆ।

ਕਨ੍ਹਪਾ : ਇਹ ਸਿੱਧ ਜਲੰਧਰ ਨਾਥ ਦੇ ਸ਼ਿਸ਼ ਸਨ । ਜਨਮ ਕਰਨਾਟਕ ਵਿਚ ਸੰਨ 820 ਵਿਚ ਹੋਇਆ; ਬਹੁਤ ਸਾਰੇ ਸਿੱਧ ਇਨ੍ਹਾਂ ਦੇ ਚੇਲੇ ਹੋਏ ਸਨ । ਦਾਰਸ਼ਨਿਕ ਵਿਸ਼ਿਆਂ ਬਾਰੇ ਇਨ੍ਹਾਂ ਨੇ 74 ਗ੍ਰੰਥ ਲਿਖੇ । ਇਨ੍ਹਾਂ ਦੀ ਸਭ ਤੋਂ ਵਡੀ ਦੇਣ ਹਿੰਦੀ ਗੀਤ-ਰਚਨਾ ਹੈ ਜਿਸਦਾ ਵਿਸ਼ਾ ਰਹੱਸਵਾਦੀ ਹੈ । ਇਕ ਨਮੂਨਾ :

ਆਗਮ ਵੇਅ ਪੁਰਾਣੇ, ਪੰਡਿਤ ਮਾਨ ਬਹਿਤ।
ਪੱਕ ਸਿਰਿਫਲ ਅਲਿਆ, ਜਿਮ ਬਾਹੇਰਿਤ ਭ੍ਰਮਯੰਤਿ ।

ਲੂਈਪਾ : ਜਾਤ ਦੇ ਕਾਇਸਥ ਤੇ ਸ਼ਬਰਪਾ ਦੇ ਸ਼ਿਸ਼ ਸਨ । ਸਾਧਨਾ ਦਾ ਪ੍ਰਭਾਵ ਇਤਨਾ ਸੀ ਕਿ ਉੜੀਸਾ ਦਾ ਸਾਰਾ ਰਾਜ ਦਰਬਾਰ ਇਨ੍ਹਾਂ ਦਾ ਸ਼ਾਗਿਰਦ ਹੋ ਗਿਆ । ਚੌਰਾਸੀ ਸਿੱਧਾਂ ਵਿਚ ਸਭ ਤੋਂ ਵਧ ਮਸ਼ਹੂਰੀ ਵਾਲੇ ਕਵੀ ਸਨ । ਕਵਿਤਾ ਦਾ ਇਕ ਉਦਾਹਰਣ ਪੇਸ਼ ਹੈ :

ਕ੍ਾਆ ਤਰੁਵਰ ਪੰਚ ਵਿਡਾਲ,
ਚੰਚਲ ਚੀਏ ਪਇਠੋ ਕਾਲ।
ਦਿਟ ਕਰਿਅ ਮਹਾਸੁਹ ਪਰਿਮਾਣ,
ਲੂਈ ਭਰਮਈ ਗੁਰੂ ਪੁੱਛਿ ਅਜਾਣ।

ਇਨ੍ਹਾਂ ਕਵੀਆਂ ਵਲੋਂ ਲਿਖੇ ਗਏ ਪਦਾਂ ਨੇ ਭਗਤੀ ਕਾਲ ਲਈ ਰਾਹ ਮੋਕਲਾ ਕੀਤਾ । 'ਸੰਤ ਸਾਹਿੱਤ' ਦੇ ਕੁਝ ਅੱਖੜ ਕਵੀਆਂ (ਕਬੀਰ ਆਦਿ) ਉੱਤੇ ਵੀ ਇਨ੍ਹਾਂ ਦੇ ਖੰਡਨ-ਮੰਡਨ, ਜਾਤ ਤੇ ਬਾਹਰੀ ਅਡੰਬਰ-ਵਿਰੋਧ ਦਾ ਹੀ ਪ੍ਰਭਾਵ ਹੈ । ਇਸ ਪਖੋਂ ਇਨ੍ਹਾਂ ਦੀ ਹਿੰਦੀ ਸਾਹਿੱਤ ਨੂੰ ਵੱਡੀ ਦੇਣ ਇਹ ਵੀ ਹੈ ਕਿ ਇਨ੍ਹਾਂ ਨੇ ਆਮ ਲੋਕਾਂ ਦੀ ਬੋਲ ਚਾਲ ਦੀ ਜ਼ਬਾਨ ਨੂੰ ਕਾਵਿ-ਰਚਨਾ ਲਈ ਮਾਧਿਅਮ ਬਣਾਕੇ ਹਿੰਦੀ ਸਾਹਿੱਤ ਦੀ ਨੀਂਹ ਰਖੀ।

**ਨਾਥ ਸੰਪ੍ਰਦਾਇ** : ਵਜ੍ਰਯਾਨ ਦੀ ਸਹਜ ਸਾਧਨਾ ਨਾਥ ਸੰਪ੍ਰਦਾਇ ਦੇ ਰੂਪ ਵਿਚ ਵਧੀ ਤੇ ਫੁੱਲੀ। ਵਾਮ-ਮਾਰਗ ਦੇ ਮੱਦਯ ਤੇ ਮੈਥੁਨ ਦੇ ਭੋਗਵਾਦੀ ਸਿੱਧਾਂਤ ਦੀ ਪ੍ਰਤਿ-ਕ੍ਰਿਆ ਸਰੂਪ ਨਾਥ ਸੰਪ੍ਰਦਾਇ ਹੋਂਦ ਵਿਚ ਆਇਆ। ਮਛੰਦਰ ਨਾਥ ਤੇ ਗੋਰਖਨਾਥ ਇਸ ਸੰਪ੍ਰਦਾਇ ਦੇ ਮੋਢੀ ਮੰਨੇ ਜਾਂਦੇ ਹਨ। ਸਿੱਧ ਮਤ, ਸਿੱਧ ਮਾਰਗ, ਯੋਗ ਮਾਰਗ, ਅਵਧੂਤ ਮਤ ਅਤੇ ਅਵਧੂਤ ਸੰਪ੍ਰਦਾਇ ਵੀ ਇਸੇ ਦੇ ਹੋਰ ਨਾਮਾਂਤਰ ਹਨ। ਭਗਤੀ-ਕਾਲ ਦੇ ਸੰਤ-ਮਤ ਦਾ ਵਿਕਾਸ ਇਸੇ ਨਾਥ ਸੰਪ੍ਰਦਾਇ ਤੋਂ ਹੋਇਆ।

ਇਨ੍ਹਾਂ ਨੇ ਆਪਣਾ ਦਰਸ਼ਨ ਤੇ ਸਿੱਧਾਂਤ ਸ਼ੈਵ ਮਤ ਤੋਂ ਅਤੇ ਵਿਵਹਾਰਿਕਤਾ ਹਠਯੋਗ ਤੋਂ ਪ੍ਰਾਪਤ ਕੀਤੀ। ਈਸ਼ਵਰ ਨੂੰ ਸ਼ੂੰਨ ਦਾ ਨਾਮ ਦਿੱਤਾ ਜੋ ਸ਼ੂੰਨ ਸਹਜ ਜੋਲ ਕਮਲ

ਦੇ ਨਾਂ ਨਾਲ ਜਾਣਿਆ ਜਾਂਦਾ ਹੈ ।

ਨਿਵ੍ਰਿਤੀ ਮਾਰਗ ਤੇ ਵਿਸ਼ੇਸ਼ ਬਲ ਦਿੱਤਾ, ਗੁਰੂ ਦੀ ਲੋੜ ਤੇ ਮਹੱਤਵ, ਇੰਗਲਾ-ਪਿੰਗਲਾ, ਨਾੜੀ ਸਾਧਨ, ਬ੍ਰਹਮਰੰਧ੍ਰ, ਅਨਹਦਨਾਦ ਆਦਿ ਉੱਤੇ ਵੀ ਜ਼ੋਰ ਦਿੱਤਾ । ਇਨ੍ਹਾਂ ਦੇ ਕਾਵਿ ਵਿਚ ਉਲਟਬਾਸੀਆਂ ਦੀ ਪ੍ਰਧਾਨਤਾ ਹੈ ਜਿਸਨੂੰ ਕਬੀਰ ਨੇ ਪੁੱਜ ਕੇ ਅਪਣਾਇਆ । ਨਾਰੀ ਤੋਂ ਇਹ ਦੂਰ ਰਹਿੰਦੇ ਸਨ, ਇਸੇ ਲਈ ਇੰਦਰੀਆਂ ਦੇ ਨਿਗ੍ਰਹ (ਦਮਨ ਜਾਂ ਰੋਕ) ਉੱਤੇ ਜ਼ੋਰ ਦਿੱਤਾ । ਖਾਸ ਤੌਰ ਤੇ ਗੋਰਖ ਨਾਥ ਨੇ ਮਨ ਦੀ ਸਾਧਨਾ ਉੱਤੇ ਜ਼ੋਰ ਦੇ ਕੇ ਸੰਸਾਰ ਤੋਂ ਦੂਰ ਰਹਿਣ ਦੀ ਸਲਾਹ ਦਿੱਤੀ । ਬ੍ਰਹਮਰੰਧ੍ਰ ਖਟਚੱਕਰ, ਸੁਰਤਿ ਯੋਗ, ਅਨਹਦ ਨਾਦ, ਨੀਤੀ, ਆਚਾਰ, ਸੰਜਮ, ਸ਼ਿਵ-ਸ਼ਕਤੀ ਵਿਚ ਵਿਸ਼ਵਾਸ ਇਨ੍ਹਾਂ ਦੇ ਸਾਹਿੱਤ ਦੇ ਖਾਸ ਵਿਸ਼ੇ ਹਨ । ਜੀਵਨ ਵਿਚ ਸ੍ਰਦਾਚਾਰ ਦੀ ਜ਼ਰੂਰਤ, ਸੰਜਮ ਦੀ ਲੋੜ, ਪਾਖੰਡਾਂ ਦਾ ਖੰਡਨ, ਜਾਤ-ਪਾਤ ਦਾ ਵਿਰੋਧ, ਰੁਖਾਪਨ, ਗ੍ਰਿਹਸਥ ਜੀਵਨ ਦਾ ਅਨਾਦਰ, ਚਰਿਤ੍ਰ ਦੀ ਮਜ਼ਬੂਤੀ ਅਤੇ ਮਨ ਦੀ ਪਵਿੱਤਰਤਾ ਨਾਥ ਸਾਹਿੱਤ ਦੇ ਕੁਝ ਹੋਰ ਮਹੱਤਵਪੂਰਨ ਵਿਸ਼ੇ ਹਨ । ਨਾਥ-ਸੰਪ੍ਰਦਾਇ ਵਿਚੋਂ ਮਛੰਦਰ ਨਾਥ, ਗੋਰਖ ਨਾਥ, ਚੋਰੰਗੀ ਨਾਥ, ਭਰਥਰੀ ਹਰਿ, ਗੋਪੀ ਚੰਦ, ਚੁਣਕਰਨਾਥ, ਜਲੰਧਰੀਪਾਦ ਨਾਥ ਕਵੀ ਹਨ । ਰਾਹੁਲ ਸਾਂਕ੍ਰਿਤਯਾਯਨ ਨੇ ਗੋਰਖ ਦਾ ਸਮਾਂ 845 ਈ., ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਨੌਵੀਂ ਸਦੀ, ਰਾਮ ਚੰਦਰ ਸੁਕਲ ਅਤੇ ਡਾ. ਰਾਮ ਕੁਮਾਰ ਨੇ ਤੇਰ੍ਹਵੀਂ ਸਦੀ, ਪੀਤਾਂਬਰ ਦੱਤ ਬੜੱਥਵਾਲ ਨੇ ਗਿਆਰ੍ਹਵੀਂ ਸਦੀ ਮੰਨਿਆ ਹੈ । ਨਵੀਂ ਖੋਜ ਨੇ ਤੇਰ੍ਹਵੀ ਸਦੀ ਦੇ ਹੱਕ ਵਿਚ ਫੈਸਲਾ ਦਿੱਤਾ ਹੈ । ਗੋਰਖ ਦੇ ਲਿਖੇ 40 ਗ੍ਰੰਥ ਦੱਸੇ ਜਾਂਦੇ ਹਨ ਜਿਨ੍ਹਾਂ ਵਿਚੋਂ ਸਬਦੀ, ਪਦ, ਪ੍ਰਾਣ ਸੰਕਲੀ, ਸਿਖਿਆ ਦਰਸ਼ਨ, ਨਰਵੈ ਬੋਧ, ਅਭੈ ਮਾਤ੍ਰਾ ਜੋਗ, ਆਤਮ-ਬੋਧ, ਪੰਦ੍ਰਹ ਤਿਥੀ, ਸਤਵਾਰ, ਮਛੀਂਦ੍ਰ- ਗੋਰਖ ਬੋਧ, ਰੋਮਾਵਲੀ, ਗਿਆਨ ਤਿਲਕ, ਗਿਆਨ ਚੌਤੀਸਾ ਤੇ ਪੰਚਮਾਤ੍ਰਾ ਵਗੈਰੇ ਪ੍ਰਸਿੱਧ ਹਨ । ਡਾ. ਪੀਤਾਂਬਰ ਦੱਤ ਬੜੱਥਵਾਲ ਨੇ 'ਗੋਰਖਬਾਣੀ' ਦਾ ਸੰਕਲਨ ਕਰਕੇ ਇਸ ਸਾਹਿੱਤ ਦੀ ਖੋਜ ਤੇ ਮੁੱਲਾਂਕਣ ਵਿਚ ਵਿਸ਼ੇਸ਼ ਹਿੱਸਾ ਪਾਇਆ ਹੈ । ਕੁਝ ਨਮੂਨਾ ਵੇਖੋ :

1) ਨੌ ਲਖ ਪਾਤਰਿ ਆਗੇ ਨਾਚੈ, ਪੀਛੇ ਸਹਜ ਅਖਾੜਾ ।
ਐਸੇ ਮਨ ਲੈ ਜੋਗੀ ਖੇਲੈ, ਤਬ ਅੰਤਰਿ ਬਸੈ ਭੰਡਾਰਾ ।।

2) ਅੰਜਨ ਮਾਂਹਿ ਨਿਰੰਜਨ ਭੇਟ੍ਯਾ, ਤਿਲ ਮੁਖ ਭੇਟ੍ਯਾ ਤੇਲੰ ।
ਮੂਰਤਿ ਮਾਂਹਿ ਅਮੂਰਤਿ ਪਰਸ੍ਯਾ, ਭਯਾ ਨਿਰੰਤਰਿ ਖੇਲੰ ।।

**ਜੈਨ-ਸਾਹਿੱਤ** : ਅੱਠਵੀਂ ਸਦੀ ਤੋਂ ਤੇਰ੍ਹਵੀਂ ਸਦੀ ਤਕ ਜੈਨੀ ਸਾਧੂਆਂ ਨੇ ਵੀ ਹਿੰਦੀ ਸਾਹਿੱਤ ਦੀ ਖਾਸੀ ਠੋਸ ਸੇਵਾ ਕੀਤੀ । ਗੁਜਰਾਤ ਇਨ੍ਹਾਂ ਦਾ ਮੁੱਖ ਕੇਂਦਰ ਰਿਹਾ ਹੈ । ਸੌਰਾਸ਼ਟਰ ਦੇ ਚਾਲੂਕਯ ਅਤੇ ਸੋਲੰਕੀ ਰਾਜੇ ਜੈਨ ਮਤ ਦੇ ਵਿਸ਼ੇਸ਼ ਪ੍ਰਭਾਵ ਅਧੀਨ ਰਹੇ । ਜੈਨ ਮਤ ਅਨੁਸਾਰ ਜੀਵਨ ਵਿਚ ਅਹਿੰਸਾ, ਕਰੁਣਾ, ਦਯਾ ਅਤੇ ਤਿਆਗ ਦਾ ਵਿਸ਼ੇਸ਼ ਮਹੱਤਵ ਹੈ । ਵਰਤਾਂ, ਆਤਮ-ਪਛਤਾਵੇ ਅਤੇ ਕਠੋਰ ਸਾਧਨਾ ਦੀ ਛਾਪ ਹੈ । ਜੈਨ ਸਾਹਿੱਤ ਅਪਭ੍ਰੰਸ਼ ਦਾ ਮੁਢਲਾ ਸਾਹਿੱਤ ਹੈ । ਇਸ ਸਾਹਿੱਤ

ਵਿਚ ਰਹੱਸਵਾਦੀ ਕਾਵਿ ਵੀ ਹੈ, ਚਰਿਤ-ਕਾਵਿ ਵੀ ਹੈ, ਵਿਆਕਰਣ ਵੀ ਹੈ, ਰਾਮਾਇਣ ਅਤੇ ਮਹਾਂਭਾਰਤ ਦੀਆਂ ਕਥਾਵਾਂ ਵੀ ਹਨ ਅਤੇ ਪੌਰਾਣਿਕ ਕਥਾ-ਕਹਾਣੀਆਂ ਨੂੰ ਵਿਸ਼ੇਸ਼ ਤੌਰ ਤੇ ਥਾਂ ਮਿਲੀ ਹੈ। ਸੁਯੰਭੂ, ਪੁਸ਼ਪਦੰਤ, ਵਿਨਯਚੰਦ ਸ਼ਾਲਿਭੱਦਰ ਸੂਰਿ, ਦੇਵਸੇਨ, ਆਸਗੁ, ਜਿਨ ਧਰਮਸੂਰਿ, ਵਿਜਯਸੇਨ ਸੂਰਿ, ਸੁਮਤਿ ਗਣਿ ਅਤੇ ਮੁਨਿਰਾਮ ਸਿੰਘ ਆਦਿ ਜੈਨ ਕਵੀਆਂ ਦੀਆਂ ਰਚਨਾਵਾਂ ਖਾਸ ਤੌਰ ਤੇ ਜ਼ਿਕਰ ਯੋਗ ਹਨ। 'ਪਉਮ ਚਰਿਤ' ਸੁਯੰਭੂ ਦੀ ਪ੍ਰਸਿੱਧ ਰਚਨਾ ਹੈ। ਇਸ ਗ੍ਰੰਥ ਦੀ ਰਚਨਾ 'ਹਰਿਵੰਸ਼ ਪੁਰਾਣ' ਦੇ ਆਧਾਰ ਤੇ ਕੀਤੀ ਗਈ ਹੈ। ਸਯੰਭੂ ਨੂੰ ਅਪਭ੍ਰੰਸ਼ ਦਾ ਵਾਲਮੀਕਿ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਪੁਸ਼ਪਦੰਤ ਦੀ 'ਕ੍ਰਿਸ਼ਨ ਕਾਵਿ' ਰਚਨਾ ਦਾ ਵੀ ਹਿੰਦੀ ਵਿਚ ਖਾਸ ਸਥਾਨ ਹੈ। ਪੁਸ਼ਪਦੰਤ ਨੂੰ ਅਪਭ੍ਰੰਸ਼ ਦਾ ਵੇਦ ਵਿਆਸ ਕਿਹਾ ਜਾਂਦਾ ਹੈ। ਧਨਪਾਲ ਦੀ 'ਭਵਿਸਯਤੂ ਕਥਾ' ਅਤੇ ਜੋਇੰਦੂ ਦੀ 'ਪਰਮਾਤਮਾ ਪ੍ਰਕਾਸ਼' ਵੀ ਵਧੀਆ ਰਚਨਾਵਾਂ ਹਨ। ਹਿੰਦੀ ਸਾਹਿੱਤ ਦੇ ਵਿਕਾਸ ਅਤੇ ਪ੍ਰਚਾਰ ਵਿਚ ਜੈਨ ਧਰਮ ਦਾ ਬਹੁਤ ਵੱਡਾ ਹੱਥ ਰਿਹਾ ਹੈ। ਜੈਨ ਸਾਧੂਆਂ ਨੇ ਪੁਰਾਤਨ ਹਿੰਦੀ ਜਾਂ ਅਪਭ੍ਰੰਸ਼ ਵਿਚ ਚੋਖਾ ਸਾਹਿੱਤ ਰਚਿਆ ਹੈ। ਮਹਾਂਕਾਵਿਆਂ, ਖੰਡ ਕਾਵਿਆਂ, ਧਾਰਮਿਕ ਕਾਵਿਆਂ, ਰੂਪ ਸਾਹਿੱਤ, ਕਥਾ ਸਾਹਿੱਤ, ਤੇ ਕੁਝ ਗੱਦ ਸਾਹਿੱਤ ਵੀ ਜੈਨ ਸਾਹਿੱਤ ਦਾ ਹਿੱਸਾ ਹੋਣ ਕਰਕੇ ਪੁਰਾਤਨ ਹਿੰਦੀ ਦਾ ਇਕ ਮਹੱਤਵਪੂਰਨ ਅੰਗ ਹੈ।

**ਰਾਸੋ-ਸਾਹਿੱਤ :**

'ਰਾਸੋ' ਸ਼ਬਦ ਦੇ ਕਈ ਅਰਥ ਲਏ ਜਾਂਦੇ ਹਨ ਪਰ ਇਸਦਾ ਮੁੱਖ ਜੈਨ ਸਾਹਿੱਤ ਵਿਚ ਆਏ 'ਰਾਸ ਸਾਹਿਤ' ਨੂੰ ਹੀ ਮੰਨਿਆ ਜਾਂਦਾ ਹੈ। ਉਥੇ ਇਸਦਾ ਪ੍ਰਯੋਗ ਧਾਰਮਿਕ ਅਰਥ ਵਿਚ ਹੁੰਦਾ ਸੀ ਤਾਂ ਇਸ 'ਰਾਸੋ ਸਾਹਿੱਤ' ਵਿਚ ਇਸਦਾ ਅਰਥ ਰਾਜਾ ਲੋਕਾਂ ਦੀ ਉਸਤਤੀ-ਵਡਿਆਈ ਲਈ ਕੀਤਾ ਜਾਣ ਲੱਗਾ। ਰਾਜਸੂਯ ਯੱਗ, ਰਾਜਿਆਂ ਦਾ, ਆਦਿ ਦੇ ਮੂਲ ਇਹੋ ਭਾਵ ਛਿਪੇ ਹਨ। ਕੁਝ ਵਿਦਵਾਨਾਂ ਨੇ ਰਾਸੋ ਪਰੰਪਰਾ ਨੂੰ ਵੀਰ ਗਾਥਾ ਕਾਵਿ ਕਿਹਾ ਹੈ ਪਰ ਹੁਣ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਚੁੱਕੀ ਹੈ ਕਿ ਰਾਸੋ ਸਾਹਿੱਤ ਵਿਚ ਬਹੁਗਿਣਤੀ ਕਾਵਿ ਵੀਰ ਰਸ ਦੀ ਥਾਂ ਸ਼ਿੰਗਾਰ ਜਾਂ ਹੋਰ ਰਸਾਂ ਦੇ ਗ੍ਰੰਥ ਹਨ।

ਇਨ੍ਹਾਂ ਵਿਚੋਂ ਖੁਮਾਨ ਰਾਸੋ, ਬੀਸਲਦੇਵ ਰਾਸੋ, ਹੱਮੀਰ ਰਾਸੋ, ਪਰਮਾਲ ਰਾਸੋ, ਪ੍ਰਿਥਵੀ ਰਾਜ ਰਾਸੋ, ਆਦਿ ਰਾਸੋ ਗ੍ਰੰਥਾਂ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਜਾ ਸਕਦਾ ਹੈ।

**ਬੀਸਲਦੇਵ ਰਾਸੋ :** ਗੇਯ ਮੁਕਤਕ ਕਾਵਿ ਪਰੰਪਰਾ ਦਾ ਸ੍ਰੇਸ਼ਠ ਗ੍ਰੰਥ ਹੈ ਜਿਸਦੀ ਰਚਨਾ ਨਰਪਤਿ ਨਾਲਹ ਨੇ ਕੀਤੀ ਹੈ। ਡਾ. ਰਾਮ ਕੁਮਾਰ ਵਰਮਾ ਨੇ ਇਸਦਾ ਸਮਾਂ 1058, ਹੀਰਾ ਚੰਦ ਓਝਾ ਨੇ 1030 ਤੋਂ 1055-56 ਵਿਚਕਾਰ, ਮਿਸ਼ਰ ਬੰਧੂਆਂ ਨੇ 1220 ਮੰਨਿਆ ਹੈ। ਪਰੰਤੂ ਇਕ ਪ੍ਰਾਚੀਨ ਸ਼ਿਲਾ ਲੇਖ ਅਨੁਸਾਰ ਇਸਦੀ ਰਚਨਾ ਸੰਮਤ 1212 ਵਿਚ ਹੋਈ ਮੰਨੀ ਜਾਂਦੀ ਹੈ। ਬੀਸਲਦੇਵ ਇਕ ਵੀਰ ਪਰਾਕ੍ਰਮੀ ਰਾਜਾ ਸੀ, ਜੋ ਵਿਗ੍ਰਹਰਾਜ ਚੌਥਾ ਸੀ, ਜਿਸਨੇ ਰਾਜਾ ਭੋਜ ਦੀ ਬੇਟੀ ਰਾਜਮਤੀ ਨਾਲ

ਵਿਆਹ ਕੀਤਾ। ਇਸ ਕਾਵਿ ਵਿਚ ਕਲਪਨਾ ਦੇ ਆਸਰੇ ਸ਼ਿੰਗਾਰ ਦਾ ਵਰਣਨ ਵਧੇਰੇ ਹੈ, ਵੀਰਤਾ ਦਾ ਵਰਣਨ ਨਾ ਦੇ ਬਰਾਬਰ ਹੈ। ਇਸਦਾ ਲੇਖਕ ਬੀਸਲਦੇਵ ਦਾ ਸਮਕਾਲੀ ਨਰਪਤਿ ਨਾਲਹ ਮੰਨਿਆ ਜਾਂਦਾ ਹੈ, ਕਈ ਵਿਦਵਾਨ ਅਜਮੇਰ ਦੇ ਨਰਪਤਿ ਨਾਲਹ ਨੂੰ ਅਤੇ ਗੁਜਰਾਤ ਦੇ ਨਰਪਤਿ ਨਾਲਹ ਨੂੰ ਵੱਖ ਵੱਖ ਮੰਨਦੇ ਹਨ ਅਤੇ ਕੁਝ ਇਕ ਹੀ ਵਿਅਕਤੀ। ਇਸੇ ਤਰ੍ਹਾਂ ਇਸ ਗ੍ਰੰਥ ਦੇ ਚਰਿਤ ਨਾਇਕ ਬੀਸਲਦੇਵ ਜਾਂ ਵਿਗ੍ਰਹਰਾਜ ਚੌਥੇ ਬਾਰੇ ਵੀ ਵਿਦਵਾਨ ਇਕ ਮਤ ਨਹੀਂ ਹਨ ਕਿ ਇਹ ਕਿਹੜਾ ਸੀ ?

ਅਸਲ ਵਿਚ, ਇਸ ਮਤਭੇਦ ਦਾ ਕਾਰਨ ਇਹ ਹੈ ਕਿ ਨਰਪਤਿ ਨਾਲਹ ਨਾ ਵਧੀਆ ਕਵੀ ਸੀ ਅਤੇ ਨਾ ਕੋਈ ਇਤਿਹਾਸਕਾਰ ਹੀ ਸੀ। ਉਸਨੇ ਸੁਣੀ ਸੁਣਾਈ ਕਥਾ ਦੇ ਆਧਾਰ ਤੇ ਇਸ ਕਾਵਿ ਦੀ ਰਚਨਾ ਕੀਤੀ ਅਤੇ ਉਸਦਾ ਮਨੋਰਥ ਆਪਣੀ ਪ੍ਰਸੰਸਾ ਖੱਟਣਾ ਤੇ ਪੈਸਾ ਕਮਾਉਣਾ ਹੀ ਸੀ। ਇਸਦੀ ਭਾਸ਼ਾ ਅਪਭ੍ਰੰਸ਼ ਹੈ, ਜਿਸਨੂੰ ਅਸੀਂ ਹਿੰਦੀ ਦਾ ਪੁਰਾਤਨ ਰੂਪ ਕਹਿ ਸਕਦੇ ਹਾਂ। ਚਾਰ ਖੰਡਾਂ ਅਤੇ ਸਵਾ ਸੌ ਛੰਦਾਂ ਵਿਚ ਰਚਿਆ ਇਹ ਇਕ ਵਿਰਹ ਕਾਵਿ ਹੈ। ਪਹਿਲੇ ਖੰਡ ਵਿਚ ਅਜਮੇਰ ਦੇ ਰਾਜਾ ਵਿਗ੍ਰਹਰਾਜ ਚੌਥੇ (ਬੀਸਲਦੇਵ) ਦਾ ਪਰਮਾਰ ਰਾਜਾ ਭੋਜ ਦੀ ਪੁੱਤਰੀ ਰਾਜਮਤੀ ਨਾਲ ਵਿਆਹ, ਦੂਜੇ ਖੰਡ ਵਿਚ ਰਾਜਮਤੀ ਦੇ ਵਿਅੰਗ ਕਾਰਨ ਰਾਜੇ ਦਾ ਉੜੀਸਾ ਵਿਚ ਪ੍ਰਵਾਸ ਕੱਟਣਾ, ਤੀਜੇ ਖੰਡ ਵਿਚ ਰਾਜਮਤੀ ਦੇ ਵਿਰਹ-ਵਰਣਨ ਅਤੇ ਚੌਥੇ ਖੰਡ ਵਿਚ ਰਾਜਮਤੀ ਦਾ ਪੇਕੀਂ ਚਲੇ ਜਾਣਾ ਅਤੇ ਬੀਸਲ ਦੇਵ ਦਾ 12 ਵਰ੍ਹਿਆਂ ਮਗਰੋਂ ਅਜਮੇਰ ਆਉਣਾ ਵਰਣਿਤ ਹੈ।

ਪ੍ਰਿਥਵੀ ਰਾਜ ਰਾਸੋ : ਇਸ ਦਾ ਕਰਤਾ ਚਾਂਦ ਬਰਦਾਈ ਹੈ। ਪ੍ਰਿਥਵੀ ਰਾਜ ਰਾਸੋ ਇਕ ਵਿਲੱਖਣ ਕਲਾ-ਕਿਰਤ ਹੈ ਜਿਸ ਬਾਰੇ ਮਤਭੇਦ ਵੀ ਬਹੁਤ ਸਾਰੇ ਹਨ। ਕੁਝ ਵਿਦਵਾਨ ਇਸ ਗ੍ਰੰਥ ਨੂੰ ਪ੍ਰਮਾਣਿਕ, ਕੁਝ ਅਰਧ-ਪ੍ਰਮਾਣਿਕ ਮੰਨਦੇ ਹਨ। ਪਰੰਪਰਾ ਅਨੁਸਾਰ ਚਾਂਦ ਪ੍ਰਿਥਵੀ ਰਾਜ ਚੌਹਾਨ ਦਾ ਸਮਕਾਲੀ ਸੀ, ਦਰਬਾਰੀ ਕਵੀ ਤੇ ਮਿੱਤਰ ਸੀ, ਸੈਨਾ ਨਾਇਕ ਤੇ ਕਵੀ ਸੀ। ਇਸਤੋਂ ਛੁਟ ਚਾਂਦ ਨੂੰ ਛੇ ਭਾਸ਼ਾਵਾਂ ਦਾ ਗਿਆਨ ਸੀ, ਵਿਆਕਰਣ, ਕਾਵਿ, ਸਾਹਿੱਤ, ਛੰਦ ਸ਼ਾਸਤਰ, ਜੋਤਿਸ਼, ਪੁਰਾਣ ਅਤੇ ਦਰਸ਼ਨ ਆਦਿ ਵਿਚ ਨਿਪੁੰਣਤਾ ਪ੍ਰਾਪਤ ਸੀ। ਕਿਹਾ ਜਾਂਦਾ ਹੈ ਜਦ ਸ਼ਹਾਬੁਦੀਨ ਗੌਰੀ ਪ੍ਰਿਥਵੀ ਰਾਜ ਨੂੰ ਕੈਦੀ ਬਣਾ ਕੇ ਗਜ਼ਨੀ ਲੈ ਗਿਆ ਤਾਂ ਚਾਂਦ ਵੀ ਨਾਲ ਹੀ ਗਿਆ।

ਪੁਸਤਕ ਜਲ੍ਹਣ ਹੱਥ ਦੈ,<br>ਚਲਿ ਗੱਜਨ ਨ੍ਰਿਪ ਕਾਜ।

ਕਹਿੰਦੇ ਨੇ ਚਾਂਦ ਨੇ ਬਾਣ ਚਲਾ ਕੇ ਗੌਰੀ ਨੂੰ ਮਾਰ ਦਿੱਤਾ ਤੇ ਆਪਣੇ ਰਾਜੇ ਨੂੰ ਛੁੜਾ ਕੇ ਲੈ ਆਇਆ। ਚਾਂਦ ਬਰਦਾਈ ਦਾ ਜਨਮ ਲਾਹੌਰ ਦਾ ਮੰਨਿਆ ਜਾਂਦਾ ਹੈ, ਪਰ ਮਗਰੋਂ ਉਹ ਅਜਮੇਰ ਦੇ ਰਾਜਾ ਪ੍ਰਿਥਵੀ ਰਾਜ ਦੇ ਦਰਬਾਰ ਵਿਚ ਚਲਾ

ਗਿਆ। ਪ੍ਰੋ. ਵੂਲਰ ਦਾ ਮਤ ਹੈ ਕਿ ਪ੍ਰਿਥਵੀ ਰਾਜ ਰਾਸੋ ਵਿਚ ਚਾਂਦ ਦਾ ਨਾਂ ਕਿਧਰੇ ਵੀ ਨਹੀਂ ਸੀ ਮਿਲਦਾ। ਓਝਾ ਅਤੇ ਕ੍ਰਮੋਂਦ੍ਰ ਨੇ ਕਵੀ ਦਾ ਨਾਂ ਚੰਦ੍ਰਕ ਦੱਸਿਆ ਹੈ। ਹੱਮੀਰਕਾਵਯ ਵਿਚ 15ਵੀਂ ਸਦੀ ਦੇ ਚੌਹਾਨ ਵੰਸ਼ ਦਾ ਪੂਰਾ ਵੇਰਵਾ ਮਿਲਦਾ ਹੈ, ਪਰ ਚੰਦ ਦਾ ਜ਼ਿਕਰ ਉਥੇ ਨਹੀਂ ਆਇਆ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਈਰਖਾ ਕਾਰਨ ਵੀ ਹੋ ਸਕਦਾ ਹੈ ਕਿ ਹਮੀਰਕਾਵਯ ਦੇ ਕਰਤਾ ਨੇ ਚਾਂਦ ਦਾ ਨਾਂ ਨਾ ਦਿੱਤਾ ਹੋਵੇ। ਕੁਝ ਵੀ ਹੋਵੇ, ਕਵੀ ਅਤੇ ਲੰਬਾਂ ਛੰਦਾਂ ਦੀ ਪ੍ਰਮਾਣਿਕਤਾ ਅਜੇ ਤਕ ਸੰਦਿਗਧ ਹੈ। ਇਸਦੇ ਚਾਰ ਸੰਸਕਰਨ ਮਿਲਦੇ ਹਨ : 1) ਨਾਗਰੀ ਪ੍ਰਚਾਰਿਣੀ ਸਭਾ ਵਲੋਂ 16306 ਛੰਦਾਂ ਵਾਲਾ, 2) ਅਬੋਹਰ ਤੇ ਬੀਕਾਨੇਰ ਦੇ ਪੁਸਤਕਾਲਿਆਂ ਵਿਚ ਪਿਆ 7000 ਛੰਦਾਂ ਵਾਲਾ ਅਪ੍ਰਕਾਸ਼ਿਤ ਗ੍ਰੰਥ, 3) 3500 ਛੰਦਾਂ ਵਾਲੀ ਬੀਕਾਨੇਰੀ ਪ੍ਰਤਿ, 4) ਸਭ ਤੋਂ ਛੋਟਾ 1300 ਛੰਦਾਂ ਦਾ ਗ੍ਰੰਥ, ਜਿਸਨੂੰ ਵਧੇਰੇ ਵਿਦਵਾਨ ਪ੍ਰਮਾਣਿਕ ਮੰਨਦੇ ਹਨ।

ਹੱਮੀਰ ਰਾਸੋ : ਇਸਦਾ ਲੇਖਕ ਸਾਰੰਗਧਰ ਮੰਨਿਆ ਜਾਂਦਾ ਹੈ। ਇਸਦੀ ਅਜੇ ਤਕ ਕੋਈ ਪ੍ਰਮਾਣਿਕ ਪ੍ਰਤੀ ਉਪਲਬਧ ਨਹੀਂ ਹੋਈ, 'ਪ੍ਰਾਕ੍ਰਿਤ-ਪੈਂਗਲਮ੍' ਵਿਚ ਇਸਦੇ ਕੁਝ ਛੰਦ ਮਿਲਣ ਕਾਰਨ ਆਚਾਰਯ ਰਾਮ ਚੰਦਰ ਸ਼ੁਕਲ ਨੇ ਇਸ ਵਿਚ ਹੱਮੀਰ ਤੇ ਅਲਾਉਦੀਨ ਦੇ ਯੁੱਧ-ਵਰਣਨ ਦੀ ਕਲਪਨਾ ਕੀਤੀ ਹੈ। ਰਾਹੁਲ ਜੀ ਇਨ੍ਹਾਂ ਛੰਦਾਂ ਨੂੰ ਜੱਜਲ ਨਾਮੀ ਕਿਸੇ ਕਵੀ ਦੀ ਰਚਨਾ ਮੰਨਦੇ ਹਨ। ਹਜ਼ਾਰੀ ਪ੍ਰਸਾਦ ਦ੍ਵਿਵੇਦੀ ਜੀ ਵੀ ਇਸਦੀ ਪ੍ਰਮਾਣਿਕਤਾ ਮੰਨਣ ਲਈ ਤਿਆਰ ਨਹੀਂ ਹਨ।

ਪਰਮਾਲ ਰਾਸੋ : ਇਸਦਾ ਰਚਨਾਕਾਰ ਜਗਨਿਕ ਮੰਨਿਆ ਜਾਂਦਾ ਹੈ ਜਿਸ ਵਿਚ ਉਸਨੇ ਆਲ੍ਹਾ ਤੇ ਊਦਲ ਨਾਮੀ ਦੋ ਵੀਰਾਂ ਦੀਆਂ ਜਿੱਤਾਂ-ਮਾਰਾਂ ਤੇ ਪ੍ਰਾਪਤੀਆਂ ਦਾ ਵਰਣਨ ਕੀਤਾ ਹੈ। ਰਚਨਾ ਕਾਲ ਤੇਰ੍ਹਵੀਂ ਸਦੀ ਹੈ। ਇਸ ਗ੍ਰੰਥ ਦਾ ਮੂਲ ਲੋਕ-ਗੀਤ ਰੂਪ ਵਿਚ ਮਿਲਦਾ 'ਆਲਾ ਊਦਲ' ਜਾਂ 'ਆਲ੍ਹਾ ਖੰਡ' ਹੈ। ਸੰਨ 1865 ਵਿਚ ਚਾਰਲਸ ਈਲੀਅਟ ਨੇ ਇਸ ਨੂੰ ਲੋਕ ਗੀਤਕਾਰਾਂ ਤੋਂ ਸੁਣਕੇ 'ਆਲ੍ਹਾ ਖੰਡ' ਨਾਮ ਹੇਠਾਂ ਪ੍ਰਕਾਸ਼ਿਤ ਕਰਵਾਇਆ ਸੀ। ਇਸੇ ਨੂੰ ਆਧਾਰ ਮੰਨ ਕੇ ਸਿਆਮ ਸੁੰਦਰ ਦਾਸ ਨੇ 'ਪਰਮਾਲ ਰਾਸੋ' ਦਾ ਪਾਠ ਠੀਕ ਕੀਤਾ। ਇਸ ਵਿਚ ਆਏ ਵਰਣਨ, ਘਟਨਾਵਾਂ ਤੇ ਪਾਤਰ-ਚਿਤ੍ਰਣ ਕਿਥੋਂ ਤਕ ਜਾਂਚੇ ਹਨ, ਇਸ ਬਾਰੇ ਨਿਸਚੇ ਨਾਲ ਕੁਝ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਜਿਸ ਗ੍ਰੰਥ ਦਾ ਆਧਾਰ ਹੀ ਲੋਕ-ਕਾਵਿ ਤੇ ਲੋਕ ਵੇਦ ਹੋਵੇ ਉਸ ਵਿਚ ਕਿੰਨੀ, ਤੇ ਕਦੋਂ ਤੇ ਕੀ-ਕੀ ਤਬਦੀਲੀ ਹੁੰਦੀ ਰਹੀ ਹੈ, ਇਸਦਾ ਨਿਰਣਾ ਕਰਨਾ ਔਖਾ ਹੈ। ਇਹੋ ਗੱਲ ਇਸਦੀ ਭਾਸ਼ਾ ਬਾਰੇ ਵੀ ਆਖੀ ਜਾ ਸਕਦੀ ਹੈ।

**ਲੌਕਿਕ ਸਾਹਿੱਤ :** ਪਰਮਾਲ ਰਾਸੋ ਤੇ ਵਿਚਾਰ ਕਰਦਿਆਂ ਅਸੀਂ ਜਿਸ ਲੋਕ-ਵੇਦ ਦੀ ਗੱਲ ਕੀਤੀ ਹੈ, ਉਸਦੀ ਇਕ ਵਿਸ਼ੇਸ਼ ਪਰੰਪਰਾ ਰਹੀ ਹੈ। ਵਿਵਿਧ ਵਿਸ਼ਿਆਂ ਬਾਰੇ ਸਾਡੇ ਲੋਕ-ਮਾਨਸ ਵਿਚ ਅਨੇਕ ਰਚਨਾਵਾਂ ਮੌਖਿਕ ਰੂਪ ਵਿਚ ਪ੍ਰਚਲਿਤ ਤੁਰੀਆਂ

ਆ ਰਹੀਆਂ ਹਨ ਜਿਨ੍ਹਾਂ ਵਿਚੋਂ 'ਢੋਲਾ ਮਾਰੂ ਰਾ ਦੂਹਾ' 'ਜੈ ਚੰਦ ਪ੍ਰਕਾਸ਼' 'ਵਸੰਤ-ਵਿਲਾਸ' ਅਤੇ ਮੀਆਂ ਅਮੀਰ ਖੁਸਰੋ ਦੀਆਂ ਪਹੇਲੀਆਂ, ਤੇ ਮੁਕਰੀਆਂ ਵਗੈਰੇ ਪ੍ਰਸਿੱਧ ਹਨ।

ਢੋਲਾ ਮਾਰੂ ਰਾ ਦੂਹਾ : ਇਸਦਾ ਰਚਨਾ-ਕਾਲ ਗਿਆਰ੍ਹਵੀਂ ਸਦੀ ਮੰਨਿਆ ਜਾਂਦਾ ਹੈ। ਹਿੰਦੀ ਬੋਲਦੇ ਇਲਾਕਿਆਂ ਵਿਚ 'ਢੋਲਾ ਮਾਰੂ' ਦੀ ਕਥਾ ਆਮ ਲੋਕਾਂ ਵਿਚ ਬਹੁਤ ਹਰਮਨ-ਪਿਆਰੀ ਰਹੀ ਹੈ। ਇਸ ਲੋਕ-ਪ੍ਰਸਿੱਧ ਪ੍ਰੇਮ ਗਾਥਾ ਵਿਚ ਕਛਵਾਹਾ ਵੰਸ਼ ਦੇ ਰਾਜਕੁਮਾਰ ਢੋਲਾ ਅਤੇ ਮਾਰਵਣੀ ਨਾਮਕ ਰਾਜਕੁਮਾਰੀ ਦੇ ਪਿਆਰ ਦਾ ਪ੍ਰਸੰਗ ਚਿਤਰਿਆ ਗਿਆ ਹੈ। ਪੂਗਲ ਰਾਜ ਵਿਚ ਕਾਲ ਪੈ ਗਿਆ,ਪੂਗਲ ਦਾ ਰਾਜਾ ਪਿੰਗਲ ਆਪਣੇ ਛੋਟੇ ਬਾਲ ਢੋਲੇ ਨੂੰ ਨਾਲ ਲੈ ਕੇ ਗੁਆਂਢੀ ਰਾਜੇ ਨਲ ਕੋਲ ਚਲੇ ਗਏ। ਪਿੰਗਲ ਦੀ ਰਾਣੀ ਢੋਲੇ ਨੂੰ ਬਹੁਤ ਚਾਹੁੰਦੀ ਹੈ ਤੇ ਉਹ ਆਪਣੀ ਬੇਟੀ ਮਾਰਵਣੀ ਦਾ ਵਿਆਹ ਉਸ ਦੇ ਨਾਲ ਕਰ ਦਿੰਦੀ ਹੈ। ਵੱਡਾ ਹੋਣ ਤੇ ਢੋਲੇ ਦਾ ਵਿਆਹ ਮਾਲਵੇ ਦੀ ਰਾਜਕੁਮਾਰੀ ਮਾਲਵਣੀ ਨਾਲ ਕਰ ਦਿੱਤਾ ਗਿਆ। ਮਾਰਵਣੀ ਬਿਰਹੋਂ ਵਿਚ ਜਲਣ ਲੱਗੀ। ਮਾਰਵਣੀ ਢਾਢੀਆਂ ਹੱਥ ਸੁਨੇਹਾ ਭੇਜਦੀ ਤੇ ਦੋਵਾਂ ਦਾ ਮੁੜਕੇ ਮੇਲ ਹੁੰਦਾ ਹੈ। ਸ਼ਿੰਗਾਰ ਰਸ ਤੇ ਵੀਰ ਰਸ ਦਾ ਇਸ ਕਾਵਿ ਵਿਚ ਬਹੁਤ ਸੁੰਦਰ ਸੰਯੋਗ ਹੋਇਆ ਹੈ। ਕਵੀ ਪਿਆਰ ਦਾ ਬਹੁਤ ਹੀ ਸੁੰਦਰ, ਸਰਸ ਤੇ ਮਨ ਮੋਹਣਾ ਰੂਪ ਪੇਸ਼ ਕਰਦਾ ਹੈ ਤੇ ਪ੍ਰਸੰਗ ਅਨੁਸਾਰ ਨਾਰੀ ਮਨ ਦਾ ਵੀ ਬਹੁਤ ਵਧੀਆ ਚਿਤ੍ਰਣ ਕਰਦਾ ਹੈ। ਇਸ ਕਾਵਿ ਦੀ ਸਿੰਗਾਰ-ਵੀਰ ਰਸਾਂ ਦੀ ਪਕੜ, ਭਾਵਾਂ ਦੀ ਸਰਸਤਾ ਤੇ ਭਾਸ਼ਾ ਦੀ ਰਵਾਨੀ ਅਤੇ ਗੇਯਤਾ, ਲੋਕ-ਧੁਨ ਤੇ ਲੋਕ-ਪ੍ਰਿਯਤਾ ਕਾਰਨ ਇਸ ਦੀ ਮਹੱਤਾ ਹੋਰ ਵੀ ਵਧ ਗਈ ਹੈ।

ਜਯਚੰਦ੍ਰ ਪ੍ਰਕਾਸ਼ : ਇਸਦੀ ਰਚਨਾ ਭਟ ਕੇਦਾਰ ਨਾਮਕ ਕਵੀ ਨੇ ਕੀਤੀ ਦੱਸੀ ਜਾਂਦੀ ਹੈ। ਇਸਦੀ ਕੋਈ ਵੀ ਹੱਥ-ਲਿਖਤ ਜਾਂ ਪ੍ਰਤਿਲਿਪੀ ਅੱਜ ਤੱਕ ਪ੍ਰਾਪਤ ਨਹੀਂ ਹੋ ਸਕੀ ਹੈ। ਇਸੇ ਤਰ੍ਹਾਂ ਇਕ ਹੋਰ ਗ੍ਰੰਥ 'ਜਯ ਮਯੰਕ ਜਸਚੰਦ੍ਰਿਕਾ' ਹੈ ਜਿਸਦਾ ਲੇਖਕ ਮਧੁਕਰ ਕਵੀ ਮੰਨਿਆ ਜਾਂਦਾ ਹੈ। ਦੋਹਾਂ ਰਚਨਾਵਾਂ ਦਾ ਉਲੇਖ 'ਰਾਠੌੜਾਂ ਰੀ ਖਯਾਤ' ਵਿਚ ਮਿਲਦਾ ਹੈ ਜਿਵੇਂ ਕਿ ਨਾਵਾਂ ਤੋਂ ਸਪਸ਼ਟ ਹੈ, ਦੋਹਾਂ ਗ੍ਰੰਥਾਂ ਵਿਚ ਜੈ ਚੰਦ ਦਾ ਜਸ ਤੇ ਪ੍ਰਤਾਪ ਹੀ ਵਰਣਨ ਕੀਤਾ ਗਿਆ ਹੋਵੇਗਾ।

ਵਸੰਤ-ਵਿਲਾਸ : ਇਸ ਗ੍ਰੰਥ ਦੇ ਕਰਤਾ ਬਾਰੇ ਕੁਝ ਵੀ ਗਿਆਤ ਨਹੀਂ। ਸੰਨ 1952 ਈ. ਵਿਚ ਸ੍ਰੀ ਕੇਸ਼ਵਦੇਵ ਹਰਸ਼ਾਦਰਾਇ ਧ੍ਰੁਵ ਨੇ ਇਸਦਾ ਸੰਪਾਦਨ 1451 ਈ. ਦੇ ਇਕ ਖਰੜੇ ਦੇ ਆਧਾਰ ਤੇ ਕੀਤਾ ਸੀ ਜਿਸਦੀ ਭੂਮਿਕਾ ਵਿਚ ਡਾ. ਮਾਤਾ ਪ੍ਰਸਾਦ ਗੁਪਤ ਨੇ ਲਿਖਿਆ ਸੀ— "ਇਹ ਇਕ ਬਹੁਤ ਹੀ ਸਰਸ ਸਾਹਿੱਤਿਕ ਕਿਰਤ ਹੈ ਅਤੇ ਆਧੁਨਿਕ ਭਾਰਤੀ ਆਰਜ-ਭਾਸ਼ਾ-ਸਾਹਿੱਤ ਦੇ ਆਦਿਕਾਲ ਦੇ ਇਤਿਹਾਸ ਵਿਚ ਬੇਜੋੜ ਹੈ............... ਇਹ ਰਚਨਾ ਵਧ-ਤੋਂ-ਵਧ ਵਿਕ੍ਰਮੀ ਚੌਦਵੀਂ ਸਦੀ ਦੇ ਮੱਧ ਈਸਵੀ ਤੇਰ੍ਹਵੀਂ ਸਦੀ ਦੀ ਹੋਣੀ ਚਾਹੀਦੀ ਹੈ।"

ਅਮੀਰ-ਖੁਸਰੋ : ਪੂਰਾ ਨਾਂ ਅਬੁਲ-ਹਸਨ ਸੀਮੀਨ ਉਦੀਨ ਖੁਸਰੋ ਸੀ। ਈ. 1252 ਜਾਂ 1253 ਵਿਚ ਖੁਸਰੋ ਦਾ ਜਨਮ ਉੱਤਰ ਪ੍ਰਦੇਸ਼ ਦੇ ਐਟਾ ਦੇ ਪਟਿਆਲੀ ਪਿੰਡ ਵਿਚ ਹੋਇਆ ਜਿਥੇ ਉਨ੍ਹਾਂ ਦੇ ਘਰ ਦੇ ਲੋਕ ਚੰਗੇਜ਼ੀ-ਹਮਲਿਆਂ ਤੋਂ ਤੰਗ ਆ ਕੇ ਆ ਵਸੇ ਸਨ। ਫਾਰਸੀ ਜ਼ਬਾਨ ਵਿਚ ਮੁਹਾਰਤ ਹਾਸਿਲ ਕਰਕੇ 'ਅਹਿਲਿ ਜ਼ਬਾਨ' ਦਾ ਰੁਤਬਾ ਪਾਇਆ। ਇਸਤੋਂ ਛੁੱਟ ਆਪ ਅਰਬੀ, ਸੰਸਕ੍ਰਿਤ, ਹਿੰਦਵੀ, ਅਤੇ ਪੰਜਾਬੀ ਜ਼ਬਾਨਾਂ ਦੇ ਵੀ ਮਾਹਿਰ ਸਨ। ਆਪ ਸੁਭਾਉ ਵਲੋਂ ਸੂਫ਼ੀ ਪਰ ਦਰਬਾਰ ਵਿਚ ਰਹਿਣ ਕਾਰਨ ਦਰਬਾਰੀ ਕਵੀ, ਸ਼ਾਇਰ ਤੇ ਸਿਪਾਹੀ ਵੀ ਸਨ ਅਤੇ ਰਾਗ-ਵਿਦਿਆ ਦੇ ਵੀ ਮਾਹਰ ਸਨ। ਆਜ਼ਾਦ ਗੁਲਾਟੀ ਖੁਸਰੋ ਬਾਰੇ ਲਿਖਦੇ ਹਨ— ਉਨ੍ਹਾ ਨੇ ਬਹੁਤ ਕੁਝ ਲਿਖਿਆ ਪਰ ਉਨ੍ਹਾਂ ਦੇ ਫ਼ਾਰਸੀ ਕਲਾਮ ਦਾ ਮਹਿਜ਼ ਇਕ-ਚੋਥਾਈ ਹਿੱਸਾ ਬਚ ਸਕਿਆ ਅਤੇ ਹਿੰਦਵੀ ਕਲਾਮ ਤਾਂ ਬਹੁਤ ਹੀ ਘੱਟ ਬਚਿਆ ਹੈ। ਅਮੀਰ ਖੁਸਰੋ ਦਾ ਫਾਰਸੀ ਦੀਵਾਨ ਪੰਜ ਹਿੱਸਿਆਂ ਵਿਚ ਹੈ।

ਖੁਸਰੋ ਦੇ ਹਿੰਦਵੀ ਕਾਵਿ ਦੇ ਕੁਝ ਨਮੂਨੇ ਵੇਖੋ :

1. ਗੋਰੀ ਸੋਈ ਸੇਜ ਪਰ, ਮੁਖ ਪਰ ਡਾਰੇ ਕੇਸ
   ਚਲ ਖੁਸਰੋ ਘਰ ਆਪਣੇ ਰੈਨ ਭਈ ਚਹੁ ਦੇਸ।
2. ਖੁਸਰੋ ਰੈਨ ਸੁਹਾਗ ਕੀ ਜਾਗੀ ਪੀਵ ਕੇ ਸੰਗ,
   ਤਨ ਮੇਰਾ ਮਨ ਪੀਵ ਕਾ, ਦੋਊ ਭਏ ਇਕ ਸੰਗ।
3. ਖੀਰ ਪਕਾਈ ਜਤਨ ਸੇ ਚਰਖਾ ਦੀਆ ਜਲਾ,
   ਕੁੱਤਾ ਆਇਆ ਖਾ ਗਿਆ, ਤੂ ਬੈਠੀ ਢੋਲ ਬਜਾ।

ਪਹੇਲੀਆਂ : 1. ਬਦਲੀ :

ਏਕ ਨਾਰ ਨੌਰੰਗੀ ਚੰਗੀ ਵੋਹ ਨਾਰ ਕਹਾਵੇ,
ਭਾਂਤ ਭਾਂਤ ਕੇ ਕਪੜੇ ਪਹਿਣੇ, ਲੋਗੋਂ ਕੋ ਤਰਸਾਵੇ।

2. ਆਰਸੀ :

ਝਿਲਮਿਲ ਕਾ ਕੂਆਂ ਰਤਨ ਕੀ ਕਿਆਰੀ
ਬਤਾਓ ਤੋ ਬਤਾਓ ਨਹੀਂ ਦੂੰਗੀ ਗਾਰੀ।

3. ਮੋਰੀ :

ਸਾਵਨ ਭਾਦੋਂ ਬਹੁਤ ਚਲਤ ਹੈ, ਮਾਘ ਪੋਸ ਮੇਂ ਥੋੜੀ;
ਅਮੀਰ ਖੁਸਰੋ ਯੂੰ ਕਹੇ, ਤੂ ਬੂਝ ਪਹੇਲੀ ਮੋਰੀ।

4. ਆਈਨਾ :

ਫ਼ਾਰਸੀ ਬੋਲੀ ਆਈ ਨਾ, ਤੁਰਕੀ ਢੂੰਡੀ ਪਾਈ ਨਾ
ਹਿੰਦੀ ਬੋਲੂੰ ਆਰ ਸੀ ਆਏ, ਖੁਸਰੋ ਕਹੇ ਕੋਈ ਨਾ ਬਤਾਏ

5. ਆਸਮਾਨ :

ਇਕ ਥਾਲ ਮੋਤੀਉਂ ਸੇ ਭਰਾ, ਸਬ ਕੇ ਊਪਰ ਉਂਧਾ ਧਰਾ,

ਚਾਰੋਂ ਓਰ ਵੋਹ ਥਾਲੀ ਫਿਰੈ, ਮੋਤੀ ਇਸਮੇ ਏਕ ਨਾ ਗਿਰੇ।

6. ਭੁੱਟਾ :

ਏਕ ਤੰਦਰ ਕਾ ਫਲ ਹੈ ਨਰ, ਪਹਿਲੇ ਨਾਰੀ ਪੀਛੇ ਨਰ
ਵਾ ਫਲ ਕਾ ਇਹ ਦੇਖੋ ਹਾਲ, ਬਾਹਰ ਖਨਾਲ ਔਰ ਭੀਤਰ ਬਾਲ।

7. ਬਿਜਲੀ :

ਹੈ ਵੋਹ ਨਾਰੀ ਸੁੰਦਰ ਨਾਰ, ਨਾਰ ਨਹੀਂ ਪਰ ਹੈ ਵੋਹ ਨਰ
ਦੂਰ ਸੇ ਸਬ ਕੋ ਛਬ ਦਿਖਲਾਵੇ, ਹਾਥ ਕਿਸੀ ਕੇ ਕਬਹੂ ਨਾ ਆਵੇ।

ਕਹਿ ਮੁਕਰਨੀਆਂ :

1. ਆਮ :

ਬਰਾਂ ਬਰਸ ਵੋਹ ਦੇਸ ਮੇਂ ਆਵੇ, ਕਰੇ ਸਿੰਗਾਰ ਤਬ ਚੂਮਾ ਪਾਵੇ।
ਮਨ ਬਿਗੜੇ ਰਾਖਤ ਮਾਨ, ਐ ਸਖੀ ਸਾਜਨ ! ਨ ਸਖੀ ਆਮ।

2. ਦੀਵਾ :

ਸਗਰੀ ਰੈਨ ਮੋਰੇ ਸੰਗ ਜਾਗਾ, ਭੋਰ ਪਈ ਤੋ ਬਿਛੜਨ ਲਾਗਾ,
ਵਾ ਕੇ ਬਿਛੜੇ ਫਾਟਤ ਹੀਆ, ਐ ਸਖੀ ਸਾਜਨ ! ਨ ਸਖੀ ਦੀਆ।

ਗੱਦ ਸਾਹਿੱਤ : ਆਦਿ-ਕਾਲ ਵਿਚ ਕਵਿਤਾ ਦੇ ਖੇਤਰ ਵਿਚ ਹੀ ਕੰਮ ਨਹੀਂ ਹੋਇਆ ਸਗੋਂ ਕੁਝ ਗੱਦ ਸਾਹਿੱਤ ਦੀ ਵੀ ਰਚਨਾ ਹੋਈ ਦੱਸੀ ਜਾਂਦੀ ਹੈ।

ਗੋਸਠ ਗੋਰਖਨਾਥ ਸ੍ਰੀ ਨਰਿੰਦਰ ਧੀਰ ਨੇ 'ਪੰਜਾਬੀ-ਸਾਹਿੱਤ ਦਾ ਇਤਿਹਾਸ' (ਭਾਸ਼ਾ ਵਿਭਾਗ-ਪੰਜਾਬ) ਵਿਚ ਗੋਰਖ ਦੀ ਲਿਖੀ ਇਕ ਗੋਸਠ ਦਾ ਜ਼ਿਕਰ ਕੀਤਾ ਹੈ ਅਤੇ ਇਸਦਾ ਇਕ ਨਮੂਨਾ ਵੀ ਦਿਤਾ ਹੈ। ਪਰੰਤੂ ਇਸਦੀ ਪ੍ਰਮਾਣਿਕਤਾ ਬਾਰੇ ਸੰਦੇਹ ਹੈ। ਇਸਤੋਂ ਛੁੱਟ ਕੁਝ ਹੋਰ ਗੱਦ-ਰਚਨਾ ਇਸ ਤਰ੍ਹਾਂ ਹੋਈ।

2. ਰਾਉਲਬੇਲ : ਇਹ ਰਚਨਾ ਸ਼ੁੱਧ ਗੱਦ ਦੀ ਨਹੀਂ ਸਗੋਂ ਗੱਦ ਤੇ ਪੱਦ ਮਿਲੇ ਜੁਲੇ ਰੂਪ ਵਾਲੀ ਹੈ। ਇਸਦਾ ਰਚਨਾ ਕਾਲ ਦਸਵੀਂ ਸਦੀ ਈਸਵੀ ਮੰਨਿਆ ਜਾਂਦਾ ਹੈ। ਇਸ ਰਚਨਾ ਦਾ ਕਰਤਾ ਰੋਡਾ ਨਾਂ ਦਾ ਵਿਅਕਤੀ ਹੈ, ਇਸਦੇ ਨਾਂ ਤੋਂ ਇਹ ਰਾਜਸਥਾਨੀ ਜਾਂ ਪੰਜਾਬੀ ਜਾਪਦਾ ਹੈ। ਨਾਇਕਾ 'ਰਾਉਲ' ਦੇ ਨਖ-ਸ਼ਿਖ-ਵਰਣਨ ਕਾਰਨ ਇਸ ਰਚਨਾ ਦਾ ਨਾਂ ਰਾਉਲਬੇਲ ਪਿਆ। ਭਾਸ਼ਾ ਵੀ ਮਿਸ਼੍ਰਤ ਹਿੰਦੀ ਹੈ ਪਰ ਰਾਜਸਥਾਨੀ ਦੀ ਪ੍ਰਧਾਨਤਾ ਹੈ। ਹਿੰਦੀ ਵਿਚ ਸ਼ਿੰਗਾਰ ਰਸ ਅਤੇ ਨਖ ਸ਼ਿਖ ਦਾ ਸ਼ਾਇਦ ਇਹ ਪਹਿਲਾ ਗ੍ਰੰਥ ਹੈ।

ਉਕਤਿ-ਵਿਅਤੀ-ਪ੍ਰਕਣ : ਇਸਦੀ ਰਚਨਾ ਦਾਮੋਦਰ ਸ਼ਰਮਾ ਨਾਮੀ ਲੇਖਕ ਨੇ ਬਾਰ੍ਹਵੀਂ ਸਦੀ ਵਿਚ ਕੀਤੀ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਇਸ ਗ੍ਰੰਥ ਬਾਰੇ ਲਿਖਦੇ ਹਨ :

"ਉਕਤਿ-ਵਿਅਕਤੀ-ਪ੍ਰਕਰਣ" ਇਕ ਬਹੁਤ ਹੀ ਮਹੱਤਵਪੂਰਣ ਗ੍ਰੰਥ ਹੈ।

ਜਿਸਤੋਂ ਬਨਾਰਸ ਅਤੇ ਨੇੜੇ-ਤੇੜੇ ਦੇ ਪ੍ਰਦੇਸ਼ਾਂ ਦੀ ਸੰਸਕ੍ਰਿਤੀ ਅਤੇ ਭਾਸ਼ਾ ਆਦਿ ਉਤੇ ਚੰਗਾ ਪ੍ਰਭਾਵ ਪੈਂਦਾ ਹੈ ਅਤੇ ਉਸ ਯੁਗ ਦੇ ਕਾਵਿ-ਰੂਪਾਂ ਦੇ ਸੰਬੰਧ ਵਿਚ ਬੜੀ ਬਹੁਤ ਜਾਣਕਾਰੀ ਵੀ ਮਿਲਦੀ ਹੈ ।" ਨਮੂਨਾ-ਵੇਦ ਪੜਬ, ਸਮ੍ਰਿਤੀ ਅਭਯਾਸਿਬ, ਪੁਰਾਣ ਦੇਖਬ, ਧਰਮ ਕਰਬ ।

4. ਵਰਣ-ਰਤਨਾਕਰ : ਇਹ ਮੈਥਿਲੀ ਹਿੰਦੀ ਦੀ ਰਚਨਾ ਹੈ ਜੋ ਜਯੋਤੀ ਸ਼ੁਰ ਠਾਕੁਰ ਨਾਮਕ ਕਵੀ ਦੀ ਲਿਖੀ ਹੋਈ ਹੈ ਅਤੇ ਜਿਸ ਨੂੰ ਏਸ਼ੀਆਟਿਕ ਸੋਸਾਇਟੀ ਵਲੋਂ ਡਾ. ਐਸ. ਕੇ. ਚੈਟਰਜੀ ਨੇ ਸੰਪਾਦਿਤ ਕਰਕੇ ਛਪਵਾਇਆ ਹੈ । ਡਾ. ਰਾਮ ਗੋਪਾਲ ਸ਼ਰਮਾ ਦਿਨੇਸ਼ ਲਿਖਦੇ ਹਨ— "ਇਸਦੀ ਭਾਸ਼ਾ ਵਿਚ ਕਵਿਤ੍ਵ, ਅਲੰਕਾਰਿਤਾ ਅਤੇ ਸ਼ਬਦਾਂ ਦੀ ਤਤਸਮਤਾ ਦੀਆਂ ਪ੍ਰਵ੍ਰਿਤੀਆਂ ਮਿਲਦੀਆਂ ਹਨ । ਗੱਦ ਵਿਚ ਨਾਇਕਾ ਦਾ ਵਰਣਨ ਕਰਦੇ ਹੋਏ ਜਯੋਤੀਸ਼ੁਰ ਲਿਖਦੇ ਹਨ

"ਉਜ੍ਵਲ ਕੋਮਲ ਲੋਹਿਤ ਸਮ ਸੁੰਤਲ ਸਾਲੰਕਾਰ ਪੰਚਗੁਣ ਸੰਪੂਰਣ ਚਰਣ ਅਕਠਿਨ ਸੁਕੁਮਾਰ ਰਾਜ ਹਸਤ ਪ੍ਰਾਯ ਜਾਨੁ ਯੁਗਲ ਪੀਨ ਮਾਂਸਲ ਕੂਰਮ ਪ੍ਰਿਸ਼ਠਾਕਕਾਰ ਸ੍ਰੋਣੀ ਗੰਭੀਰ ਦਕ੍ਸ਼ਿਣਾਵਰਤ ਮੰਡਲਾਕ੍ਰਿਤਿ ਨਾਭਿ ਕ੍ਸ਼ੀਣ ਸੁਕੁਮਾਰ ਵਲਿਤ ਤਿਨਿ ਗੁਣੇ ਸਮਨਵਿਤ ਪ੍ਰਸ਼ਟਿਗ੍ਰਾਹ ਵੇਕਣਯ ਸਦ੍ਰਿਸ਼ ਸੁਕੁਮਾਰ ਸੁਕਸ਼ਮ ਸੁਵੇਸ਼ ਦੀਰਘ ਛਹ ਗੁਣੇ ਸੰਪੂਰਣ ਕੋਮਲਤਾ । ਪੁਨੁ ਕਯਿਸਨਿ ਨਾਯਿਕਾ । ਕਾਮਦੇਵਕ ਨਗਰ ਅਇਸਨ ਸਰੀਰ । ਨਿਸ਼ਕਲੰਕ ਚਾਂਦ ਅਇਸਨ ਮੁਹ । ਕੰਦਲ ਖੰਜੀਰੀਰ ਅਇਸਨ ਲੋਚਨ । ਯਮੁਨਾ ਕਾ ਤਰੰਗ ਅਇਸਨ ਭੁਜਇ ।" ਇਨ੍ਹਾਂ ਪੰਗਤੀਆਂ ਤੋਂ 'ਵਰਣਰਤਨਾਕਰ' ਇਕ ਸ਼ਬਦ ਕੋਸ਼ ਜਿਹਾ ਜਾਪਦਾ ਹੈ, ਪਰ ਸੁੰਦਰਤਾ ਧਾਰਨ ਕਰਨ ਵਾਲੀ ਪ੍ਰਤਿਭਾ ਵੀ ਨਾਲ ਹੀ ਨਾਲ ਸਾਫ਼ ਪ੍ਰਭਾਵ ਦਿਖਾ ਰਹੀ ਹੈ । ਹਿੰਦੀ ਗੱਦ ਦੇ ਵਿਕਾਸ ਵਿਚ 'ਰਾਉਲਥੇਲ' ਪਿਛੋਂ 'ਵਰਣਰਤਨਾਕਰ' ਦਾ ਯੋਗਦਾਨ ਵੀ ਘਟ ਨਹੀਂ ਕਿਹਾ ਜਾ ਸਕਦਾ । ਨਿਸਚੇ ਹੀ ਇਨ੍ਹਾਂ ਕਿਰਤਾਂ ਵਿਚਾਲੇ ਦੇ ਸਮੇਂ ਵਿਚ ਵੀ ਗੱਦ-ਰਚਨਾਵਾਂ ਲਿਖੀਆਂ ਗਈਆਂ ਹੋਣਗੀਆਂ, ਪਰ ਵੱਖ ਵੱਖ ਕਾਰਨਾਂ ਕਰਕੇ ਹੁਣ ਉਹ ਲੱਭਦੀਆਂ ਨਹੀਂ । ਤਾਂ ਵੀ ਇਹ ਕਿਰਤਾਂ ਗੱਦ-ਧਾਰਾ ਦੇ ਪ੍ਰਵਾਹ ਦੀ ਅਖੰਡਤਾ ਤਾਂ ਸਿੱਧ ਕਰਦੀਆਂ ਹੀ ਹਨ ।"[1]

ਆਦਿ-ਕਾਲ ਵਿਚ ਪੈਦਾ ਹੋਏ ਸਾਹਿੱਤ ਦੇ ਅਧਿਐਨ ਤੋਂ ਅਸੀਂ ਸਹਿਜੇ ਹੀ ਇਸ ਸਿੱਟੇ ਤੇ ਪੁਜਦੇ ਹਾਂ ਕਿ ਇਹ ਸਮਾਂ ਭਾਸ਼ਾ ਦੀ ਦ੍ਰਿਸ਼ਟੀ ਤੋਂ ਹਿੰਦੀ ਦਾ ਮੁਢਲਾ ਪੜਾਉ ਸੀ ਜਿਥੇ ਹਿੰਦੀ ਅਪਭ੍ਰੰਸ਼ ਦੇ ਵੱਖ ਵੱਖ ਰੂਪਾਂ ਵਿਚੋਂ ਹੌਲੀ ਹੌਲੀ ਆਪਣੇ ਠੇਠ ਰੂਪ ਵਲ ਵਧ ਰਹੀ ਸੀ, ਜਿਸ ਵਿਚ ਸ਼ਾਂਤ, ਵੀਰ ਤੇ ਸਿੰਗਾਰ ਰਸ ਨਾਲ ਭਿਜੀਆਂ ਅਤਿ ਉੱਤਮ ਕੋਟੀ ਦੀਆਂ ਰਚਨਾਵਾਂ ਪੈਦਾ ਹੋ ਰਹੀਆਂ ਸਨ, ਵਿਆਕਰਣ ਤੇ ਭਿੰਨ ਭਿੰਨ ਕਾਵਿ-ਰੂਪਾਂ ਵਲ ਸਾਹਿੱਤਕਾਰਾਂ ਦਾ ਧਿਆਨ ਜਾਣ ਲੱਗਾ ਸੀ, ਖਾਸ ਕਰਕੇ ਦੋਹਾ ਜਾਂ ਸਲੋਕ ਦੀ ਪੱਧਤੀ ਦੀ ਸ਼ੁਰੂਆਤ ਇਥੋਂ ਹੀ ਮੰਨਣੀ ਚਾਹੀਦੀ ਹੈ । ਇਸੇ

1. ਡਾ. ਨਗੇਂਦ੍ਰ (ਸੰਪਾ) 'ਹਿੰਦੀ ਸਾਹਿੱਤਯ ਕਾ ਇਤਿਹਾਸ' ਪੰਨਾ 95

ਤਰ੍ਹਾਂ ਵੈਚਾਰਿਕ ਦ੍ਰਿਸ਼ਟੀ ਤੋਂ ਇਸ ਕਾਲ ਦੇ ਕਾਵਿ ਨੇ, ਖਾਸ ਕਰਕੇ ਸਿੱਧ ਸਾਹਿੱਤ, ਨਾਥ ਸਾਹਿੱਤ ਤੇ ਜੈਨ ਸਾਹਿੱਤ ਨੇ ਭਗਤੀ ਕਾਲ ਲਈ ਰਾਹ ਤਿਆਰ ਕਰ ਦਿੱਤਾ ਸੀ, ਮਛੰਦਰ ਤੇ ਗੋਰਖ ਵਰਗੇ ਜੋਗੀਆਂ ਲਈ ਰਾਹ ਤਿਆਰ ਕਰ ਦਿੱਤਾ ਸੀ, ਮਛੰਦਰ ਤੇ ਗੋਰਖ ਵਰਗੇ ਜੋਗੀਆਂ ਦੀਆਂ ਰਚਨਾਵਾਂ ਨੇ ਕਬੀਰ ਦੀ ਅਖੱੜ, ਬੇਲਾਗ ਤੇ ਜਾਤ-ਪਾਤ, ਪਖੰਡ ਖੰਡਨ ਦੀ ਸ਼ੈਲੀ ਲਈ ਪਿੜ ਮੋਕਲਾ ਕਰ ਦਿੱਤਾ ਸੀ । ਇਸ ਸਮੇਂ ਦਾ ਹਿੰਦੀ ਸਾਹਿੱਤ ਅਪਭ੍ਰੰਸ਼ ਦੇ ਰੂਪ ਵਿਚ ਹੁੰਦਾ ਹੋਇਆ ਹੀ ਵਿਕਸਿਤ ਹੋਇਆ ਹੈ ਅਤੇ ਅਪਭ੍ਰੰਸ਼ ਦੇ ਸਮਾਨਾਂਤਰ ਰੂਪ ਵਿਚ ਵਿਕਸਿਤ ਹੋਇਆ ਹੈ ।

ਅਧਿਆਇ 2

# ਭਗਤੀ ਕਾਲ

## (1350-1650)

ਭਗਤੀ-ਕਾਲ ਹਿੰਦੀ ਸਾਹਿੱਤ ਦਾ ਸਭ ਤੋਂ ਅਮੀਰ ਤੇ ਸੁਨਹਿਰੀ ਕਾਲ ਹੈ। ਇਹ ਕਾਲ ਜਿਥੇ ਰਾਜਨੈਤਿਕ ਤੌਰ ਤੇ ਕਾਫੀ ਨੱਸ-ਭੱਜ, ਹਫੜਾ-ਦਫੜੀ, ਮਾਰ-ਕੁਟ ਤੇ ਉਥਲ-ਪੁਥਲ ਦਾ ਸਮਾਂ ਸੀ, ਉਥੇ ਸਮਾਜਿਕ ਤੌਰ ਤੇ ਵੀ ਇਥੇ ਭਾਰਤੀ ਤੇ ਵਿਦੇਸ਼ੀ ਦੋ ਭਿੰਨ ਭਿੰਨ ਸਭਿਆਚਾਰਾਂ ਦਾ ਮੇਲ ਹੋ ਕੇ ਨਵਾਂ ਸਮਾਜ ਹੋਂਦ ਵਿਚ ਆ ਰਿਹਾ ਸੀ ਅਤੇ ਧਾਰਮਿਕ ਖਿੱਚ-ਧਰੂਹ, ਅਵਿਸ਼ਵਾਸ ਤੇ ਹਨੇਰ-ਗਰਦੀ ਵਿਚੋਂ ਇਕ ਨਵਾਂ ਨਰੋਆ ਧਰਮ-ਭਾਗਵਤ ਧਰਮ-ਉਪਜ ਰਿਹਾ ਸੀ, ਜਿਸ ਵਿਚ ਇਕ ਪਾਸੇ ਵੈਸ਼ਣਵ, ਸ਼ੈਵ, ਸ਼ਾਕਤ, ਬੌਧ ਤੇ ਜੈਨ ਧਰਮ ਤੇ ਦੂਜੇ ਪਾਸੇ ਇਸਲਾਮ ਧਰਮ ਤੇ ਸੂਫ਼ੀ ਚਿੰਤਾ ਧਾਰਾ ਮਿਲਕੇ ਇਕ ਅਜਿਹੇ ਯੁਗ ਨੂੰ ਜਨਮ ਦੇ ਰਹੀ ਸੀ ਜਿਸ ਨਾਲ ਅਲਗਾਉ ਦੀ ਥਾਂ ਮੇਲ-ਮਿਲਾਪ ਅਤੇ ਤੋੜ-ਫੋੜ ਦੀ ਥਾਂ ਸਮਨਵੈਵਾਦੀ ਭਾਵ ਉਜਾਗਰ ਹੋ ਰਿਹਾ ਸੀ ਅਤੇ ਇਉਂ ਇਕ ਨਿੱਗਰ, ਸੁਅਸਥ ਤੇ ਸਮਨਵੈਵਾਦੀ ਸਾਹਿੱਤ ਪੈਦਾ ਹੋ ਰਿਹਾ ਸੀ। ਇਸ ਸਾਰੀ ਭੂਮਿਕਾ ਨੂੰ ਸਮਝਣ ਲਈ ਉਸ ਵੇਲੇ ਦੀਆਂ ਰਾਜਨੈਤਿਕ, ਸਮਾਜਿਕ ਤੇ ਧਾਰਮਿਕ ਪਰਿਸਥਿਤੀਆਂ ਬਾਰੇ ਪੰਛੀ-ਝਾਤ ਜ਼ਰੂਰੀ ਹੋ ਜਾਂਦੀ ਹੈ, ਜਿਸ ਨਾਲ ਇਸ ਵੇਲੇ ਦੇ ਸਾਹਿੱਤ ਨੂੰ ਸਮਝਣਾ ਸੌਖਾ ਹੋ ਜਾਵੇਗਾ।

**ਰਾਜਨੈਤਿਕ ਪਰਿਸਥਿਤੀਆਂ :** ਰਾਜਨੈਤਿਕ ਦ੍ਰਿਸ਼ਟੀ ਤੋਂ ਇਹ ਸਮਾਂ ਅਸ਼ਾਂਤੀ ਸੰਘਰਸ਼, ਨਿਰਾਸ਼ਾ ਅਤੇ ਹਮਲਿਆਂ ਲੜਾਈਆਂ ਦਾ ਸਮਾਂ ਹੈ। ਇਸ ਸਮੇਂ ਨੂੰ ਦੋ ਭਾਗਾਂ ਵਿਚ ਵੰਡ ਕੇ ਵੇਖੀਏ ਤਾਂ ਇਕ ਸਮਾਂ 1350 ਤੋਂ 1583 ਤਕ ਦਾ ਹੈ ਜਿਸ ਵਿਚ ਲੋਧੀ, ਤੁਗਲਕ ਤੇ ਖਿਲਜੀ ਖ਼ਾਨਦਾਨਾਂ ਦਾ ਰਾਜ ਸੀ ਅਤੇ ਦੂਜਾ 1583-1650 ਵਿਚ ਮੁਗ਼ਲ ਰਾਜ ਸੀ ਜਿਸ ਦੇ ਸਮਰਾਟ ਬਾਬਰ, ਹੁਮਾਯੂੰ, ਅਕਬਰ, ਜਹਾਂਗੀਰ, ਸ਼ਾਹਜਹਾਂ ਅਤੇ ਔਰੰਗਜ਼ੇਬ—ਦੇਸ਼ ਦੇ ਇਤਿਹਾਸ ਵਿਚ ਆਪਣਾ ਵਿਸ਼ੇਸ਼ ਥਾਂ ਰਖਦੇ ਹਨ।

ਮੁਹੰਮਦ ਗੌਰੀ ਵਲੋਂ ਜਿੱਤੇ ਗਏ ਭਾਰਤੀ ਪ੍ਰਦੇਸ਼ਾਂ ਉਤੇ ਤੁਰਕਾਂ ਦਾ ਅਧਿਕਾਰ ਹੋ ਗਿਆ। ਬਲਬਨ, ਅਲਾਉਦੀਨ ਆਦਿ ਨੇ ਆਪਣੇ ਸਾਮ੍ਰਾਜ ਦਾ ਇਥੇ ਖ਼ਾਸਾ ਵਿਸਤਾਰ ਕੀਤਾ ਪਰ ਉਨ੍ਹਾਂ ਦੇ ਕਮਜ਼ੋਰ ਤੇ ਅਦੂਰਦਰਸ਼ੀ ਵਾਰਿਸ ਇਸ ਸਾਮ੍ਰਾਜ ਦੀ ਰਖਿਆ ਨਾਲ ਕਰ ਸਕੇ। 14ਵੀਂ ਅਤੇ 15ਵੀਂ ਸਦੀ ਵਿਚ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸੁਤੰਤਰ ਰਾਜ ਕਾਇਮ ਰਹੇ, ਪਰੰਤੂ ਇਸ ਪਿਛੋਂ ਇਥੇ ਮੁਗ਼ਲ ਰਾਜ ਦੀ ਕਾਇਮੀ ਨਾ ਵਿਦੇਸ਼ੀ ਜਕੜ ਵੀ ਵਧੇਰੇ ਵਧ ਗਈ।

ਅਲਾਉਦੀਨ ਖਿਲਜੀ 1295 ਈ. ਵਿਚ ਰਾਜ ਗੱਦੀ ਉਤੇ ਬੈਠਦਾ ਹੈ, ਉਹ ਮਾਲਵਾ, ਮਹਾਰਾਸ਼ਟਰ, ਗੁਜਰਾਤ ਤੇ ਕੁਝ ਦੱਖਣੀ ਇਲਾਕਿਆਂ ਤੇ ਕਬਜ਼ਾ ਕਰਦਾ ਹੈ, ਮਗਰੋਂ ਗਿਆਸੁਦੀਨ ਗੱਦੀ ਉੱਪਰ ਬੈਠਦਾ ਹੈ, ਪਰ ਉਸ ਪਿਛੋਂ ਸ਼ਾਸਨ ਢਿਲਾ ਹੋ ਗਿਆ, ਪ੍ਰਾਂਤੀਅਤਾ ਦੀ ਭਾਵਨਾ ਵੱਧਣ ਲਗੀ। ਮੇਵਾੜ ਵਿਚ ਹਮੀਰ ਨੇ ਸੀਸੋਦੀਆ ਵੰਸ਼ ਦਾ ਸੁਤੰਤਰ ਰਾਜ ਕਾਇਮ ਕਰ ਲਿਆ। ਮਗਧ ਤੇ ਬੰਗਾਲ ਵਿਚ ਦਿੱਲੀ ਸਲਤਨਤ ਦੇ ਸੂਬੇਦਾਰ ਸੁਤੰਤਰ ਹੋ ਗਏ, ਮਾਲਵਾ, ਗੁਜਰਾਤ, ਬੰਗਾਲ, ਜੌਨਪੁਰ ਤੇ ਕਸ਼ਮੀਰ ਸੁਤੰਤਰ ਰਿਆਸਤਾਂ ਸਨ, ਕੋਈ ਕੇਂਦਰੀ ਸ਼ਾਸਨ ਨਹੀਂ ਸੀ।

16ਵੀਂ ਸਦੀ ਵਿਚ ਬਾਬਰ ਜਿੱਤਾਂ ਪ੍ਰਾਪਤ ਕਰਦਾ ਹੈ, ਪੱਛਮ ਵਿਚ ਮੇਵਾੜ ਦੇ ਰਾਣਾ ਸਾਂਗਾ ਨੂੰ ਤੇ ਦੱਖਣ ਵਿਚ ਵਿਜਯ ਨਗਰ ਦੇ ਕ੍ਰਿਸ਼ਣ ਸੈਨ ਰਾਇ ਨੂੰ ਹਰਾ ਕੇ ਬਾਬਰ 1526 ਵਿਚ ਇਬ੍ਰਾਹੀਮ ਲੋਧੀ ਨੂੰ ਹਰਾਉਂਦਾ ਹੈ, ਪਠਾਨ ਹਾਕਮ ਸ਼ੇਰ ਸ਼ਾਹ ਸੂਰੀ ਨੂੰ ਹਾਰ ਹੁੰਦੀ ਹੈ। ਬਾਬਰ ਤੋਂ ਪਿਛੋਂ ਹੁਮਾਯੂੰ ਵੀ ਲੜਦਾ ਹੀ ਰਿਹਾ ਪਰ ਅਕਬਰ ਨੇ ਪੱਕਾ ਰਾਜ ਕਾਇਮ ਕੀਤਾ। ਮਹਾਰਾਣਾ ਪ੍ਰਤਾਪ ਤੋਂ ਪਿਛੋਂ ਉਸਦੇ ਪੁੱਤਰ ਅਮਰ ਸਿੰਘ ਨੇ ਅਕਬਰ ਦੀ ਅਧੀਨਤਾ ਸਵੀਕਾਰ ਕਰ ਲਈ। ਕੱਟੜ ਮੁਸਲਿਮ ਹਾਕਿਮ ਇਥੋਂ ਦੀ ਮਾਸੂਮ ਪਰਜਾ ਤੇ ਜ਼ੁਲਮ ਢਾਉਂਦੇ ਰਹੇ। ਇਕ ਪਾਸੇ ਰਾਜ ਲਈ ਸ਼ੀਆ ਤੇ ਸੁੰਨੀ, ਤੁਰਕ, ਪਠਾਨ ਤੇ ਮੁਗਲ ਆਪਸ ਵਿਚ ਲੜਦੇ ਮਰਦੇ ਰਹੇ ਅਤੇ ਦੂਜੇ ਪਾਸੇ ਹਿੰਦੂ ਜਨਤਾ ਬੇਸਹਾਰਾ ਤੇ ਕਮਜ਼ੋਰ ਹੁੰਦੀ ਗਈ।

ਸਾਰੇ ਹਾਕਮ ਹਿੰਦੂਆਂ ਬਾਰੇ ਅਸਹਿਨਸ਼ੀਲ ਨਹੀਂ ਸਨ ਮਗੋਂ ਬਹੁਤ ਸਾਰੇ ਮੁਗਲ ਹਾਕਮਾਂ ਨੇ ਸਾਹਿੱਤ, ਸੰਗੀਤ, ਤੇ ਹੋਰ ਕਲਾਵਾਂ ਨੂੰ ਉਤਸਾਹ ਦਿੱਤਾ, ਖਾਸ ਕਰਕੇ ਜੋਨਪੁਰ ਦੇ ਸੁਲਤਾਨਾਂ ਨੇ ਸ਼ਾਸਤਰੀ ਸੰਗੀਤ ਨੂੰ ਸੁਰਜੀਤ ਕੀਤਾ ਅਤੇ ਅਕਬਰ ਦੇ 'ਨੌਂ ਰਤਨ' ਤਾਂ ਮਸ਼ਹੂਰ ਹੀ ਹਨ। ਰਾਜ-ਦਰਬਾਰਾਂ ਵਿਚ ਵੀ ਹਿੰਦੀ ਦੇ ਕਵੀਆਂ ਨੂੰ ਸਰਪ੍ਰਸਤੀ ਮਿਲਣ ਲੱਗੀ। ਇਹੋ ਜਿਹੇ ਉਥਲ ਪੁਥਲ ਭਰੇ ਰਾਜਸੀ ਵਾਤਾਵਰਣ ਵਿਚ ਸੰਤ ਕਵੀਆਂ ਨੇ ਇਨ੍ਹਾਂ ਸਾਰੇ ਪਚੜਿਆਂ ਤੋਂ ਅਲਗ-ਥਲਗ ਰਹਿ ਕੇ ਭਾਰਤੀ ਸਮਾਜ ਵਿਚਾਲੇ ਏਕਤਾ ਦੇ ਸੂਤਰ ਲੱਭਣ ਦੇ ਸਫਲ ਯਤਨ ਕੀਤੇ।

**ਸਮਾਜਿਕ ਪਰਿਸਥਿਤੀਆਂ** :- ਮੁਸਲਮਾਨ ਬਾਹਰੀ ਧਰਮ ਅਤੇ ਹਿੰਦੂ ਘਰੇਲੂ ਧਰਮ ਵਿਚਾਲੇ ਕੁਝ ਸਮੇਂ ਲਈ ਤਾਂ ਖਾਸੀ ਵੱਡੀ ਦੀਵਾਰ ਖੜੀ ਹੋ ਗਈ ਜਿਸ ਕਾਰਨ ਹਿੰਦੂਆ ਵਿਚ ਜ਼ਾਤ-ਪਾਤ, ਸ਼ਾਦੀ-ਵਿਆਹ ਆਦਿ ਦੇ ਬੰਧਨ ਖਾਸੇ ਸਖਤ ਹੋ ਗਏ, ਭਾਵੇਂ ਹਿੰਦੂਆਂ ਤੇ ਮੁਸਲਮਾਨਾਂ ਵਿਚ ਇਕਪੱਖੀ ਵਿਆਹ ਵੀ ਹੋ ਰਹੇ ਸਨ, ਜਿਵੇਂ ਕਿ ਅਕਬਰ ਨੇ ਰਾਜਪੂਤ ਕੁੜੀਆਂ ਨਾਲ ਸ਼ਾਦੀਆਂ ਕੀਤੀਆਂ ਪਰ ਜੇ ਇਕ ਪਾਸੇ ਜ਼ਾਤ-ਪਾਤ, ਸੁੱਚ-ਭਿੱਟ ਤੇ ਉੱਚ-ਨੀਵੇਂ ਦੇ ਬੰਧਨ ਸਖਤ ਹੋਏ ਤਾਂ ਸੁਆਮੀ ਰਾਮਾ ਨੰਦ ਅਤੇ ਉਨ੍ਹਾਂ ਦੇ ਪ੍ਰਮੁਖ ਸ਼ਿਸ਼ਾਂ-ਰਵਿਦਾਸ, ਕਬੀਰਦਾਸ, ਧੰਨਾ, ਪੀਪਾ, ਸਦਨਾ ਆਦਿ ਨੇ ਜ਼ਾਤਪਾਤ ਦੀ ਨਿੰਦਾ ਕਰਕੇ "ਜ਼ਾਤਪਾਤ ਪੂਛੈ ਨਹੀਂ ਕੋਇ, ਹਰਿ ਕੋ ਭਜੇ ਸੋ ਹਰਿ

ਕਾ ਹੋਇ" ਦਾ ਅਮਰ ਸੰਦੇਸ਼ ਦਿੱਤਾ ਜਿਸ ਨਾਲ ਆਮ ਜਨਤਾ ਨੂੰ ਸੁਖ ਦਾ ਸਾਹ ਮਿਲਿਆ।

ਵਿਦੇਸ਼ੀ ਹਕੂਮਤ ਸਦਕਾ ਇਥੇ ਜਾਗੀਰਦਾਰੀ ਨਜ਼ਾਮ ਪੈਦਾ ਹੋਇਆ, ਜਾਗੀਰ-ਦਾਰੀ ਨੇ ਭੋਗ-ਵਿਲਾਸ ਭਰੇ ਜੀਵਨ ਨੂੰ ਸ਼ਹਿ ਦਿੱਤੀ ਜਿਸ ਦੇ ਫਲਸਰੂਪ ਸਮਾਜ ਵਿਚ ਬਹੁਤ ਸਾਰੇ ਵਿਕਾਰ ਘਰ ਕਰ ਗਏ। ਹਿੰਦੂ ਸਮਾਜ ਵਿਚ ਪਰਦੇ ਦੀ ਤੇ ਬਾਲ-ਵਿਆਹ ਦੀ ਪ੍ਰਥਾ ਵਧੀ ਫੁਲੀ, ਇਸਤਰੀ ਸਮਾਜ ਦੀ ਦੁਰਦਸ਼ਾ ਹੋਈ, ਗ਼ਰੀਬੀ ਤੇ ਭੁਖਮਰੀ ਵਧੀ, ਰੋਜ਼ੀ ਤੇ ਰੋਟੀ ਲਈ ਸੰਘਰਸ਼ ਤੇਜ਼ ਹੋ ਗਿਆ, ਤਾਂ ਵੀ ਚਿਤ੍ਰ-ਕਲਾ, ਸੰਗੀਤ-ਕਲਾ, ਵਾਸਤੂ-ਕਲਾ ਆਦਿ ਨੇ ਧਰਮ ਦੇ ਖੇਤਰ ਤੇ ਸਾਹਿੱਤ ਦੋਹਾਂ ਵਿਚ ਹੀ ਕੁਝ ਸਾਂਝੇ ਸਮਾਜ ਦੇ ਤੱਤ ਵੀ ਲਿਆ ਦਿੱਤੇ ਜਿਸ ਨਾਲ ਇਕ ਨਵਾਂ ਸਮਾਜ ਉਭਾਰ ਵਿਚ ਆਉਣ ਲੱਗਾ।

**ਧਾਰਮਿਕ ਪਰਿਸਥਿਤੀਆਂ** :- ਇਥੋਂ ਦੇ ਪ੍ਰਮੁਖ ਧਰਮ ਅਰਥਾਤ ਬੁੱਧ ਧਰਮ ਵਿਚ ਵਿਕਾਰ ਆ ਚੁੱਕਾ ਸੀ। ਹੀਨਯਾਨ, ਮਹਾਯਾਨ ਤੇ ਵਾਮ ਮਾਰਗ ਦੇ ਅਸਰ ਨੇ ਧਰਮ ਦਾ ਸਰੂਪ ਵੀ ਵਿਕ੍ਰਿਤ ਕਰ ਦਿੱਤਾ। ਵਹਿਮ-ਭਰਮ, ਮੰਤਰ-ਜੰਤਰ, ਟੋਟਕੇ, ਧਾਗੇ ਤਵੀਤ ਜੋਗੀਆਂ ਨੇ ਲਿਆ ਦਿੱਤੇ, ਮੱਦ ਅਤੇ ਮੈਥੁੱਨ ਨਾਥ ਸੰਪ੍ਰਦਾਇ ਅਤੇ ਵਾਮ ਮਾਰਗ ਨੇ ਦੇ ਦਿੱਤੇ। ਹਾਕਮ ਤੇ ਮਹਿਕੂਮ ਧਰਮ ਵਿਚ ਪਾੜਾ ਨਿਤ ਪ੍ਰਤਿ ਹੋਰ ਵੀ ਵਧਣ ਲੱਗਾ, ਧਰਮ-ਪਰਿਵਰਤਨ, ਧਾਰਮਿਕ ਹਮਲੇ, ਮੰਦਰਾਂ ਦੀ ਥਾਂ ਮਸੀਤਾਂ ਦੀ ਉਸਾਰੀ ਹੋਣ ਲੱਗੀ, ਆਪਣੇ ਹੀ ਧਰਮ ਵਾਲਿਆਂ ਵਲੋਂ ਅਖੌਤੀ ਨੀਵੀਆਂ ਜ਼ਾਤਾਂ ਤੇ ਜ਼ੁਲਮ, ਤਸ਼ੱਦਦ ਵਧਣ ਲੱਗੇ। ਗੁਰੂ ਨਾਨਕ ਦੇਵ ਦੇ ਸ਼ਬਦਾਂ ਵਿਚ—'ਸਰਮ ਧਰਮ ਦੁਇ ਛਪਿ ਖਲੋਇ, ਕੂੜ ਫਿਰੈ ਪਰਧਾਨ ਵੇ ਲਾਲੋ'—ਕੂੜ, ਕੁਫਰ ਤੇ ਕੁਰਹਿਤ ਦਾ ਬੋਲਬਾਲਾ ਸੀ, ਧਰਮ ਦੇ ਨਾਂ ਤੇ ਰਾਜਸੀ ਜਾਂ ਸ਼ਰੀਰਿਕ ਹਿਰਸ ਦੀ ਪੂਰਤੀ ਹੋ ਰਹੀ ਸੀ। ਇਸ ਹਨੇਰੇ ਪੱਖ ਵਿਚ ਸੰਤਾਂ, ਸੂਫੀਆਂ, ਗੁਰੂਆਂ, ਪੀਰਾਂ ਦਾ ਆਗਮਨ ਅਤੇ ਲੋਕ-ਭਾਸ਼ਾ ਵਿਚ ਸਾਹਿੱਤ ਦਾ ਸਿਰਜਣ ਧਰਮ ਦੇ ਸਹੀ ਸਰੂਪ ਨੂੰ ਲੋਕ-ਧਰਮ ਵਿਚ ਤਬਦੀਲ ਕਰਨ ਵਿਚ ਸਫਲ ਹੋ ਗਿਆ ਅਤੇ ਫਲਰੂਪ ਇਲਾਹੀ, ਅਲੌਕਿਕ, ਪ੍ਰੇਮ-ਸੰਗੀਤ ਨੇ ਜਨਮ ਲਿਆ ਅਤੇ ਨਕਲੀ ਧਰਮ ਉਤੇ ਅਸਲੀ ਧਰਮ-ਮਾਨਵ ਧਰਮ ਦੀ ਵਿਜੈ ਹੋਈ।

**ਭਗਤੀ ਦਾ ਸਰੂਪ ਤੇ ਉਦੈ** :- ਭਗਤੀ ਅੰਦੋਲਨ ਉੱਤਰੀ ਭਾਰਤ ਦੀ ਇਕ ਪ੍ਰਬਲ ਲਹਿਰ ਸੀ ਜਿਸ ਵਿਚ ਨਿਰਗੁਣ ਤੇ ਸਗੁਣ ਉਪਾਸਕ ਭਾਗਵਤ ਅਤੇ ਸੰਤ ਕਵੀਆਂ ਨੇ ਮਿਲਕੇ ਸਰਵੋਤਮ ਸਮਾਜ ਦੀ ਸਿਰਜਣਾ ਕੀਤੀ। ਆਚਾਰਯ ਰਾਮਚੰਦਰ ਸੁਕਲ ਨੇ ਹਿੰਦੀ ਦੇ ਭਗਤੀ ਸਾਹਿੱਤ ਨੂੰ ਦੋ ਭਾਗਾਂ ਵਿਚ ਵੰਡਿਆ ਹੈ— ਸਗੁਣ ਭਗਤੀ ਧਾਰਾ ਅਤੇ ਨਿਰਗੁਣ ਭਗਤੀ ਧਾਰਾ। ਅਗੇ ਚਲਕੇ ਇਨ੍ਹਾਂ ਵਿਚ ਦੋ-ਦੋ ਧਾਰਾਵਾਂ ਹੋਰ ਹਨ। ਸਗੁਣ ਨੂੰ 'ਰਾਮ ਭਗਤੀ ਕਾਵਿ-ਧਾਰਾ' ਅਤੇ 'ਕ੍ਰਿਸ਼ਣ ਭਗਤੀ ਕਾਵਿ-ਧਾਰਾ' ਵਿਚ ਵੰਡਿਆ ਜਾਂਦਾ ਹੈ। ਇਸੇ ਤਰ੍ਹਾਂ ਉਨ੍ਹਾਂ ਨੇ ਨਿਰਗੁਣ ਭਗਤੀ ਕਾਵਿ-ਧਾਰਾ ਵਿਚ ਗਿਆਨ-

ਮਾਰਗ ਅਤੇ ਪ੍ਰੇਮ ਮਾਰਗ ਦੇ ਨਾਮ ਤੇ ਹੋਰ ਦੋ ਭੇਦ ਕੀਤੇ ਹਨ । ਹੁਣ ਵਿਦਵਾਨ ਇਸ ਵੰਡ ਨੂੰ ਸਹੀ ਸਵੀਰ ਨਹੀਂ ਕਰਦੇ । ਇਦ ਬਾਰੇ ਪੰਡਿਤ ਪਰਸੂਰਾਮ ਚਤੁਰਵੇਦੀ ਲਿਖਦੇ ਹਨ—"ਭਗਤੀ ਸਾਹਿੱਤ ਕਿਸੇ ਖਿਣਕ ਭਾਵ-ਆਵੇਗ ਜਾਂ ਇੰਦਰੀਆਂ ਤੋਂ ਪੈਦਾ ਹੋਣ ਵਾਲੇ ਵਲਵਲੇ ਦਾ ਹੀ ਪ੍ਰਗਟਾਵਾ ਨਹੀਂ ਹੈ, ਸਗੋਂ ਇਹ ਠੋਸ ਅਤੇ ਕਰਤਾਰੀ ਮਿੱਟੀ ਦੀ ਉਪਜ ਹੈ, ਇਸਦੇ ਸਾਧਨ ਲੌਕਿਕ ਜ਼ਰੂਰ ਹਨ, ਪਰ ਇਸਦਾ ਸਾਧਯ ਇਕ ਅਜਿਹੀ ਲੋਕ-ਉਚੇਰੀ ਅਨੁਭੂਤੀ ਹੈ ਜਿਸ ਨਾਲ ਭਗਤ ਦੇ ਚਿੱਤ ਨੂੰ ਅਨੂਪ ਸ਼ਾਂਤੀ ਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਵਿਦਵਾਨਾਂ ਨੇ ਭਗਤੀ-ਸਾਹਿੱਤ ਨੂੰ ਦੋ ਪ੍ਰਵ੍ਰਿਤੀਆਂ ਅਨੁਸਾਰ ਦੋ ਵਰਗਾਂ ਵਿਚ ਵੰਡਿਆ ਹੈ— ਗਿਆਨ ਮਾਰਗੀ ਅਤੇ ਪ੍ਰੇਮ-ਮਾਰਗੀ । ਪਰ ਗਿਆਨ ਆਪਣੇ ਆਪ ਵਿਚ ਇਕ ਲੱਭਤ ਹੈ, ਕ੍ਰਿਆ ਨਹੀਂ, ਜਿਸਦਾ ਆਸਰਾ ਲੈ ਕੇ ਮਨੁੱਖ ਮੁਕਤੀ-ਲਾਭ ਕਰ ਸਕੇ । ਮੁੜ, ਗਿਆਨ ਰਾਹੀਂ ਸੱਚ ਦੇ ਸਰੂਪ ਦਾ ਸਾਖਿਆਤਕਾਰ ਹੋਣ ਦੀ ਸੰਭਾਵਨਾ ਤੇ ਅਗਿਆਨੀ ਲੋਕ ਸ਼ੱਕ ਪ੍ਰਗਟ ਕਰਨ ਲੱਗੇ ਸਨ । ਅਜਿਹਾ ਭਗਤ, ਅਸਲ ਵਿਚ, ਗਿਆਨ-ਮਾਰਗੀ ਨ ਹੋ ਕੇ ਅਨੁਭਵ ਦਾ ਆਸਰਾ ਲੈਣ ਵਾਲਾ ਹੁੰਦਾ ਹੈ, ਅਤੇ ਅਨੁਭਵ ਕ੍ਰਿਆ ਦੀ ਨਾਲ ਨਾਲ ਵਰਤਦੀ ਪ੍ਰਕ੍ਰਿਆ ਹੈ । ਤਾਂ ਵੀ, ਬਹੁਤੇ ਲੀਲਾ-ਲੋਭੀ, ਪ੍ਰੇਮੀ-ਨੇਮੀ ਭਗਤਾਂ ਨੂੰ ਪ੍ਰੇਮ ਮਾਰਗੀ ਕਹਿਣ ਸਮੇਂ ਸਾਨੂੰ ਕਿਸੇ ਇਤਰਾਜ਼ ਦਾ ਮੌਕਾ ਨਹੀਂ ਮਿਲਦਾ, ਕਿਉਂਕਿ ਪ੍ਰੇਮ ਭਾਵਨਾ ਦੇ ਅੰਤਰਗਤ ਉਹ ਸਭ ਰਾਗਾਤਮਕ ਵਿਸ਼ੇਸ਼ਤਾਵਾਂ ਸ਼ਾਮਲ ਹੋ ਜਾਂਦੀਆਂ ਹਨ ਜਿਹੜੀਆਂ ਇਹੋ ਜਿਹੀ ਭਗਤੀ ਲਈ ਜ਼ਰੂਰੀ ਤੇ ਲਾਜ਼ਮੀ ਸਮਝੀਆਂ ਜਾਂਦੀਆਂ ਹਨ ।"[1]

ਨਿਰਗੁਣ ਤੇ ਸਗੁਣ ਦੇ ਉਪਾਸਨਾ-ਭੇਦਾਂ ਨਾਲ ਸਹਿਮਤ ਨਾ ਹੁੰਦੇ ਹੋਏ ਸ੍ਰੀ ਚਤੁਰ ਵੇਦੀ ਦੀ ਸਥਾਪਨਾ ਹੈ ਕਿ "ਇਸੇ ਤਰ੍ਹਾਂ ਉਪਾਸਨਾ-ਭੇਦ ਦਾ ਆਸਰਾ ਲੈ ਕੇ ਅਕਸਰ ਭਗਤੀ ਬਾਰੇ ਸਗੁਣ ਅਤੇ ਨਿਰਗੁਣ ਵਰਗੇ ਦੋ ਭੇਦਾਂ ਦੀ ਕਲਪਨਾ ਕਰ ਲਈ ਜਾਂਦੀ ਹੈ । ਸਗੁਣ ਭਗਤੀ ਵਿਚ ਜਿਥੇ ਲੀਲਾ ਅਵਤਾਰ ਨੂੰ ਇਸ਼ਟ ਸਵੀਕਾਰ ਕੀਤਾ ਗਿਆ ਹੈ, ਉਥੇ ਨਿਰਗੁਣ ਭਗਤੀ ਵਿਚ ਬ੍ਰਹਮ-ਅਨੁਭੂਤੀ ਨੂੰ ਸਥਾਨ ਦਿੱਤਾ ਗਿਆ ਹੈ । ਸਗੁਣ ਭਗਤੀ ਵਿਚ ਜਿਥੇ ਭਗਵਾਨ ਦੀ ਕਿਰਪਾ ਦਾ ਭਰੋਸਾ ਹੁੰਦਾ ਹੈ, ਉਥੇ ਨਿਰਗੁਣ ਭਗਤੀ ਵਿਚ ਆਤਮ-ਵਿਸ਼ਵਾਸ ਦਾ ਬਲ ਰਹਿੰਦਾ ਹੈ । ਸਗੁਣ ਭਗਤੀ ਜਿਥੇ ਬਾਹਰੀ ਸੁੰਦਰਤਾ ਤੇ ਮਹਿਮਾ ਨਾਲ ਸ਼ਿੰਗਾਰੀ ਹੈ, ਉਥੇ ਨਿਰਗੁਣ ਭਗਤੀ ਅੰਦਰਲੀ ਸੁੰਦਰਤਾ ਦੇ ਵਡੱਪਣ ਨਾਲ ਪ੍ਰਕਾਸ਼ਮਾਨ ਹੈ ।......ਮੋਕਸ਼ਕਾਮੀ ਨਿਰਗੁਣ ਭਗਤ ਸੰਸਾਰ ਨੂੰ ਹੀ ਸਤਕਰਮਾ ਰਾਹੀਂ ਸਵਰਗ ਬਣਾਉਣਾ ਚਾਹੁੰਦੇ ਹਨ, ਉਹ ਕਿਸੇ ਖਿਆਲੀ 'ਪਰਲੋਕ' ਦੇ ਅਭਿਲਾਖੀ ਨਹੀਂ । ਸਗੁਣ ਅਤੇ ਨਿਰਗੁਣ ਭਗਤ ਦੋਵੇਂ ਹੀ ਉਪਾਸਨਾ-ਭੇਦ ਨਾਲ ਵੈਸ਼ਣਵ ਹਨ ।......ਪ੍ਰੇਮਾ-ਭਗਤੀ ਦੋਹਾਂ ਨੂੰ ਸਵੀਕਾਰ ਹੈ......ਅਸਲ ਵਿਚ ਸਗੁਣ-ਨਿਰਗੁਣ ਭੇਦ ਜਿੰਨਾ ਸਤਹੀ ਹੈ, ਉਨਾ ਵਰਗ-ਗਤ ਨਹੀਂ ਹੈ ।"[2]

1. ਡਾ. ਨਗੇਂਦ੍ਰ (ਸੰਪਾ) ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 125-126
2. ਉਹੀ, ਪੰਨਾ 125

ਸਪਸ਼ਟ ਹੈ ਕਿ ਤਰਕ ਦੀ ਕਸਵੱਟੀ ਤੇ ਕਸ ਕੇ ਅਤੇ ਡੂੰਘੇ ਅਧਿਐਨ ਤੇ ਗੰਭੀਰ ਸਹਾਨਭੂਤੀ ਸਦਕਾ ਭਗਤੀ ਸਾਹਿੱਤ ਨੂੰ ਹੁਣ ਇਨ੍ਹਾਂ ਨਿਰਗੁਣ-ਸਗੁਣ, ਗਿਆਨ-ਪ੍ਰੇਮ ਆਦਿ ਵਰਗਾਂ ਦਾ ਨਾਮ ਦਿੱਤਾ ਜਾਣਾ ਠੀਕ ਨਹੀਂ ਮੰਨਿਆ ਜਾਂਦਾ । ਪਰ ਵਿਵਹਾਰਿਕ ਦ੍ਰਿਸ਼ਟੀ ਨਾਲ ਵਿਚਾਰ ਕਰਨ ਲਈ ਹੋਰ ਕੋਈ ਚਾਰਾ ਵੀ ਤਾਂ ਨਹੀਂ ਹੈ ।

ਭਗਤੀ ਲਹਿਰ ਦੇ ਉਦਗਮ ਬਾਰੇ ਵਿਦਵਾਨਾਂ ਵਿਚ ਖਾਸਾ ਮਤਭੇਦ ਹੈ । ਕੋਈ ਇਸਨੂੰ ਉੱਤਰੀ ਭਾਰਤ ਦੇ ਨਿਰਾਸ਼ ਹਿੰਦੂ ਸਮਾਜ ਦੀ ਹਾਰ ਅਤੇ ਨਿਰਾਸ਼ਾ ਦੇ ਸਿੱਟੇ ਵਜੋਂ ਹੋਂਦ ਵਿਚ ਆਈ ਮੰਨਦਾ ਹੈ (ਸ਼ੁਕਲ ਜੀ), ਤਾਂ ਕੋਈ ਇਸਨੂੰ ਦੋ ਵਿਰੋਧੀ ਧਰਮਾਂ ਵਿਚ ਇਕਰਸਤਾ ਤੇ ਇਕਸੁਰਤਾ ਸਥਾਪਿਤ ਕਰਨ ਦੇ ਆਹਰ ਦਾ ਸਿੱਟਾ ਦੱਸਦਾ ਹੈ । ਹਿੰਦੀ ਦੇ ਪ੍ਰਸਿੱਧ ਆਲੋਚਕ ਰਾਮਚੰਦਰ ਸ਼ੁਕਲ ਲਿਖਦੇ ਹਨ : "ਭਗਤੀ ਦਾ ਜਿਹੜਾ ਸੋਮਾ ਦੱਖਣ ਵਲੋਂ ਹੌਲੀ ਹੌਲੀ ਉੱਤਰੀ ਭਾਰਤ ਵਲ ਪਹਿਲਾਂ ਹੀ ਤੋਂ ਆ ਰਿਹਾ ਸੀ, ਉਸਨੂੰ ਰਾਜਨੀਤਿਕ ਪਰਿਵਰਤਨ ਕਾਰਨ ਸੁੰਨ ਹੋ ਰਹੇ ਜਨਤਾ ਦੇ ਹਿਰਦੇ ਖੇਤਰ ਵਿਚ ਵਿਕਸਿਤ ਹੋਣ ਲਈ ਪੂਰਾ ਸਥਾਨ ਮਿਲਿਆ । ਰਾਮਾਨੁਜਾ-ਚਾਰਯ (ਜਨਮ ਸੰਮਤ 1073 ਮੁਤਾਬਕ 1016 ਈ.) ਨੇ ਸ਼ਾਸਤਰੀ ਪੱਧਤੀ ਨਾਲ ਜਿਸ ਸਗੁਣ ਭਗਤੀ ਦਾ ਨਿਰੂਪਣ ਕੀਤਾ ਸੀ, ਉਸ ਵਲ ਜਨਤਾ ਖਿੱਚੀਂਦੀ ਚਲੀ ਆ ਰਹੀ ਸੀ ।" ਇਸ ਦੇ ਬਾਵਜੂਦ ਸ਼ੁਕਲ ਜੀ ਭਗਤੀ-ਲਹਿਰ ਦਾ ਉਦੈ ਉਤਰੀ ਭਾਰਤ ਵਿਚ ਹੋਈ ਰਾਜਸੀ ਉਥਲ-ਪੁਥਲ ਅਤੇ ਹਿੰਦੂ ਕੌਮ ਦੀ ਹਾਰ ਪਿਛੋਂ ਇਕ ਪਰਮ ਸ਼ਕਤੀ ਦੀ ਤਲਾਸ਼ ਵਿਚੋਂ ਹੋਇਆ ਮੰਨਦੇ ਹਨ—— "ਦੇਸ਼ ਵਿਚ ਮੁਸਲਮਾਨਾਂ ਦਾ ਰਾਜ ਕਾਇਮ ਹੋ ਜਾਣ ਤੇ ਹਿੰਦੂ ਜਨਤਾ ਦੇ ਦਿਲ ਵਿਚ ਗੌਰਵ, ਗਰਵ ਤੇ ਉਤਸਾਹ ਲਈ ਉਹ ਸਥਾਨ ਨਾ ਰਿਹਾ । ਉਸਦੇ ਸਾਮ੍ਹਣੇ ਹੀ ਉਸਦੇ ਦੇਵ-ਮੰਦਰ ਢਹਿ-ਢੇਰੀ ਕੀਤੇ ਜਾਂਦੇ ਸਨ, ਦੇਵ-ਮੂਰਤਾਂ ਤੋੜੀਆਂ ਜਾਂਦੀਆਂ ਸਨ ਅਤੇ ਪੂਜਨੀਕ ਪੁਰਸ਼ਾਂ ਦਾ ਅਪਮਾਨ ਹੁੰਦਾ ਸੀ ਅਤੇ ਉਹ ਕੁਝ ਵੀ ਨਹੀਂ ਕਰ ਸਕਦੇ ਸਨ ਅਤੇ ਨਾ ਹੀ ਬਿਨਾ ਸ਼ਰਮਸਾਰ ਹੋਏ ਸੁਣ ਹੀ ਸਕਦੇ ਸਨ । ਅੱਗੇ ਚਲਕੇ ਜਦ ਮੁਸਲਿਮ ਸਾਮਰਾਜ ਦੂਰ ਦੂਰ ਤਕ ਕਾਇਮ ਹੋ ਗਿਆ, ਤਾਂ ਪਰਸਪਰ ਲੜਨ ਵਾਲੇ ਸੁੰਤਤਰ ਰਾਜਾ ਵੀ ਨਾ ਰਹੇ ਏਡੇ ਭਾਰੇ ਰਾਜਨੀਤਿਕ ਉਲਟ-ਫੇਰ ਪਿਛੋਂ ਆਮ ਹਿੰਦੂ ਜਨਤਾ ਉਤੇ ਬਹੁਤ ਦਿਨਾਂ ਤਕ ਉਦਾਸੀ ਛਾਈ ਰਹੀ । ਆਪਣੀ ਸੂਰਬੀਰਤਾ ਤੋਂ ਨਿਰਾਸ਼ ਹੋ ਚੁੱਕੀ ਆਮ ਕੌਮ ਲਈ ਭਗਵਾਨ ਦੀ ਸ਼ਕਤੀ ਅਤੇ ਕਰੁਣਾ ਵਲ ਧਿਆਨ ਲੈ ਜਾਣ ਤੋਂ ਛੁੱਟ ਦੂਜਾ ਰਸਤਾ ਹੀ ਕਿਹੜਾ ਸੀ ?" ਸ਼ੁਕਲ ਜੀ ਦਾ ਆਸ਼ਾ ਇਹ ਹੈ ਕਿ ਭਾਵੇਂ ਭਗਤੀ ਦੀ ਧਾਰਾ ਲੰਮੇ ਸਮੇਂ ਤੋਂ ਦੱਖਣ ਵਿਚ ਵਗਦੀ ਚਲੀ ਆ ਰਹੀ ਸੀ, ਪਰ ਇਸਨੂੰ ਉੱਤਰੀ ਭਾਰਤੀ ਵਿਚ ਵਿਸਥਾਰਨ ਅਤੇ ਵਿਕਸਿਤ ਕਰਨ ਦਾ ਸਿਹਰਾ ਉਨ੍ਹਾਂ ਭਗਤ-ਕਵੀਆਂ ਤੇ ਸਿਰ ਬੰਨ੍ਹਦਾ ਹੈ ਜਿਹੜੇ 'ਕਾਲ-ਦਰਸ਼ੀ ਭਗਤ-ਕਵੀ ਜਨਤਾ ਦੇ ਹਿਰਦੇ ਨੂੰ ਸੰਭਾਲਣ ਅਤੇ

ਲੀਨ ਰੱਖਣ ਲਈ ਦਬੀ ਹੋਈ ਭਗਤੀ ਜਗਾਉਣ ਲਗੇ ।[1]

ਇਨ੍ਹਾਂ ਦੋਹਾਂ ਵਿਚਾਰਾਂ ਤੋਂ ਭਿੰਨ ਇਕ ਹੋਰ ਮਤ ਵੀ ਹੈ । ਇਹ ਵਿਦਵਾਨ ਉਪਰੋਕਤ ਦੋਹਾਂ ਮਤਾਂ ਦਾ ਸੁਮੇਲ ਕਰਦੇ ਜਾਪਦੇ ਹਨ—"ਸ੍ਵਾ ਰਾਮਾਨੰਦ ਵੈਸ਼ਨਵ ਭਗਤ ਸਨ ਅਤੇ ਰਾਮਾਨੁਜ ਮਤ ਤੋਂ ਮੱਧਕਾਲ ਦੇ ਵੈਸ਼ਨਵ ਭਗਤੀ ਸੰਪ੍ਰਦਾਇ ਦੇ ਸਭ ਤੋਂ ਵੱਡੇ ਪ੍ਰਭਾਵਸ਼ਾਲੀ ਨੇਤਾ ਸਨ। ਇਨ੍ਹਾਂ ਦੇ ਉਦਾਰ, ਸਰਲ ਅਤੇ ਪ੍ਰਗਤੀਸ਼ੀਲ ਵਿਅਕਤਿਤਵ ਨੇ ਸਾਰੇ ਉੱਤਰੀ ਭਾਰਤ ਵਿਚ ਵੈਸ਼ਨਵ ਭਗਤੀ ਨੂੰ ਲੋਕ ਲਹਿਰ ਦਾ ਰੂਪ ਦਿੱਤਾ ਸੀ।...ਕਿਸੇ ਨੇ ਕਿਹਾ ਹੈ ਕਿ "ਭਗਤੀ ਦ੍ਰਾਵਿੜ ਉਪਜੀ ਲਾਏ ਰਾਮਾ ਨੰਦ।" ਇਨ੍ਹਾਂ ਦੀ ਅਗਵਾਈ ਵਿਚ ਵੈਸ਼ਨਵ ਭਗਤੀ ਦੇ ਖੇਤਰ ਵਿਚ ਸੰਪ੍ਰਦਾਈ ਪ੍ਰਚਾਰਕਾਂ ਤੋਂ ਛੁੱਟ, ਜਾਤੀਗਤ ਉਚ ਨੀਚ ਦੀਆਂ ਭਾਵਨਾਵਾਂ ਨੂੰ ਛੱਡ ਕੇ ਸੰਤਾਂ ਦਾ ਇਕ ਅਜਿਹਾ ਦਲ ਸਾਰੇ ਭਾਰਤ ਵਿਚ ਖੜਾ ਹੋਇਆ ਸੀ ਜਿਨ੍ਹਾਂ ਨੇ ਹਿਰਦੇ ਦੀ ਸੁੱਧੀ, ਸਦਾਚਾਰ ਤੇ ਸਰਵ ਵਿਆਪਕ ਰਾਮ ਦੀ ਭਾਵ-ਭਗਤੀ ਦੇ ਆਧਾਰ ਤੇ, ਜ਼ਾਤ ਪਾਤ ਦੇ ਭੇਦ ਤੋਂ ਉੱਚੇ ਉੱਠਕੇ, ਜਨ-ਭਾਸ਼ਾ ਵਿਚ ਰੂੜ੍ਹੀਗਤ ਬੰਧਨਾਂ ਨੂੰ ਤੋੜਕੇ, ਭਾਵ ਬਿਹਬਲ ਰਾਮ-ਭਗਤੀ ਦਾ ਪ੍ਰਚਾਰ ਕੀਤਾ ਸੀ। ਇਸ ਭਗਤੀ-ਲਹਿਰ ਦੇ ਮੂਲ ਵਿਚ ਸਵਾਮੀ ਰਾਮਾ ਨੰਦ ਦਾ ਵਿਅਕਤਿਤਵ ਅਤੇ ਉਨ੍ਹਾਂ ਵਲੋਂ ਪ੍ਰਚਾਰੀ 'ਪ੍ਰਪੱਤੀ' ਦੀ ਭਾਵਨਾ ਸਭ ਤੋਂ ਉੱਪਰ ਹੈ।[2] ਉਂਜ, ਸ਼ਰਮਾ ਜੀ ਨੇ ਭਗਤੀ ਦਾ ਆਰੰਭ ਨੌਵੀਂ ਸਦੀ ਵਿਚ ਲਿਖੇ ਗਏ 'ਸ੍ਰੀਮਦ ਭਾਗਵਤ ਪੁਰਾਣ' ਤੋਂ ਮੰਨਿਆ ਹੈ।

ਇਕ ਹੋਰ ਮਤ ਇਹ ਹੈ ਕਿ ਭਗਤੀ ਦਾ ਅਸਲ ਸੂਤਰਪਾਤ ਦੱਖਣ ਦੇ ਆਲਵਾਰ ਸੰਤਾਂ ਨੇ ਕੀਤਾ ਜਿਨ੍ਹਾਂ ਦਾ ਸਮਾਂ ਛੇਵੀਂ ਤੋਂ ਨੌਵੀਂ ਮੰਨਿਆ ਜਾਂਦਾ ਹੈ। ਯਾਦ ਰਹੇ ਕਿ 'ਸ੍ਰੀਮਦ ਭਾਗਵਤ ਪੁਰਾਣ' ਦੀ ਰਚਨਾ ਵੀ ਦੱਖਣ ਵਿਚ ਨੌਵੀਂ ਸਦੀ ਦੇ ਨੇੜੇ ਤੇੜੇ ਹੋਈ ਸੀ। ਆਲਵਾਰ ਸੰਤਾਂ ਦੀ ਪ੍ਰਮੁਖ ਰਚਨਾ 'ਨਾਲਿਯੇਰ ਪ੍ਰਬੰਧਮ' ਹੈ ਅਤੇ ਇਸ ਸੰਪ੍ਰਦਾਇ ਵਾਲੇ ਇਸਨੂੰ 'ਪੰਜਵਾਂ ਵੇਦ' ਖਿਆਲ ਕਰਦੇ ਹਨ। ਇਸਦਾ ਸੰਪਾਦਨ ਤੇ ਸੰਕਲਨ ਨਾਥਮੁਨੀ ਨੇ ਕੀਤਾ। ਪ੍ਰਪੱਤੀ, ਕਾਂਤਾ ਭਗਤੀ ਉਤੇ ਜ਼ੋਰ ਅਤੇ ਜਾਤ ਪਾਤ ਤੇ ਉਚ-ਨੀਚ ਦਾ ਭੇਦ ਇਨ੍ਹਾਂ ਸੰਤਾਂ ਦੀ ਵਿਸ਼ੇਸ਼ ਦੇਣ ਹੈ। ਇਸ ਦਾ ਅਰਥ ਇਹ ਹੋਇਆ ਕਿ ਰਾਮਾਨੁਜ ਵਲੋਂ ਚਲਾਈ ਅਤੇ ਰਾਮਾ ਨੰਦ ਵਲੋਂ ਪ੍ਰਚਾਰੀ ਵਿਸ਼ਿਸ਼ਟ-ਅਦ੍ਵੈਤਵਾਦੀ ਵੈਸ਼ਨਵ ਭਗਤੀ ਅਤੇ ਆਲਵਾਰ ਸੰਤਾਂ ਦੀ ਭਗਤੀ-ਪੱਧਤੀ, ਸਗੋਂ ਮਗਰੋਂ ਚਲੱਣ ਵਾਲੇ ਮਹਾਰਾਸ਼ਟਰ ਦੇ ਵਾਰਕਾਰੀ ਸੰਪ੍ਰਦਾਇ ਦੇ ਸੰਤਾਂ ਦੀ ਭਗਤੀ-ਪੱਧਤੀ, ਵਿਚ ਇਕ ਆਧਾਰਭੂਤ ਸਾਂਝ ਸੀ। ਕੁਝ ਵੀ ਹੋਵੇ, ਇਕ ਗੱਲ ਸਪਸ਼ਟ ਹੈ ਕਿ ਭਗਤੀ ਦਾ ਉਦਗਮ ਤਾਂ ਦੱਖਣ ਭਾਰਤ ਵਿਚ ਹੀ ਹੋਇਆ ਅਤੇ ਸਵਾਮੀ ਰਾਮਾਨੰਦ ਦੀ ਕਿਰਪਾ ਨਾਲ ਇਹ ਉਤਰੀ ਭਾਰਤ ਵਿਚ ਰਾਮ-ਭਗਤੀ ਦੇ ਰੂਪ ਵਿਚ

1. 'ਹਿੰਦੀ ਸਾਹਿਤ੍ਯ ਕਾ ਇਤਿਹਾਸ', ਪੰਨਾ 43
2. ਡਾ. ਬੀ. ਪੀ. ਸ਼ਰਮਾ, 'ਸੰਤ ਗੁਰੂ ਰਵਿਦਾਸ ਵਾਣੀ' (ਹਿੰਦੀ), ਪੰਨਾ 44

ਪਸਰੀ।

ਰਾਮਾਨੰਦ ਤੇ ਉਨ੍ਹਾਂ ਦੀ ਸ਼ਿਸ਼-ਪਰੰਪਰਾ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਦੱਖਣ ਦੇ ਉਨ੍ਹਾਂ ਆਚਾਰਯਾਂ ਬਾਰੇ ਸੰਖੇਪ ਜਾਣਕਾਰੀ ਕਰ ਲੈਣੀ ਉਚਿਤ ਹੈ ਜਿਨ੍ਹਾਂ ਨੇ ਇਸਦੀਆਂ ਜੜ੍ਹਾਂ ਕਾਇਮ ਕੀਤੀਆਂ। ਮੱਧਵਾਚਾਰਯ (ਸੰਮਤ 1245-1333) ਦ੍ਵੈਤਵਾਦੀ ਸੰਤ ਸਨ ਅਤੇ ਜੀਵ ਤੇ ਬ੍ਰਹਮ ਦੀ ਵੱਖਰੀ ਹਸਤੀ ਮੰਨਦੇ ਹੋਏ ਪੰਜ ਭੇਦਾਂ ਦੀ ਸਥਾਪਨਾ ਕਰਦੇ ਸਨ। ਇਨ੍ਹਾਂ ਤੋਂ ਵੀ ਪਹਿਲਾਂ ਸ੍ਰੀ ਸ਼ੰਕਰਾਚਾਰਯ ਨੇ 'ਅਦ੍ਵੈਤਵਾਦ' ਦੇ ਨਾਲ ਨਾਲ 'ਮਾਯਾਵਾਦ' ਦਾ ਸਿੱਧਾਂਤ ਦਿੱਤਾ। ਬ੍ਰਹਮ ਸੱਚ ਹੈ ਤੇ ਜਗਤ ਮਿਥਿਆ, ਮਾਇਆ ਕਾਰਨ ਭਿੰਨ ਦਸਦਾ ਹੈ ਪਰ ਭਿੰਨ ਨਹੀਂ ਹੈ। ਨਿਰਵਿਵਾਦ ਰੂਪ ਵਿਚ ਸਵਾਮੀ ਰਾਮਾਨੁਜਚਾਰਯ (ਈ. 1016-1137) ਵੈਸ਼ਣਵ ਭਗਤੀ ਸੰਪ੍ਰਦਾਇ ਦੇ ਆਦਿ ਆਚਾਰਯ ਮੰਨੇ ਜਾਂਦੇ ਹਨ। ਇਨ੍ਹਾਂ ਦੀ ਹੀ ਸ਼ਿਸ਼ ਪਰੰਪਰਾ ਵਿਚੋਂ ਸਵਾਮੀ ਰਾਮਾਨੰਦ (1299-1448) ਹੋਏ ਹਨ ਜਿਨ੍ਹਾਂ ਨੂੰ ਉੱਤਰ ਭਾਰਤ ਵਿਚ ਭਗਤੀ-ਲਹਿਰ ਦਾ ਮੋਢੀ ਮੰਨਿਆ ਜਾਂਦਾ ਹੈ। ਇਨ੍ਹਾਂ ਤੋਂ ਛੁਟ ਸ੍ਰੀ ਨਿੰਬਾਰਕ-ਆਚਾਰਯ (1114-1182 ਈ.), ਸ੍ਰੀ ਰਾਘਵਾ ਨੰਦ ਚੇਤੰਨ ਮਹਾਪ੍ਰਭੂ ਸਾਰੇ 'ਸ੍ਰੀਮਦ ਭਾਗਵਤ ਪੁਰਾਣ' ਤੋਂ ਹੀ ਪ੍ਰਭਾਵਿਤ ਸਨ। ਇਸ ਲਈ ਇਸ ਗੱਲ ਵਿਚ ਕੋਈ ਅਤਿਕਥਨੀ ਨਹੀਂ ਕਿ ਵੈਸ਼ਣਵ ਭਗਤੀ-ਅੰਦੋਲਨ ਦੱਖਣ ਦੇ ਤਾਮਿਲਨਾਡੂ ਵਿਚ ਲਿਖੇ 'ਸ੍ਰੀਮਦ ਭਾਗਵਤ ਪੁਰਾਣ' ਤੋਂ ਹੀ ਸ਼ੁਰੂ ਹੋਇਆ ਸਮਝਣਾ ਚਾਹੀਦਾ ਹੈ ਅਤੇ ਇਹੋ ਮਹਾਨ ਗਰੰਥ ਸਾਰੇ ਪਰਵਰਤੀ ਆਚਾਰਯਾਂ ਦੀ ਪ੍ਰੇਰਨਾ ਦਾ ਸੋਮਾ ਵੀ ਰਿਹਾ ਹੈ। ਹੁਣ ਇਸ ਭਗਤੀ ਲਹਿਰ ਦੇ ਪ੍ਰਭਾਵ ਸਦਕਾ ਪੈਦਾ ਹੋਣ ਵਾਲੇ ਸਾਹਿੱਤ ਨੂੰ ਅਸੀਂ ਇਨ੍ਹਾਂ ਵਰਗਾਂ ਵਿਚ ਵੰਡ ਕੇ ਵਿਚਾਰਾਂਗੇ।

### ਨਿਰਗੁਣ ਸੰਤ-ਸਾਹਿੱਤ :

ਡਾ. ਤਾਰਕਨਾਥ ਬਾਲੀ ਲਿਖਦੇ ਹਨ : "ਗਿਆਨ ਮਾਰਗ ਤੇ ਭਗਤੀ-ਮਾਰਗ ਸਾਧਨਾ ਦੇ ਦੋ ਰੂਪ ਹਨ ਜਿਹੜੇ ਵਿਰੋਧੀ ਨਾ ਹੋ ਕੇ ਪਰਸਪਰ ਸੰਬੰਧਿਤ ਹਨ। ਗਿਆਨ ਦੀ ਅਨੁਭੂਤੀ ਹੀ ਭਗਤੀ ਹੈ।.........ਜਿਵੇਂ ਸਗੁਣ ਭਗਤੀ ਲਈ ਨਿਰਗੁਣ ਨੂੰ ਸਵੀਕਾਰ ਕਰਨਾ ਜ਼ਰੂਰੀ ਹੈ, ਉਸੇ ਤਰ੍ਹਾਂ ਨਿਰਗੁਣ ਭਗਤੀ ਲਈ ਵੀ ਸਗੁਣ ਦੀ ਅੰਸ਼ਿਕ ਲੋੜ ਲਾਜ਼ਮੀ ਹੈ।.........ਨਿਰਗੁਣ ਭਗਤੀ ਅਤੇ ਸਗੁਣ ਭਗਤੀ ਦੇ ਆਲੰਬਨ ਦੇ ਸਰੂਪ ਵਿਚ ਸਥੂਲ ਅੰਤਰ ਤਾਂ ਇਹ ਹੈ ਨਿਰਗੁਨ ਭਗਤੀ ਦਾ ਆਲੰਬਨ ਨਿਰਾਕਾਰ ਅਗੋਚਰ ਹੈ ਅਤੇ ਸਗੁਣ ਭਗਤੀ ਦਾ ਆਲੰਬਨ ਸਾਕਾਰ ਤੇ ਗੋਚਰ ਹੈ। ਪਰ, ਇਹ ਸਰਕਾਰ ਤੇ ਗੋਚਰ ਆਲੰਬਨ ਆਪਣੇ ਆਕਾਰ ਤੋਂ ਛੁੱਟ ਹੋਰ ਗੁਣਾਂ ਵਿਚ ਨਿਰਾਕਾਰ ਨਾਲ ਸਮਾਨਤਾ ਰਖਦਾ ਹੈ। ਭਗਤੀ ਦੀਆਂ ਇਨ੍ਹਾਂ ਦੋਹਾਂ ਪੱਧਤੀਆਂ ਵਿਚ ਹੋਰ ਵੀ ਕਈ ਸਮਾਨ ਗੁਣ ਦਿਸਦੇ ਹਨ। ਨਿਰਗੁਣ ਭਗਤੀ ਵਿਚ ਗੁਰੂ ਨੂੰ ਉਹ ਮਹੱਤਵ ਪ੍ਰਾਪਤ ਹੈ ਜਿਹੜਾ ਸਾਧਨਾ ਦੇ ਹੋਰ ਰੂਪਾਂ ਗਿਆਨ ਮਾਰਗ, ਸਗੁਣ ਭਗਤੀ ਜਾਂ ਰਹੱਸਵਾਦ-ਵਿਚ ਪ੍ਰਾਪਤ ਹੈ। ਸਤਗੁਰੂ ਦੀ ਕਿਰਪਾ ਬਿਨਾ ਸਾਧਕ ਇਕ ਪੈਰ

ਨਹੀਂ ਪੁੱਟ ਸਕਦਾ। ਨਿਰਗੁਣ ਭਗਤੀ ਵਿਚ ਨਾਮ-ਸਿਮਰਨ ਨੂੰ ਵੀ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਸਗੁਣ ਭਗਤ ਤੁਲਸੀਦਾਸ ਨਾਮ ਦੀ ਮਹਿਮਾ ਦਾ ਵਰਣਨ ਕਰਦੇ ਹੋਏ ਉਸਨੂੰ ਰਾਮ ਤੋਂ ਵਧੀਕ ਮਹੱਤਵਪੂਰਣ ਮੰਨਦੇ ਹਨ ਅਤੇ ਕਬੀਰ ਦੀ ਦ੍ਰਿਸ਼ਟੀ ਵਿਚ ਵੀ ਪੰਡਿਤ ਉਹੋ ਹੈ ਜਿਸਨੇ ਪ੍ਰੇਮ ਦੇ 'ਢਾਈ ਅੱਖਰ' ਪੜ੍ਹ ਲਏ ਹਨ। ਨਿਰਗੁਣ ਭਗਤੀ ਵਿਚ ਤਾਂ ਜਪ ਦੀ ਅਵਸਥਾ ਤੋਂ ਉਪਰ 'ਅਜਪਾ ਜਾਪ' ਦੀ ਅਵਸਥਾ ਮੰਨੀ ਗਈ ਹੈ; ਜਿਸ ਵਿਚ ਸਿੱਧ ਪੁਰਸ਼ 'ਅਨਹਤ' ਸ਼ਬਦ ਦੇ ਸਮਾਨ, ਬਿਨਾ ਕਿਸੇ ਯਤਨ ਦੇ ਲਗਾਤਾਰ ਨਾਮ-ਸਿਮਰਨ ਕਰਦੇ ਰਹਿੰਦੇ ਹਨ। ਨਿਰਗੁਣ ਭਗਤੀ ਵਿਚ ਦੀਨਤਾ ਦੀ ਭਾਵਨਾ ਨੂੰ ਉਹੋ ਮਹੱਤਵ ਪ੍ਰਾਪਤ ਹੈ; ਜਿਹੜਾ ਸਗੁਣ ਭਗਤੀ ਵਿਚ ਦਿਸਦਾ ਹੈ।"[1] ਇਸ ਤਰਾਂ ਨਿਰਗੁਣ ਤੇ ਸਗੁਣ ਸਾਧਨਾ ਪੱਧਤੀਆਂ ਵਿਚ ਭਾਵੇਂ ਬਹੁਤ ਥੋੜਾ ਅੰਤਰ ਹੈ; ਪਰੰਤੂ ਰੂੜ੍ਹੀਗਤ ਅਰਥਾਂ ਵਿਚ ਸੁਆਮੀ ਰਾਮਾਨੰਦ, ਕਬੀਰ, ਰਵਿਦਾਸ, ਸਧਨਾ, ਪੀਪਾ, ਧੰਨਾ ਆਦਿ ਸੰਤ ਕਵੀ ਨਿਰਗੁਣ ਕਾਵਿ-ਧਾਰਾ ਵਿਚ ਹੀ ਗਿਣੇ ਜਾਂਦੇ ਹਨ, ਭਾਵੇਂ ਤੁਲਸੀ-ਦਾਸ ਜੀ ਸਪਸ਼ੱਟ ਤੌਰ ਤੇ ਕਹਿੰਦੇ ਹਨ "ਨਿਗੁਣਹਿ ਸਗੁਨਹਿ ਨਹਿ ਕਛੁ ਭੇਦਾ" ਤਾਂ ਵੀ ਤੁਲਸੀਦਾਸ ਜੀ ਦਾ ਵਿਸ਼ਵਾਸ ਸਗੁਣ ਭਗਤੀ ਵਿਚ ਹੀ ਹੈ। ਨਿਰਗੁਣੀ ਭਗਤਾਂ ਲਈ ਸੰਤ ਸ਼ਬਦ ਹੀ ਪ੍ਰਚਲਿਤ ਹੋ ਚੁਕਾ ਹੈ। ਇਥੇ ਸੰਤ ਮਤ ਦੀ ਦੇਣ ਦੀ ਚਰਚਾ ਕੀਤੀ ਜਾਵੇਗੀ।

**ਸੁਆਮੀ ਰਾਮਾ ਨੰਦ :-** ਡਾ. ਭੰਡਾਰਕਰ, ਪਰਸ਼ੂਰਾਮ ਚਤੁਰਵੇਦੀ, ਡਾ. ਬੜੱਥ-ਵਾਲ; ਰਾਮ ਕੁਮਾਰ ਵਰਮਾ ਅਤੇ ਸ੍ਰੀ ਸੀਤਾ ਰਾਮ ਸ਼ਰਨ ਅਗ੍ਰਵਾਲ (ਸੰਪਾਦਕ ਰਾਮਾ ਨੰਦ ਦਿਗਵਿਜਯ) ਆਦਿ ਸਾਰੇ ਵਿਦਵਾਨਾਂ ਨੇ ਰਾਮਾਨੰਦ ਦਾ ਜਨਮ ਸੰਨ 1299 ਈ. (ਸੰਮਤ 1356) ਵਿਚ ਪ੍ਰਯਾਗ ਵਿਚ ਹੋਇਆ ਮੰਨਿਆ ਹੈ। ਇਨ੍ਹਾਂ ਦੇ ਪਿਤਾ ਦਾ ਨਾਮ ਪੁੰਨ ਸਦਨ ਤੇ ਮਾਂ ਦਾ ਨਾਮ ਸੁਸ਼ੀਲਾ ਦੇਵੀ ਸੀ ਜੋ ਗੌੜ ਬ੍ਰਾਹਮਣ ਪਰਿਵਾਰ ਸੀ। ਸੁਆਮੀ ਰਾਮਾ ਨੰਦ ਬਹੁਤ ਹੀ ਦੂਰ-ਦਰਸ਼ੀ ਅਤੇ ਸੁਲਝੇ ਹੋਏ ਸਮਾਜ ਅਤੇ ਧਾਰਮਕਿ ਨੇਤਾ ਸਨ ਜਿਨ੍ਹਾਂ ਨੇ ਤਤਕਾਲੀਨ ਭਾਰਤੀ ਸਮਾਜ ਦੀ ਨਬਜ਼ ਪਛਾਣ ਕੇ ਭਾਰਤ ਦਾ ਉੱਧਾਰ ਕਰਨ ਦਾ ਬੀੜਾ ਚੁਕਿਆ। ਕਹਿੰਦੇ ਹਨ ਕਿ ਅਠਾਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਇਹ ਆਪਣੇ ਗੁਰੂ ਰਾਘਵਾਨੰਦ ਦੇ ਪ੍ਰਯਾਗ ਵਾਲੇ ਆਸ਼੍ਰਮ ਵਿਚੋਂ ਬਾਹਰ ਨਿਕਲ ਪਏ। ਇਨ੍ਹਾਂ ਨੇ ਭਗਤੀ ਦੇ ਖੇਤਰ ਵਿਚ ਰਾਮਾਨੁਜ ਦੇ ਵਿਸ਼ਿਸ਼ਟ-ਅਦ੍ਵੈਤਵਾਦ ਨੂੰ ਲੈ ਕੇ ਸਗੁਣ ਅਤੇ ਨਿਰਗੁਣ ਦੋਹਾਂ ਹੀ ਰੂਪਾਂ ਵਿਚ ਪ੍ਰੇਮ ਭਗਤੀ ਰਾਹੀਂ ਰਾਮ ਭਗਤੀ ਦੀ ਅਰੁਕ ਧਾਰਾ ਚਲਾਈ। ਗਿਰਨਾਰ ਪਰਬਤ ਉਤੇ ਬੜੇ ਲੰਮੇ ਸਮੇਂ ਲਈ ਸਾਧਨਾ ਕਰਦੇ ਰਹਿਣ ਪਿਛੋਂ ਇਹ ਦੇਸ਼ ਦੇ ਦੌਰੇ ਤੇ ਨਿਕਲੇ ਅਤੇ ਦੇਸ਼ ਵਿਚ ਪਸਰੇ ਅਨਾਚਾਰ ਤੇ ਧਰਮ ਵਿਰੋਧ ਨੂੰ ਵੇਖਕੇ ਇਸਦਾ ਇਲਾਜ ਕਰਨ ਦੀ ਗੱਲ ਸੋਚੀ। ਬਨਾਰਸ ਦੇ ਪੰਚ ਗੰਗਾ ਘਾਟ ਤੇ ਇਨ੍ਹਾਂ ਦਾ ਆਸ਼੍ਰਮ ਹੁਣ ਤਕ ਵੀ ਕਾਇਮ ਹੈ।

ਰਾਮਾ ਨੰਦ ਦੇ ਜੀਵਨ ਬਾਰੇ ਡਾ. ਬੀ. ਪੀ. ਸ਼ਰਮਾ ਲਿਖਦੇ ਹਨ—"ਇਸ ਨਵੇਂ

1. ਡਾ. ਨਗੇਂਦ੍ਰ (ਸੰਪਾ) 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨਾ 131-35

ਉਥੱਾਨ ਨੇ ਮਜ਼ਹਬ ਦੀ ਕਾਫ਼ਿਰਵਾਦੀ ਨਫ਼ਰਤ ਦੇ ਮੁਕਾਬਲੇ ਤੇ ਵਰਣ-ਵਿਵਸਥਾ ਦੀਆਂ ਹੱਦਾਂ ਭੰਨ੍ਹਕੇ ਵਿਸ਼ਿਸ਼ਟ ਅਦ੍ਵੈਤਵਾਦੀ ਢੰਗ ਨਾਲ ਸਗੁਣ ਤੇ ਨਿਰਗੁਣ ਦੇ ਦੋਹਾਂ ਰੂਪਾਂ ਵਿਚ ਰਾਮ-ਕ੍ਰਿਸ਼ਣ ਦੀ ਉਪਾਸਨਾ ਦਾ ਪ੍ਰਚਾਰ ਕੀਤਾ । ਸੁਆਮੀ ਰਾਮਾਨੰਦ ਇਸ ਅੰਦੋਲਨ ਦੇ ਨੇਤਾ ਸਨ ।"

ਕਾਸ਼ੀ ਵਾਸੀ ਮੌਲਾਨਾ ਰਸ਼ੀਦੁਦੀਨ ਸਾਹਿਬ ਆਪਣੇ 'ਤਜ਼ਕਿਰਉਲ-ਫੁਕਰਾ' ਨਾਮੀ ਗ੍ਰੰਥ ਵਿਚ ਲਿਖਦੇ ਹਨ—"ਇਸ (ਕਾਸ਼ੀ) ਨਗਰੀ ਵਿਚ ਪੰਚਗੰਗਾ ਘਾਟ ਤੇ ਇਕ ਪ੍ਰਸਿੱਧ ਮਹਾਤਮਾ ਰਹਿੰਦੇ ਹਨ । ਤੇਜ ਦੇ ਪੁੰਜ ਅਤੇ ਪੂਰੀ ਤਰ੍ਹਾਂ ਯੋਗੀਰਾਜ ਹਨ । ਵੈਸ਼ਣਵਾਂ ਦੇ ਮੰਨੇ ਪਰਮੰਨੇ ਆਚਾਰਯ ਹਨ । ਸਦਾਚਾਰ ਅਤੇ ਬ੍ਰਹਮ-ਨਿਸ਼ਠਾ ਦੇ ਸਰੂਪ ਹਨ । ਪਰਮਾਤਮਾ ਦੇ ਰਹੱਸ ਦੇ ਤੱਤ ਨੂੰ ਪੂਰੀ ਤਰ੍ਹਾਂ ਜਾਣਨ-ਹਾਰ ਹਨ । ਸੱਚੇ ਭਗਵਤ ਪ੍ਰੇਮੀਆਂ ਅਤੇ ਬ੍ਰਹਮਲੀਨ ਸਮਾਜ ਵਿਚ ਉਚੇਰਾ ਪ੍ਰਭਾਵ ਰਖਦੇ ਹਨ, ਸਗੋਂ ਧਰਮ ਦੇ ਖੇਤਰ ਵਿਚ ਉਹ ਹਿੰਦੂਆਂ ਦੇ ਧਰਮ-ਕਰਮ ਦੇ ਸਮਰਾਟ ਹਨ । ਸਿਰਫ਼ ਪ੍ਰਭਾਤ ਵੇਲੇ ਆਪਣੀ ਪਵਿੱਤਰ ਗੁਫ਼ਾ ਵਿਚੋਂ ਗੰਗਾ-ਇਸ਼ਨਾਨ ਲਈ ਬਾਹਰ ਨਿਕਲਦੇ ਹਨ । ਉਸ ਪਵਿੱਤਰ ਆਤਮਾ ਨੂੰ ਸੁਆਮੀ ਰਾਮਾਨੰਦ ਕਹਿੰਦੇ ਹਨ । ਉਨ੍ਹਾਂ ਦੇ ਸ਼ਿਸ਼ਾਂ ਦੀ ਗਿਣਤੀ 500 ਤੋਂ ਵਧੀਕ ਹੈ । ਉਸ ਸ਼ਿਸ਼-ਸਮੂਹ ਵਿਚੋਂ 12 ਗੁਰੂ ਦੇ ਖ਼ਾਸ ਕਿਰਪਾ ਪਾਤਰ ਹਨ ਜਿਵੇਂ ਕਬੀਰ, ਪੀਪਾ ਅਤੇ ਰੈਦਾਸ ਆਦਿ । ਭਾਗਵਤਾਂ ਦੇ ਇਸ ਫ਼ਿਰਕੇ ਦਾ ਨਾਮ ਵੈਰਾਗੀ ਹੈ । ਜਿਹੜਾ ਲੋਕ ਤੇ ਪਰਲੋਕ ਦੀਆਂ ਇੱਛਾਵਾਂ ਦਾ ਤਿਆਗ ਕਰਦਾ ਹੈ ਉਸਨੂੰ ਬ੍ਰਾਹਮਣਾਂ ਦੀ ਭਾਸ਼ਾ ਵਿਚ ਵੈਰਾਗੀ ਕਹਿੰਦੇ ਹਨ । ਪ੍ਰਸਿੱਧ ਹੈ ਕਿ ਇਸ ਫ਼ਿਰਕੇ ਦੇ ਮੋਢੀ ਜਗਤ-ਮਾਤਾ ਸੀਤਾ ਜੀ ਹਨ । ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਖ਼ਾਸ ਸੇਵਕ ਹਨੂਮਾਨ ਜੀ ਨੂੰ ਉਪਦੇਸ਼ ਕੀਤਾ ਅਤੇ ਉਸ ਰਿਸ਼ੀ ਆਚਾਰਯ ਵਲੋਂ ਸੰਸਾਰ ਵਿਚ ਇਸ ਸੰਪ੍ਰਦਾਇ ਦਾ ਨਾਂ 'ਸ੍ਰੀ ਸੰਪ੍ਰਦਾਇ' ਹੈ ਅਤੇ ਇਸਦੇ ਮੁਖ ਮੰਤਰੀ ਨੂੰ 'ਰਾਮਤਾਰਕ' ਕਹਿੰਦੇ ਹਨ ਅਤੇ ਇਹ ਕਿ ਉਸ ਪਵਿਤ੍ਰ ਮੰਤ੍ਰ ਦੀ ਗੁਰੂ ਸ਼ਿਸ਼ ਦੇ ਕੰਨ ਵਿਚ ਸਿਖਿਆ ਦਿੰਦੇ ਹਨ ਅਤੇ ਉਰਧਵ-ਪੁੰਡਰ ਤਿਲਕ ਲਾਮ ਅਤੇ (ਉਰਦੂ ਦੇ ਅੱਖਰ) ਮੀਮ ਦੇ ਆਕਾਰ ਦਾ ਮੱਥੇ ਅਤੇ ਹੋਰ 11 ਥਾਵਾਂ ਤੇ ਲਾਉਂਦੇ ਹਨ । ਤੁਲਸੀ ਦਾ ਹੀਰਾ ਜਨੇਊ ਵਿਚ ਗੁੰਦਕੇ ਸ਼ਿਸ਼ ਦੇ ਗਲੇ ਵਿਚ ਪਾਉਂਦੇ ਹਨ । ਉਨ੍ਹਾਂ ਦੀ ਜੀਭ ਜਾਪ ਵਿਚ ਅਤੇ ਮਨ ਸੱਚੇ ਪ੍ਰੀਤਮ ਦੇ ਦਰਸ਼ਨ-ਖੋਜ ਵਿਚ ਰਿਹਾ ਕਰਦਾ ਹੈ । ਪੂਰੀ ਤਰ੍ਹਾਂ ਭਜਨਰੂਪ ਰਹਿਣਾ ਇਸ ਸੰਪ੍ਰਦਾਇ ਦੀ ਰੀਤ ਹੈ । ਬਹੁਤੇ ਸੰਤ ਆਤਮਾਰਾਮੀ ਜਾਂ ਪਰਮਹੰਸੀ ਜੀਵਨ ਬਤੀਤ ਕਰਦੇ ਹਨ ।"[1]

ਆਪਦੇ ਜਨਮ ਅਤੇ ਮਰਨ ਸਮੇਂ ਬਾਰੇ ਚੋਖਾ ਮਤਭੇਦ ਹੈ ਤਾਂ ਵੀ ਆਮ ਤੌਰ ਤੇ ਇਹ ਸਮਾਂ 1356 ਅਤੇ 1467 ਮੰਨਿਆ ਜਾਂਦਾ ਹੈ । ਪਰੰਤੂ ਸ੍ਰੀ ਜਾਨਕੀਦਾਸ

---

1. ਦੇਖੋ : 'ਕਲਿਆਣ' (ਹਿੰਦੀ ਪਰਚਾ) "ਸੰਤ ਅੰਕ", 1994 ਵੈਮਤ, ਗੋਰਖਪੁਰ, ਲੇਖਕ ਸੰਤ ਸ੍ਰੀ ਵਿਦੂ ਬ੍ਰਹਮਚਾਰੀ ਜੀ ।

ਵੈਸ਼ਣਵ ਨੇ ਆਪਦਾ ਅਵਤਾਰ ਇਸ ਤਰ੍ਹਾਂ ਦੱਸਿਆ ਹੈ "ਵਿਦਵਾਨ ਆਧੁਨਿਕ ਕਾਵਿ ਆਦਿ ਦੇ ਨਿਰਮਾਤਿਆਂ ਸਾਹਮਣੇ ਉਪਰੋਕਤ ਸਲੋਕ-ਅਰਧ ਦਾ "ਖੰਨਭੂ ਵੇਦ ਵੇਦ" ਪਾਠ ਹੀ ਆਇਆ ਹੋਵੇਗਾ, ਇਸੇ ਲਈ ਉਨ੍ਹਾਂ ਨੇ ਬਿਕਰਮੀ ਸੰਮਤ 1356 ਵਿਚ ਅਵਤਾਰ ਹੋਣਾ ਲਿਖਿਆ ਹੈ ਪਰੰਤੂ ਆਪਦੇ ਸਮੇਂ ਦੀਆਂ ਕੁਝ ਤੱਥ ਪੂਰਨ ਘਟਨਾਵਾਂ ਇਹ ਦੱਸਦੀਆਂ ਹਨ ਕਿ ਆਪਦਾ ਅਵਤਾਰ 1356 ਵਿਚ ਨਾ ਹੋਕੇ ਇਸ ਨਾਲੋਂ 100 ਜਾਂ 50 ਵਰ੍ਹੇ ਪਹਿਲਾਂ ਹੀ ਹੋਣਾ ਸੰਭਵ ਹੈ। .........ਇਸ ਲਈ ਉਹ ਲਗਭਗ 200 ਵਰ੍ਹੇ ਜ਼ਰੂਰ ਹੀ ਜੀਵੇ ਹੋਣਗੇ। ......ਸ੍ਰੀਮਦ ਆਚਾਰਯ ਦੇ ਮਹਾ ਪ੍ਰਸਥਾਨ ਕਾਲ ਦਾ ਸੰਮਤ 1515 ਦਾ ਸਪੱਸ਼ਟ ਉਲੇਖ ਹੈ।"[1] ਅਯੁਧਿਆਵਾਸੀ ਅਵਧ ਕਿਸ਼ੋਰਦਾਸ ਵੈਸ਼ਣਵ ਨੇ 1992 ਬਿ. ਵਿਚ 'ਸ੍ਰੀ ਰਾਮਾਨੰਦ' ਨਾਟਕ ਲਿਖਿਆ ਜਿਸ ਵਿਚ ਰਾਮਾਨੰਦ ਦਾ ਸੰਮਤ 636 ਦਿੱਤਾ ਹੈ ਜੋ 1356 ਹੀ ਬਣਦਾ ਹੈ, ਇਸੇ ਨੂੰ 'ਰਾਮਾਨੰਦੀ ਸੰਮਤ' ਕਰਕੇ ਯਾਦ ਕੀਤਾ ਜਾਂਦਾ ਹੈ। ਅਗਸਤ ਸੰਹਿਤਾ ਅਨੁਸਾਰ ਸੁਆਮੀ ਜੀ ਦਾ ਅਵਤਾਰ ਕਲਿਜੁਗ ਦੇ 4400 ਵਰ੍ਹੇ ਬੀਤਣ ਤੇ ਹੋਇਆ। ਹਿਸਾਬ ਕਰਨ ਤੇ ਇਹ ਵੀ ਸੰਮਤ 1356 ਜਾਂ 1300 ਵੀ ਹੀ ਬਣਦਾ ਹੈ।

ਆਪਦੀ ਬਹੁਤੀ ਰਚਨਾ ਸੰਸਕ੍ਰਿਤ ਵਿਚ ਹੀ ਹੈ ਜਿਸ ਵਿਚੋਂ 'ਸ੍ਰੀ ਵੈਸ਼ਣਵ ਮਤਾਬਜ ਭਾਸਕਰ ਗ੍ਰੰਥ' ਵਧੇਰੇ ਪ੍ਰਸਿਧ ਹੈ। ਇਕ ਹੋਰ ਗ੍ਰੰਥ 'ਸ੍ਰੀ ਮਦਭਗਵਦ ਗੀਤਾ ਆਨੰਦ ਭਾਸ਼ਯ' ਵੀ ਹੈ। ਆਪਦੀ ਹਿੰਦੀ ਰਚਨਾ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਇਕ ਪਦ ਹੀ ਹੈ। ਪਰਸੂਰਾਮ ਇਸੇ ਪਦ ਨੂੰ ਹੀ ਪ੍ਰਮਾਣਿਕ ਮੰਨਦੇ ਹਨ। ਪਰੰਤੂ ਇਕ ਹੋਰ ਪੁਸਤਕ ਡਾ. ਪੀਤਾਂਬਰ ਦੱਤ ਬੜਥਵਾਲ ਰਚਿਤ (ਪ੍ਰਕਾਸ਼ਕ-ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ)' ਸ੍ਵਾਮੀ ਰਾਮਾਨੰਦ ਕੀ ਹਿੰਦੀ ਰਚਨਾਏਂ', ਮਿਲਦੀ ਹੈ ਜਿਸ ਵਿਚ ਆਪ ਦੀ ਢੇਰ ਸਾਰੀ ਹਿੰਦੀ ਰਚਨਾ ਦਰਜ ਕੀਤੀ ਗਈ ਹੈ। ਬੜਥਵਾਲ ਨੇ ਇਨ੍ਹਾਂ ਦੀ ਹਿੰਦੀ-ਰਚਨਾ ਬਾਰੇ ਟਿੱਪਣੀ ਕਰਦੇ ਹੋਏ ਤਨ ਦਾ ਯੋਗ, ਮਨ ਦਾ ਜੋਗ, ਪ੍ਰਕ੍ਰਿਤੀ, ਈਸ਼ਵਰ, ਮਾਇਆ, ਜੀਵ ਸੰਬੰਧੀ ਉਨ੍ਹਾਂ ਦੇ ਵਿਚਾਰ ਅੰਕਿਤ ਕੀਤੇ ਹਨ। ਆਪ ਵੱਲੋਂ ਦੱਸੀਆਂ ਹਿੰਦੀ ਰਚਨਾਵਾਂ-'ਗਿਆਨ ਤਿਲਕ' ਅਤੇ 'ਯੋਗ ਚਿੰਤਾ ਮਣਿ' ਹਨ।

ਕੁਝ ਨਮੂਨੇ ਦੇਖੋ :

1. ਟੋਪੀ ਕੀ ਲੂੰਗੀ ਸੇਲੀ ਰਾਜੈ, ਗਲ ਵਿਚ ਅਲਫ਼ੀ ਸਾਕਣੀ ਲਾਕੜੀ
2. ਰੁਮ ਰੁਮ ਰਰੰਕਾਰ ਉੱਚਰੰਤ ਵਾਨੀ,
ਸ੍ਰਵਣ ਸੁਨਤਾ ਰਹੇ ਸਮਦ੍ਰਿਸ਼ਟਿ ਮੁਖਿ ਮੋਨ।
ਝਿਲਮਿਲ ਜਯੋਤਿ ਰੁਣਕਾਰ ਝਲਕਤਾ ਰਹੇ,
ਨਾਦ ਬਿੰਦ ਮਿਲ ਗਯਾ ਰੰਗ ਰੇਲਾ।

---

1. 'ਭਗਤਮਾਲ ਸਟੀਕ' ਵਾਰਾਣਸੀ ਪੰਨੇ 142-144.

ਸੁਨਿ ਕੈ ਨੈਹਰੋ ਸੁਨਿ ਸੀਝਤ ਭਹੈ,
ਆਪ ਸੂੰ ਆਪ ਮਿਲੀ ਆਪੂ ਜਾਗਯਾ।
ਸਰੀਰ ਸੋ ਸਰੀਰ ਮਿਲੀ ਸਰੀਰ ਨਿਰਖਤਾ ਰਹੋ,
ਜੀਵ ਸੋਂ ਜੀਵ ਮਿਲੀ ਬ੍ਰਹਮ ਜਾਗਯਾ।।

2. ਕੁਣੀ ਕੁਣੀ, ਰੁਣਝੁਣੀ, ਝੁਣਝੁਣੀ ਨਾਦ ਨਾਦੇ,
ਸੁਖਮਨਾ ਕਾਢ ਕੇ ਸਾਜ ਸਾਜਾ।

"ਰੰ ਰਾਮਾਯ ਨਮ: " ਦਾ ਇਹ ਛੇ-ਅੱਖਰੀ ਮੰਤਰ ਰਾਮਾਨੰਦੀ ਸੰਪ੍ਰਦਾਇ ਦਾ ਗੁਰੂ-ਮੰਤਰ ਹੈ। ਸ੍ਰੀ ਬੱਦਰੀ ਨਾਰਾਇਣ ਸ੍ਰੀਵਾਸਤਵ ਨੇ ਉਪਰੋਕਤ ਦੋਹਾਂ ਪੁਸਤਕਾਂ ਤੇ ਸੰਦੇਹ ਪ੍ਰਗਟ ਕੀਤਾ ਹੈ -"ਰਾਮਾਨੰਦ ਕੀ ਹਿੰਦੀ ਰਚਨਾਏਂ"[1] ਸਾਇਦ 'ਤਪਸੀ ਸ਼ਾਖਾ ਅਤੇ ਕਬੀਰ ਪੰਥੀ ਵਿਦਵਾਨਾਂ ਵਲੋਂ ਲਿਖੀਆਂ ਗਈਆਂ ਹਨ ਅਤੇ ਰਾਮਾਨੰਦ ਨੂੰ ਯੋਗੀ ਸਿੱਧ ਕਰਨ ਲਈ ਉਨ੍ਹਾਂ ਦੇ ਨਾਂ ਉਤੇ ਪ੍ਰਚਲਿਤ ਕੀਤੀਆਂ।"

'ਵੈਸ਼ਵਾਨਰ ਸੰਹਿਤਾ' ਅਨੁਸਾਰ ਸ੍ਵਾਮੀ ਰਾਮਾਨੰਦ ਖੁਦ ਭਗਵਾਨ ਰਾਮਚੰਦਰ ਜੀ ਦਾ ਅਵਤਾਰ ਸਨ—ਰਾਮਾਨੰਦ ਸ੍ਵਯੰ ਰਾਮ : ਪ੍ਰਾਦੁਰਭੂਤੋ ਮਹੀ ਤਲੇ :

ਆਪ ਰਾਮਾਨੁਜ ਜੀ ਦੀ ਪੀੜ੍ਹੀ ਦੇ ਆਚਾਰਯ ਸਨ - ਸ੍ਰੀ ਰਾਮਾਨੁਜ, ਦੇਵਾ ਨੰਦ ਹਰਿਆ ਨੰਦ, ਰਾਘਵਾ ਨੰਦ, ਅਤੇ ਰਾਮਾ ਨੰਦ। ਉਂਜ ਤਾਂ ਸ਼ੁਕਲ ਜੀ ਆਪ ਨੂੰ ਮੱਧ ਯੁਗ ਵਿਚ ਰਾਮ-ਭਗਤੀ ਦਾ ਮੋਢੀ ਸਵੀਕਾਰ ਕਰਦੇ ਹਨ, ਪਰ ਗ੍ਰੰਥ ਸਾਹਿਬ ਵਾਲੇ ਪਦ ਤੋਂ ਆਪ ਮੂਰਤੀ-ਪੂਜਾ ਤੇ ਕਰਮ-ਕਾਂਡ ਦੇ ਵਿਰੋਧੀ ਜਾਪਦੇ ਹਨ। ਪੂਰਾ ਪਦ ਇਸ ਤਰ੍ਹਾਂ ਹੈ :

ਕਤ ਜਾਈਐ ਰੇ ਘਰ ਲਾਗੋ ਰੰਗੁ, ਮੇਰਾ ਚਿਤੁ ਨ ਚਲੈ ਮਨ ਭਇਓ ਪੰਗੁ ॥1॥ ਰਹਾਉ
ਏਕ ਦਿਵਸ ਮਨ ਭਈ ਉਮੰਗ, ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ, ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ ॥ 2 ॥
ਜਹਾ ਜਾਈਐ ਤਹ ਜਲ ਪਾਖਨ, ਤੂੰ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ, ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥
ਸਤਿਗੁਰ ਮੈਂ ਬਲਿਹਾਰੀ ਤੋਰ, ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ, ਗੁਰ ਕਾ ਸਬਦ ਕਾਟੈ ਕੋਟ ਕਰਮ ॥

ਜੈਦੇਵ : ਭਗਤੀ ਲਹਿਰ ਦਾ ਜਦੋਂ ਜ਼ੋਰਦਾਰ ਪ੍ਰਭਾਵ ਪੂਰਬੀ ਭਾਰਤ ਤੇ ਵੀ ਪਿਆ, ਤਾਂ ਸ੍ਰੀ ਵਿਦਿਆਪਤੀ ਅਤੇ ਜੈ ਦੇਵ ਨੇ ਵੀ ਮਿੱਠੀ ਵੀਣਾ ਦੇ ਤਾਰ ਛੂਹੇ। ਸ੍ਰੀ ਜੈਦੇਵ ਦਾ ਜਨਮ ਪਿੰਡ ਕੇਂਦਲੀ ਪਰਗਨਾ ਬੀਰ ਭੂਮ (ਬੰਗਾਲ) ਵਿਚ ਹੋਇਆ

1. ਰਮਾਨੰਦ ਕੀ ਹਿੰਦੀ ਰਚਨਾਏਂ

ਪਰ ਆਪਦੇ ਜਨਮ ਸੰਮਤ ਬਾਰੇ ਕੁਝ ਪਤਾ ਨਹੀਂ ਹੈ।'ਭਗਤ ਨਾਮਾਵਲੀ' (ਕ੍ਰਿਤ ਸ੍ਰੀ ਰਾਧਾ ਕ੍ਰਿਸ਼ਨ ਦਾਸ) ਵਿਚ ਆਪਦੇ ਮਾਤਾ ਪਿਤਾ ਦਾ ਸਮਾਂ 1025 ਈ. ਤੋਂ 1050 ਈ. ਮੰਨਿਆ ਗਿਆ ਹੈ, ਇਸ ਹਿਸਾਬ ਨਾਲ ਆਪਦਾ ਜਨਮ ਗਿਆਰ੍ਹਵੀਂ ਸਦੀ ਈਸਵੀ ਵਿਚ ਹੋਣਾ ਮੰਨਿਆ ਜਾ ਸਕਦਾ ਹੈ। 'ਭਕ੍ਤਮਾਲ' ਵਿਚ ਆਪ ਨੂੰ 'ਕਵਿ ਚਕ੍ਰਵਰਤਿ ਸ੍ਰੀ ਜਯਦੇਵ' ਕਿਹਾ ਗਿਆ ਹੈ। ਤੇ ਪੂਰਾ ਪਦ ਇਸ ਤਰ੍ਹਾਂ ਹੈ:

ਪ੍ਰਚੁਰ ਭਯੋ ਤਿਹੁੰ ਲੋਕ ਗੀਤ ਗੋਬਿੰਦ ਉਜਾਗਰ, ਕੋਕ ਕਾਵਯ ਨਵ ਰਸਨਿ ਸਰਸ ਸਿੰਗਾਰ ਕੋ ਸਾਗਰ।
ਅਸ਼ਟਪਦੀ ਅਭਯਾਸ ਕਰੈ ਤਿਹਿ ਬੁਧਿ ਬਢਾਵੈ, ਰਾਧਾਰਮਣ ਪ੍ਰਸੰਨ ਸੁਨਨ ਨਿਸ਼ਚਯ ਤਹੰ ਆਵੈ॥
ਸੰਤ ਸਰੋਰੁਹ ਖੰਡ ਕੋ, ਪਦ੍ਮਾਵਤਿ ਸੁਖਜਨਕ ਰਵਿ, ਜਯਦੇਵ ਕਵੀ ਨ੍ਰਿਪਚੱਕਵੈ, ਖੰਡ ਮੰਡਲੇਸ੍ਵਰ ਆਨਕਵਿ॥14॥

ਇਸ ਤਰ੍ਹਾਂ ਜੈਦੇਵ ਜੀ 'ਕਾਵਿ ਦੇ ਅਵਤਾਰ' ਅਤੇ 'ਰਾਗ ਦਾ ਖਜ਼ਾਨਾ' ਸਨ, ਗੀਤਿ-ਗੋਬਿੰਦ ਦਾ ਕਰਤਾ ਅਤੇ ਤਿੰਨਾਂ ਲੋਕਾਂ ਵਿਚ ਉਜਾਗਰ ਜੈਦੇਵ 'ਰਾਧਾ ਰਮਣ' ਹੈ ਤੇ ਸ਼ਿੰਗਾਰ ਰਸ ਦਾ ਸਾਗਰ ਹੈ ਤਾਂ ਦੂਜੇ ਪਾਸੇ ਸੰਤ-ਸਮਾਜ ਨੂੰ ਸੁਖ ਦੇਣ ਵਾਲਾ, ਨਾਮੀ, ਅਭਿਆਸੀ ਅਤੇ ਮਹਾ ਮੰਡਲੇਸਵਰ ਕਵੀ ਹੈ। ਇਸਤੋਂ ਛੁਟ ਆਪਦੇ ਲਿਖੇ ਦੋ ਹੋਰ ਸੰਸਕ੍ਰਿਤ ਗ੍ਰੰਥ 'ਚੰਦਰ ਲੋਕ' ਅਤੇ 'ਰਸਨਾ ਰਾਘਵ' ਵੀ ਦੱਸੇ ਜਾਂਦੇ ਹਨ। ਸ੍ਰੀ ਪਰਸ਼ੂਰਾਮ ਚਤੁਰਵੇਦੀ ਦੋਵੇਂ ਜੈਦੇਵਾ ਦੇ (ਭਗਤ ਜੈਦੇਵ ਅਤੇ ਗੀਤਿ ਗੋਵਿੰਦ ਦਾ ਕਰਤਾ ਜੈਦੇਵ) ਇਕ ਹੋਣ ਬਾਰੇ ਸ਼ੰਕਾ ਪ੍ਰਗਟ ਕਰਦੇ ਹਨ - "ਇਸ ਅਨੁਮਾਨ ਦੇ ਆਧਾਰ ਤੇ, ਦੋਵੇਂ ਜੈ ਦੇਵ ਇਕ ਮੰਨੇ ਜਾ ਸਕਦੇ ਹਨ ਪ੍ਰੰਤੂ ਪੱਕੇ ਇਤਿਹਾਸਿਕ ਸਬੂਤਾਂ ਦੀ ਥੁੜ ਵਿਚ, ਇਹ ਅਨੁਮਾਨ ਮਾਤਰ ਹੀ ਕਿਹਾ ਜਾ ਸਕਦਾ ਹੈ। ਪਰੰਤੂ ਇਸ ਬਾਰੇ ਭਾਈ ਗੁਰਦਾਸ ਜੀ ਦੀ ਗੱਲ ਸੁਣੋ :

ਪ੍ਰੇਮ ਭਗਤਿ ਜੈ ਦੇਉ ਕਰ ਗੀਤ ਗੋਵਿੰਦ ਸਹਜ ਧੁਨਿ ਗਾਵੈ।
ਲੀਲ੍ਹਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।
ਅਖਰ ਇਕ ਨ ਆਵੜੈ ਪੁਸਤਕ ਬੰਨ੍ਹ ਸੰਧਿਆ ਕਰ ਆਵੈ।
ਗੁਣ ਨਿਧਾਨ ਘਰ ਆਇਕੈ ਭਗਤ ਰੂਪ ਲਿਖ ਲੇਖ ਬਣਾਵੈ।
ਅਖਰ ਪੜ੍ਹ ਪਰਤੀਤ ਕਰ ਹੁਇ ਵਿਸਮਾਦੁ ਨ ਅੰਗ ਸਮਾਵੈ।
ਵੇਖੈ ਜਾਇ ਉਜਾੜ ਵਿਚ ਬਿਰਖ ਇਕ ਆਚਰਜ ਸੁਹਾਵੈ।
ਗੀਤ ਗੋਵਿੰਦ ਸੰਪੂਰਣੋ ਪਤ ਪਤ ਲਿਖਿਆ ਅੰਤ ਨ ਪਾਵੈ।
ਭਗਤ ਹੇਤ ਪ੍ਰਗਾਸ ਕਰ ਹੋਇ ਦਇਆਲ ਮਿਲੈ ਗਲ ਲਾਵੈ।
ਸੰਤ ਅਨੰਤ ਨ ਭੇਦ ਗਣਾਵੈ। (ਵਾਰ 10-10)

ਜੈ ਦੇਵ ਦੀ ਭਗਤੀ ਰਾਧਾ-ਰਮਣ ਸ੍ਰੀ ਕ੍ਰਿਸ਼ਣ ਦੀ ਭਗਤੀ ਸੀ, ਉਹ ਦਿਨ-ਰਾਤ

ਇਸ਼ ਭਗਤੀ ਵਿਚ ਲੀਨ ਰਹਿੰਦੇ ਹਨ, ਇਸ ਵਿਚ ਸ਼ੰਕੇ ਦੀ ਕੋਈ ਗੁੰਜਾਇਸ਼ ਨਹੀਂ ਹੈ। 'ਗੀਤ-ਗੋਬਿੰਦ' ਦੇ ਭਜਨ ਹੁਣ ਵੀ ਸ੍ਰੀ ਜਗਨਨਾਥ ਦੇ ਮੰਦਿਰ ਵਿਚ ਗਾਏ ਜਾਂਦੇ ਹਨ। 'ਗੀਤ-ਗੋਬਿੰਦ' ਇਕ ਉਹ ਮਹਾਨ ਗ੍ਰੰਥ ਹੈ ਜਿਸ ਦੀ ਪ੍ਰਸਿੱਧੀ ਚੁਪਾਸੇ ਪਸਰੀ ਹੋਈ ਹੈ ਅਤੇ ਜੋ ਮਧੁਰਾ ਭਗਤੀ ਦਾ ਸ੍ਰੇਸ਼ਠ ਕਾਵਿ ਗਿਣਿਆ ਜਾਂਦਾ ਹੈ।

'ਗੀਤ-ਗੋਬਿੰਦ' ਦੀ ਅੰਦਰਲੀ ਗਵਾਹੀ ਅਨੁਸਾਰ ਆਪ ਦੀ ਮਾਤਾ ਦਾ ਨਾਂ ਰਾਧਾ ਦੇਵੀ, ਪਿਤਾ ਦਾ ਨਾਂ ਭੋਜ ਦੇਵ ਤੇ ਪਤਨੀ ਦਾ ਨਾਂ ਪਦਮਾਵਤੀ ਸੀ। ਜਨਮ ਕ੍ਰਿਬਿਲਵ ਜਾਂ ਕੇਂਦਲੀ ਪਿੰਡ (ਵੀਰਭੂਮ) ਵਿਚ ਹੋਇਆ। 'ਗੀਤ-ਗੋਬਿੰਦ' ਵਿਚ ਚਾਰ ਹੋਰ ਕਵੀਆਂ-ਉਮਾਪਤੀ ਧਰ, ਸ਼ਰਣ, ਗੋਵਰਧਨ ਅਤੇ ਧੋਈ ਦਾ ਵੀ ਜ਼ਿਕਰ ਹੈ। ਇਹ ਪੰਜੇ ਕਵੀ ਰਾਜਾ ਲਕਸ਼ਮਣਸੇਨ ਦੇ ਦਰਬਾਰੀ 'ਪੰਜ ਰਤਨ' ਸਨ ਜਿਸਨੂੰ ਮੁਹੰਮਦ ਗੋਰੀ ਦੇ ਸੈਨਾਪਤੀ, ਇਖਤਿਆਰੁਦੀਨ ਮੁਹੰਮਦ ਬਿਨ ਬਖਤਿਆਰ ਨੇ ਸੰਨ 1197 ਵਿਚ ਹਰਾਇਆ ਸੀ। ਇਸ ਗੱਲ ਨਾਲ ਜੈਦੇਵ ਦਾ ਸਮਾ 12ਵੀਂ ਸਦੀ ਹੋਣ ਦੀ ਵੀ ਪੁਸ਼ਟੀ ਹੁੰਦੀ ਹੈ।

ਆਪਦੇ ਦੋ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜਿਨ੍ਹਾਂ ਵਿਚ ਉਨ੍ਹਾਂ ਨੇ 'ਈਸ਼ਵਰ ਦੀ ਹੋਂਦ, ਸੰਜਮੀ ਜੀਵਨ ਅਤੇ ਪ੍ਰੇਮ-ਭਗਤੀ ਦਾ ਵਰਣਨ ਕੀਤਾ ਹੈ। ਇਕ ਪਦ ਦੇਖੋ :

1. ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ।
   ਪਰਮਦਭੁਤੰ ਪਰਕ੍ਰਿਤਿ ਪਰੰ ਜਦਿ ਚਿੰਤਿ ਸਰਬ ਗਤੰ।
   ਕੇਵਲ ਰਾਮ ਨਾਮ ਮਨੋਰਮੰ. ਬਦਿ ਅੰਮ੍ਰਿਤ ਤਤ ਮਇਅੰ।
   ਨ ਦਨੋਤਿ ਜਸ ਮਰਣੇਨ ਜਨਮ ਜਰਾਧਿ ਮਰਣ ਭਇਅੰ। ਰਹਾਉ।
   ਇਛਸਿ ਜਮਾਦਿ ਪਰਾ ਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ।
   ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨਮਿਦੰ।
   ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧਿ ਆਚਰਣੰ।
   ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ।
   ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ।
   ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ।
   ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ।
   ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ। (ਗੂਜਰੀ)

ਸਧਨਾ :- ਨਾਮ ਦੇਵ ਦੇ ਸਮਕਾਲੀ, ਜਾਤ ਦੇ ਕਸਾਈ ਪਰ ਪੁੱਜੇ ਹੋਏ ਸੰਤ-ਭਗਤ ਹੋ ਗਏ ਹਨ। ਮਹਾਰਾਸ਼ਟਰ ਦੇ ਸੰਤ ਕਵੀਆਂ ਨਾਮਦੇਵ ਅਤੇ ਗਿਆਨ ਦੇਵ ਨਾਲ ਆਮ ਮਿਲਦੇ ਰਹਿੰਦੇ ਸਨ। ਮਹਾਤਮਾ ਰਵਿਦਾਸ ਜੀ ਨੇ ਆਪ ਨੂੰ ਇਉਂ ਯਾਦ ਕੀਤਾ ਹੈ—

ਨਾਮਦੇਵ ਕਬੀਰ ਤਿਲੋਚਨੁ ਸਧਨਾ ਸੈਨੁ ਤਰੈ

ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ।

ਸਧਨਾ ਜੀ ਪੇਸ਼ੇ ਵਲੋਂ ਕਸਾਈ ਸਨ, ਪਰ ਕਹਿੰਦੇ ਹਨ ਕਿ ਇਹ ਮਾਸ ਮੁੱਲ ਲਿਆ ਕੇ ਵੇਚਦੇ ਸਨ, ਹੱਥੀਂ ਪਸ਼ੂ-ਵਧ ਨਹੀਂ ਕਰਦੇ ਸਨ । ਮੂਰਤੀ ਪੂਜਾ ਸ਼ੁਰੂ ਕਰਕੇ ਇਨ੍ਹਾਂ ਨੇ ਸ਼ੁਧ ਪਾਰਬ੍ਰਹਮ ਦੀ ਅਨਿੰਨ ਭਗਤੀ ਪ੍ਰਾਪਤ ਕੀਤੀ ।

ਆਪਦੇ ਜਨਮ ਬਾਰੇ ਇਸਤੋਂ ਵਧ ਪਤਾ ਨਹੀਂ ਕਿ ਆਪ ਹੈਦਰਾਬਾਦ ਸਿੰਧ ਦੇ ਇਲਾਕੇ ਦੇ ਨਗਰ ਸੇਹਵਾਨ ਦੇ ਰਹਿਣ ਵਾਲੇ ਸਨ । ਇਕ ਸਾਖੀ ਪ੍ਰਸਿੱਧ ਹੈ ਕਿ ਸਧਨਾ ਜੀ ਇਕ ਬੱਕਰੇ ਦੇ ਗੁਪਤ ਅੰਗ ਕੱਟਣ ਲੱਗੇ ਤਾਂ ਉਹ ਹੱਸ ਪਿਆ । ਇਸ ਤੇ ਸਧਨਾ ਜੀ ਨੂੰ ਵੈਰਾਗ ਹੋ ਗਿਆ । ਇਹ ਵੀ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਵੱਟਿਆਂ ਦੀ ਥਾਂ ਸਾਲਿਗਰਾਮ ਨਾਲ ਹੀ ਤੋਲਣ ਦਾ ਕੰਮ ਕਰਦੇ ਹੁੰਦੇ ਸਨ । ਪ੍ਰਤਾਪ ਸਿੰਘ ਗਿਆਨੀ ਆਪ ਦੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਪਦ ਦਾ ਪਿਛੋਕੜ ਇਉਂ ਦੱਸਦੇ ਹਨ "ਸਧਨਾ ਜੀ ਦੇ ਜੀਵਨ ਵਿਚ ਇਹ ਬ੍ਰਿਤਾਂਤ ਵੀ ਆਉਂਦਾ ਹੈ ਕਿ ਇਕ ਵੇਰ ਇਕ ਰਾਜਾ ਨੇ ਧਾਰਮਿਕ ਮਤਭੇਦ ਦੇ ਕਾਰਨ ਆਪਨੂੰ ਪਕੜ ਲੀਤਾ ਤੇ ਹੁਕਮ ਦਿੱਤਾ ਕਿ 'ਤੂੰ ਕਸਾਈ ਹੋਣ ਕਰਕੇ ਭਗਤੀ ਨਹੀਂ ਕਰ ਸਕਦਾ, ਇਸ ਲਈ ਰਾਤ ਨੂੰ ਮੇਰੇ ਲਈ ਮਾਸ ਬਣਾਇਆ ਕਰ । ਸਧਨਾ ਕਸਾਈਪੁਣੇ ਨੂੰ ਕਦੋਂ ਤੋਂ ਛੱਡ ਚੁੱਕੇ ਸਨ, ਇਸ ਲਈ ਉਨ੍ਹਾਂ ਨੇ ਇਹ ਅਯੋਗ ਹੁਕਮ ਮੰਨਣ ਤੋਂ ਨਾਹ ਕਰ ਦਿੱਤੀ । ਰਾਜੇ ਨੇ ਕ੍ਰੋਧ ਕਰਕੇ ਇਨ੍ਹਾਂ ਨੂੰ ਜ਼ਿੰਦਾ ਜੀਅ ਕੰਧ ਵਿਚ ਚਿਣੇ ਜਾਣ ਦੀ ਸਜ਼ਾ ਦਿੱਤੀ । ਉਸ ਸਮੇਂ ਆਪ ਨੇ ਰੱਬ ਦੇ ਚਰਨਾਂ ਵਿਚ ਇਹ ਅਰਦਾਸ ਕੀਤੀ—

> ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖ ਧਾਰੀ ।
> ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ ॥
> ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ?
> ਸਿੰਘ ਸਰਨ ਕਤ ਜਾਈਐ ਜਉ ਜੰਬੁਕ ਗ੍ਰਾਸੈ ॥ ਰਹਾਉ ।
> ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ।
> ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥
> ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
> ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚੜਾਵਉ ॥
> ਮੈਂ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ।
> ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ (ਬਿਲਾਵਲੁ)

ਵੇਣੀ : ਇਸ ਕਵੀ ਬਾਰੇ ਵੀ ਕੁਝ ਵਿਸ਼ੇਸ਼ ਪਤਾ ਨਹੀਂ ਚਲਦਾ । ਸ੍ਰੀ ਮਥੁਰਾ ਮੰਡਲ ਕੇ ਭਗਤ ਗਣ' ਸਿਰਲੇਖ ਅਧੀਨ ਭਗਤ ਮਾਲ ਵਿਚ ਜਿਨ੍ਹਾਂ ਕਵੀਆਂ ਦਾ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਵਿਚੋਂ ਇਕ 'ਵੇਣੀ' ਵੀ ਹੈ— 'ਚਤੁਰਭੁਜ ਚਰਿਤਾ ਵਿਤਣੁਦਾ, ਵੇਣੀ ਪਦ ਮੇ ਸਿਰਧਤੇ ਮਥੁਰਾ ਮੰਡਲ ਬਸਤ ਜੋ, ਦਜਾ ਦ੍ਰਿਸ਼ਟਿ ਮੇ ਮੈ

ਕਰੋਂ ॥ 203 ॥

ਅੱਗੋਂ ਪ੍ਰਿਯਾਦਾਸ ਜੀ ਦੀ ਟੀਕਾ ਵਿਚ ਇਸ ਕਵੀ ਨੂੰ ਲਾਹੌਰ ਵਾਸੀ ਦੱਸਿਆ ਗਿਆ ਹੈ ਅਤੇ ਪ੍ਰਭੂ ਸੇਵਾ ਵਿਚ ਲੀਨ ਹੋ ਕੇ ਸਾਰੇ ਸੰਸਾਰ ਨੂੰ ਸੁਆਹ ਸਮਝਣ ਵਾਲਾ ਭਗਤੀ ਵਿਚ ਪੁੱਜਾ ਹੋਇਆ ਸੰਤ ਦੱਸਿਆ ਹੈ—

ਕਹੀ ਨਾਭਾ ਸੁਾਮੀ ਆਪ ਗਾਯੋ ਮੈਂ ਪ੍ਰਤਾਪ।
ਸੰਤ ਬਸੈ ਬ੍ਰਜ ਮਾਹਿ ਸੋ ਤੋ ਮਹਿਮਾ ਅਪਾਰ ਹੈ।
ਭਯੋ ਗੁੰਜਾ ਮਾਲੀ ਗੁੰਜਾ ਹਾਰਧਾਰੀ ਨਾਮ ਪਰਯੋ।
ਲਾਹੌਰ ਮੇਂ ਕਰੇ ਬਾਸ ਆਗੇ ਸੁਨੋ ਸਾਰ ਹੈ।
ਸੁਤ ਬਧੂ ਵਿਧਵਾ ਸੋ ਬੋਲਿਕੇ ਸੁਨਾਈ ਛੇਹੁ!
ਧਨ ਪਤਿ ਗ੍ਰਿਹ ਸ੍ਰੀ ਗੋਪਾਲ ਭਰਤਾਰ ਹੈ।
ਦੇਵੇਂ ਪ੍ਰਭੂ ਸੇਵਾ ਮਾਂਗੈ ਨਾਰੀ ਬਾਰ ਬਾਰ ਯਹ।
ਡਾਰੈ ਸਬ ਵਾਰ ਯਾਪੈ ਗਨੈ ਜਗ ਛਾਰ ਹੈ ॥ 415 ॥

ਇਸ ਪਦ ਵਿਚੋਂ ਭਗਤ ਜੀ ਦੇ ਨਿਜੀ ਜੀਵਨ ਬਾਰੇ ਵੀ ਕੁਝ ਸੰਕੇਤ ਮਿਲਦੇ ਹਨ, ਪਰੰਤੂ ਭਾਈ ਗੁਰਦਾਸ ਜੀ ਦੇ ਪਦ ਤੋਂ ਇਨ੍ਹਾਂ ਦੇ ਜੀਵਨ ਬਾਰੇ ਹੋਰ ਵੀ ਚੰਗਾ ਪ੍ਰਕਾਸ਼ ਪੈਂਦਾ ਹੈ ਕਿ ਆਪ ਪੁੱਜੇ ਹੋਏ ਘਰ-ਗ੍ਰਿਹਸਥੀ ਸੰਤ ਸਨ। ਇਕਾਂਤ ਭਜਨ ਕਰਦੇ ਸਨ, ਘਰ ਦਾ ਗੁਜ਼ਾਰਾ ਨਹੀਂ ਟੁਰਦਾ ਸੀ। ਇਕ ਵਾਰ ਪ੍ਰਭੂ ਨੇ ਪ੍ਰਸੰਨ ਹੋਕੇ ਸੁਦਾਮੇ ਵਾਂਗ ਉਸਦਾ ਸਾਰਾ ਦਲਿੱਦਰ ਦੂਰ ਕਰ ਦਿੱਤਾ। ਪੂਰਾ ਪਦ ਦੇਖੋ:

ਗੁਰਮੁਖਿ ਬੇਣੀ ਭਗਤਿ ਕਰ ਜਾ ਇਕ ਇਕਾਂਤ ਬਹੈ ਲਿਵਲਾਵੈ।
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖ ਲਖਾਵੈ।
ਘਰ ਆਯਾ ਜਾਂ ਪੁਛੀਐ ਰਾਜ ਦੁਆਰ ਗਿਆ ਆਲਾਵੈ।
ਘਰ ਸਭ ਵੱਥੂ ਮੰਗੀਅਨ ਵਲ ਛਲ ਕਰਕੈ ਝੱਤ ਲੰਘਾਵੈ।
ਵੱਡਾ ਸਾਂਗ ਵਰਤਦਾ ਓਹੁ ਇਕ ਮਨ ਪਰਮੇਸਰ ਧਯਾਵੈ।
ਪੈਜ ਸਵਾਰੈ ਭਗਤ ਦੀ ਰਾਜਾ ਹੁਇਕੈ ਘਰ ਚਲ ਆਵੈ।
ਦੇਇ ਦਿਲਾਸਾ ਤੁਸ ਕੈ ਅਣਗਣਤੀ ਖਰਚੀ ਪਹੁੰਚਾਵੈ।
ਓਥਹੁੰ ਆਯਾ ਭਗਤ ਪਾਸ ਹੋਇ ਦਿਆਲ ਹੇਤ ਉਪਜਾਵੈ।
ਭਗਤ ਜਨਾਂ ਜੈਕਾਰ ਕਰਾਵੈ। (ਵਾਰ 10-14)

ਪੰਜਾਬ ਦੇ ਇਹ ਕਵੀ ਬੇਣੀ ਜੀ ਆਪਣੇ ਵੇਲੇ ਦੇ ਪ੍ਰਸਿੱਧ ਸੰਤ ਹੋਏ ਹਨ, ਇਸੇ ਲਈ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਮਿਲਿਆ ਹੈ ਜਿਥੇ ਆਪਦੇ ਤਿੰਨ ਪਦ (ਸ੍ਰੀ ਰਾਗ, ਰਾਮਕਲੀ ਤੇ ਪ੍ਰਭਾਤੀ ਰਾਗ) ਸ਼ਾਮਲ ਹਨ। ਇਕ ਪਦ (ਪ੍ਰਭਾਤੀ) ਦੇਖੋ:

ਤਨਿ ਚੰਦਨੁ ਮਸਤਕਿ ਪਾਤੀ, ਰਿਦ ਅੰਤਰਿ ਕਰਤਲ ਕਾਤੀ।

ਠਗ ਦਿਸਟਿ ਬਗਾ ਲਿਵ ਲਾਗਾ, ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥ 1 ॥
ਕਲਿ ਭਗਵਤ ਬੰਦ ਚਿਰਾਮੰ, ਕ੍ਰੂਰ ਦਿਸਟਿ ਰਤਾ ਨਿਸਿਬਾਦੰ ॥ 2 ॥ ਰਹਾਉ
ਨਿਤ ਪ੍ਰੀਤਿ ਇਸਨਾਨ ਸਰੀਰੰ, ਦੁਇ ਧੋਤੀ ਕਰਮ ਮੁਖਿ ਖੀਰੰ ॥
ਰਿਦੈ ਛੁਰੀ ਸੰਧਿਆਨੀ, ਪਰ ਦਰਬੁ ਹਿਰਨ ਕੀ ਬਾਨੀ ॥ 2 ॥
ਸਿਲ ਪੂਜਸਿ ਚਕ੍ਰ ਗਣੇਸੰ, ਨਿਸਿ ਜਾਗਸਿ ਭਗਤ ਪ੍ਰਵੇਸੰ ॥
ਪਗ ਨਾਚਸਿ ਚਿਤੁ ਅਕਰਮੰ, ਏ ਲੰਪਟ ਨਾਚ ਅਧਰਮੰ ॥ 3 ॥
ਮ੍ਰਿਗ ਆਸਣੁ ਤੁਲਸੀ ਮਾਲਾ, ਕਰ ਊਜਲ ਤਿਲਕੁ ਕਪਾਲਾ ॥
ਰਿਦੈ ਕੂੜੁ ਕੰਠਿ ਰੁਦ੍ਰਾਖੰ, ਰੇ ਲੰਪਟ ਕ੍ਰਿਸਨੁ ਅਭਾਖੰ ॥ 4 ॥
ਜਿਨਿ ਆਤਮ ਤਤੁ ਨ ਚੀਨ੍ਹਿਆ, ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖ ਧਿਆਵੈ, ਬਿਨੁ ਸਤਿਗੁਰ ਬਾਟ ਨ ਪਾਵੈ ॥ 5 ॥

ਸੰਤ ਨਾਮਦੇਵ : ਨਾਮਦੇਵ ਦਾ ਜਨਮ26ਅਕਤੂਬਰ, 1270 ਈ. ਵਿਚ ਨਰਸੀ ਬਾਮਨੀ ਵਿਖੇ ਹੋਇਆ । ਪਿਤਾ ਦਾਮਾ ਸੇਠ ਅਤੇ ਮਾਤਾ ਗੋਣਾਈ ਛੀਂਬਾ ਕੰਮ ਕਰਦੇ ਸਨ ਅਤੇ ਪੰਢਰਪੁਰ ਦੇ ਵਿੱਠਲ ਦੇ ਭਗਤ ਸਨ । ਇਨ੍ਹਾਂ ਦੇ ਗੁਰੂ ਵਿਸੋਬਾ ਖੇਚਰ ਸਨ ਜਿਨ੍ਹਾਂ ਨੂੰ ਪਾ ਕੇ ਨਾਮਦੇਵ ਦਾ ਜੀਵਨ ਪੂਰੀ ਤਰ੍ਹਾਂ ਬਦਲ ਗਿਆ । ਪਹਿਲਾਂ ਉਹ ਵਿੱਠਲ ਦੇ ਉਪਾਸਕ ਸਨ ਤੇ ਮੂਰਤੀ ਪੂਜਾ ਕਰਦੇ ਸਨ, ਮਗਰੋਂ ਗੁਰੂ ਦੀ ਪ੍ਰਾਪਤੀ ਪਿਛੋਂ ਸਰਵ ਵਿਆਪੀ ਪਰਮਾਤਮਾ ਦੀ ਪੂਜਾ ਕਰਨ ਲੱਗੇ, ਭਾਵੇਂ ਵਿੱਠਲ ਉਨ੍ਹਾਂ ਦੇ ਪ੍ਰਭੂ ਲਈ ਵਰਤੇ ਗਏ ਕਈ ਪਿਆਰੇ ਨਾਵਾਂ ਵਿਚੋਂ ਇਕ ਰਿਹਾ । ਪ੍ਰਭੂ-ਭਗਤੀ, ਸਤ ਸੰਗਤ, ਨਿਰਛਲ ਤੇ ਪਵਿਤ੍ਰੱਰ ਜੀਵਨ, ਨੈਤਿਕ ਮੁੱਲ, ਕਿਰਤ ਕਮਾਈ ਕਰਨਾ, ਕਰਮਕਾਂਡ ਦਾ ਵਿਰੋਧ ਅਤੇ ਈਸ਼ਵਰ ਪ੍ਰਾਪਤੀ ਲਈ ਮਨ ਦੀ ਸੁੱਧੀ ਆਦਿ ਉਨਾਂ ਦੇ ਕਾਵਿ ਦੇ ਕੁਝ ਵਿਸ਼ੇ ਸਨ ।

ਠਾਕੁਰ ਨੂੰ ਦੁੱਧ ਪਿਲਾਉਣਾ, ਮੰਦਰ ਘੁੰਮ ਜਾਣਾ, ਠਾਕੁਰ ਵਲੋਂ ਛਪਰ ਪਾਉਣਾ, ਮੋਈ ਗਾਂ ਨੂੰ ਜੀਵਾਉਣਾ, ਮਸਤ ਹਾਥੀ ਦਾ ਚਿੰਘਾੜ ਕੇ ਪਿੱਛੇ ਨੱਸਣਾ ਆਦਿ ਕਈ ਕ੍ਰਿਸਮੇ ਆਪਦੇ ਨਾਂ ਨਾਲ ਜੋੜੇ ਜਾਂਦੇ ਹਨ । ਦੇਸ਼ਾਟਨ ਕਰਦੇ ਇਹ ਪੰਜਾਬ ਆ ਨਿਕਲੇ ਤੇ 18-20 ਵਰ੍ਹੇ ਘੁਮਾਣ (ਜ਼ਿਲਾ ਗੁਰਦਾਸਪੁਰ) ਵਿਚ ਰਹਿ ਕੇ ਉਥੇ ਹੀ ਸਰੀਰ ਦਾ ਤਿਆਗ ਕੀਤਾ । ਇਨ੍ਹਾਂ ਦਾ ਪਰਲੋਕ ਸਿਧਾਰਨਾ 1407 ਈ. ਦੀ ਘਟਨਾ ਹੈ ।

ਆਪਦੇ 61 ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ । ਇਸ ਤੋਂ ਛੁਟ ਹੋਰ ਬਹੁਤ ਸਾਰੀ ਬਾਣੀ ਮਰਾਠੀ ਵਿਚ ਵੀ ਮਿਲਦੀ ਹੈ ਤੇ ਹਿੰਦੀ ਵਿਚ ਵੀ । ਮਹਾਰਾਸ਼ਟਰ ਸਰਕਾਰ ਵਲੋਂ ਇਨ੍ਹਾਂ ਦੀ ਸਮੁੱਚੀ ਬਾਣੀ 'ਸ੍ਰੀ ਨਾਮਦੇਵ ਗਾਥਾ' ਨਾਂ ਹੇਠ 1970 ਵਿਚ ਛਾਪੀ ਗਈ ਹੈ, ਜਿਸ ਵਿਚ ਕੁਲ ਪਦਾਂ ਜਾਂ ਅਭੰਗਾਂ ਦੀ ਗਿਣਤੀ 2336 ਹੈ, ਇਸ ਤੋਂ ਛੁੱਟ 13 ਸਾਖੀਆਂ ਵੀ ਦਰਜ ਹਨ । ਇਨ੍ਹਾਂ ਤੋਂ ਛੁੱਟ ਪਰਿਵਾਰ ਦੇ ਹੋਰ ਲੋਕਾਂ ਤੇ ਪਤਨੀ ਜਨਾਬਾਈ ਦੇ 548 ਪਦ ਵੀ ਸ਼ਾਮਲ ਹਨ । ਪਦ ਸੰਖਿਆ 2108 ਤੋਂ 2337 ਤਕ ਹਿੰਦੀ ਪਦਾਵਲੀ ਹੈ ਜਿਸ ਵਿਚ 13 ਸਾਖੀਆਂ ਵੀ

ਦਰਜ ਹਨ ।

ਨਾਮਦੇਵ ਦੀ ਬਾਣੀ ਵਿਚ ਪ੍ਰੇਮ ਭਗਤੀ ਦੀ ਪ੍ਰਧਾਨਤਾ ਹੈ । ਆਪ ਜਾਤ-ਪਾਤ, ਉਚ-ਨੀਚ, ਬਾਹਰੀ ਕਰਮ ਕਾਂਡ ਅਤੇ ਭੇਖਾਚਾਰ ਦੇ ਵਿਰੁਧ ਸਨ ਅਤੇ ਸਭਨਾ ਨੂੰ ਏਕਤਾ, ਪਿਆਰ ਤੇ ਸੇਵਾ-ਪਰਉਪਕਾਰ ਦਾ ਉਪਦੇਸ਼ ਦਿੱਤਾ । ਇਕ ਨਮੂਨਾ ਦੇਖੋ :

ਰਾਮ ਬੋਲੇ ਰਾਮ ਬੋਲੇ ਰਾਮ ਬਿਨਾ ਕੋ ਬੋਲੈ ਰੇ ਭਾਈ ॥ ਟੇਕ ॥
ਏਕਲ ਮੀਟੀ ਕੁੰਜਰ ਚੀਟੀ ਭਾਜਨ ਹੈ ਬਹੁ ਨਾਨਾ ।
ਥਾਵਰ ਜੰਗਮ ਕੀਟ ਪਤੰਗਾ, ਸਭ ਮਹਿ ਰਾਮ ਸਮਾਨਾ ॥ 1 ॥
ਏਕਲ ਚਿੰਤਾ ਰਾਖਿਲੇ ਨਿਤਾ ਛੂਟੇ ਸਭ ਆਸਾ ।
ਪ੍ਰਣਵਤ ਨਾਮਾ ਭਯੇ ਨਿਹਕਾਮਾ ਤੁਮ ਠਾਕੁਰ ਮੈਂ ਦਾਸਾ ॥ 2 ॥

ਸਾਖੀ : ਅਭਿਅੰਤਰ ਨਹੀਂ ਭਾਵ, ਨਾਮ ਕਹੈ ਹਠਿ ਨਾਂਵ ਸੂੰ ।
ਨੀਰ ਬਿਹੂਣੀ ਨਾਵ, ਕੈਸੇ ਤਿਰਿਬੋਂ ਕੇਸਵੇ ॥ 1 ॥
ਨਾਮ ਕਹੈ ਰੇ ਪ੍ਰਾਨੀਯਾਂ, ਨੀਂਦਨ ਕੂੰ ਕਛੂ ਨਾਹਿ ।
ਕੌਨ ਭਾਂਤਿ ਹਰਿ ਸੇਇਯੇ, ਰਾਮ ਸਬਨ ਹੀ ਮਾਹਿ ॥ 6 ॥
ਦਾਨ ਪੁਨਿ ਪਾਸੰਗ ਤੁਲੈ, ਅਹੰਡੇ ਸਬ ਆਚਾਰ ।
ਨਾਮ ਕਹੈ ਹਰਿ ਨਾਮ ਸਮਿ, ਤੁਲੈ ਨ ਜਗ ਬਯੌਹਾਰ ॥ 23 ॥

ਤ੍ਰਿਲੋਚਨ : ਨਾਮ ਦੇਵ ਦੇ ਨਾਲ ਹੀ ਭਗਤ ਤ੍ਰਿਲੋਚਨ ਦਾ ਨਾਮ ਵੀ ਆਉਂਦਾ ਹੈ । ਭਗਤ ਕਬੀਰ ਦਾਸ ਅਤੇ ਭਾਈ ਗੁਰਦਾਸ ਜੀ ਨੇ ਦੋਹਾਂ ਵਿਚ ਵਾਰਤਾਲਾਪ ਹੁੰਦੀ ਦੱਸੀ ਹੈ ਤੇ ਧਾਰਮਿਕ, ਨੈਤਿਕ, ਪਰਮਾਰਥਿਕ ਵਿਸ਼ਿਆਂ ਬਾਰੇ ਦੋਹਾਂ ਦਾ ਆਦਾਨ-ਪ੍ਰਦਾਨ ਹੁੰਦਾ ਵੀ ਦੱਸਿਆ ਹੈ । ਤ੍ਰਿਲੋਚਨ ਤੇ ਨਾਮਦੇਵ ਜੀ ਦੇ ਗੁਰੂ 'ਭਗਤਮਾਲ' ਨੇ ਸ੍ਰੀ ਗਿਆਨਦੇਵ ਦੱਸੇ ਹਨ, ਭਾਵੇਂ ਨਾਮਦੇਵ ਬਾਰੇ ਇਹ ਠੀਕ ਨਹੀਂ । ਕਬੀਰ ਦੇ ਸ਼ਲੋਕਾਂ ਵਿਚ—

ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨੁ ਮੀਤ ।
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ 212 ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸਮਾਲਿ ।
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ 213 ॥

ਭਾਈ ਗੁਰਦਾਸ ਜੀ ਲਿਖਦੇ ਹਨ—

ਦਰਸ਼ਨ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨ ਆਵੈ ।
ਭਗਤਿ ਕਰਨ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤ ਸੁਣਾਵੈ ।

ਖੈਰ, ਦੋਵੇਂ ਸਮਕਾਲੀ ਹੀ ਨਹੀਂ, ਨਿਕਟਵਰਤੀ ਵੀ ਸਨ । ਤ੍ਰਿਲੋਚਨ ਜੀ ਦਾ ਜਨਮ 1267 ਵਿਕ੍ਰਮੀ ਵਿਚ ਪਿੰਡ ਬਾਰਸੀ ਜ਼ਿਲਾ ਸ਼ੋਲਾਪੁਰ ਵਿਚ ਹੋਇਆ । ਤ੍ਰਿਲੋਚਨ ਜੀ ਗ੍ਰਿਹਸਥੀ ਸੰਤ ਸਨ ਤੇ ਪਰੰਪਰਾ ਹੈ ਕਿ ਭਗਵਾਨ ਖੁਦ ਨੌਕਰ ਬਣ

ਕੇ ਇਨ੍ਹਾਂ ਦੀ ਸੇਵਾ ਕਰਦੇ ਰਹੇ ਹਨ । ਗ੍ਰੰਥ ਸਾਹਿਬ ਵਿਚ ਇਨ੍ਹਾਂ ਦੇ ਹੋਰ ਪਦ ਨਹੀਂ ਮਿਲਦੇ ਹਨ । ਇਕ ਪਦ (ਗੂਜਰੀ) ਪੇਸ਼ ਹੈ-

ਅੰਤਿਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ,
ਸਰਪ ਜੋਨਿ ਵਲਿ ਵਲਿ ਅਉਤਰੈ, ਅਰੀ ਬਾਈ ਗੋਬਿੰਦ ਨਾਮੁ ਮਤਿ
ਬੀਸਰੈ ॥ ਰਹਾਉ
ਅੰਤਿਕਾਲਿ ਜੋ ਇਸਤਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ,
ਬੇਸਵਾ ਜੋਨਿ ਵਲਿ ਵਲਿ ਅਉਤਰੈ ।
ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ,
ਸੂਕਰ ਜੋਨ ਵਲਿ ਵਲਿ ਅਉਤਰੈ
ਅੰਤਿ ਕਾਲਿ ਜੋ ਮੰਦਿਰ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ,
ਪ੍ਰੇਤ ਜੋਨਿ ਵਲਿ ਵਲਿ ਅਉਤਰੈ ।
ਅੰਤਿ ਕਾਲਿ ਨਾਰਾਇਣ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ,
ਬਦਤਿ ਤਿਲੋਚਨ ਤੇ ਨਰ ਮੁਕਤਾ, ਪੀਤੰਬਰ ਤਾਕੇ ਰਿਦੈ ਬਸੈ ॥

ਸੈਨ : ਆਪਣੇ ਵੇਲੇ ਦੇ ਮੰਨੇ ਪਰਮੰਨੇ ਸੰਤ ਸਨ । ਗਿਆਨੀ ਪ੍ਰਤਾਪ ਸਿੰਘ ਅਨੁਸਾਰ ਆਪ ਬਾਂਧਵਗੜ੍ਹ (ਰੀਵਾ) ਦੇ ਰਾਜਾ ਰਾਮ ਦੇ ਨਾਈ ਸਨ, ਭਗਤਮਾਲ ਦੇ ਟੀਕੇ ਵਿਚ ਇਸ ਰਾਜੇ ਦਾ ਨਾਂ ਬੀਰ ਸਿੰਘ ਬਘੇਲਾ ਆਇਆ ਹੈ । ਚਤੁਰਵੇਦੀ ਜੀ ਇਸਨੂੰ ਦੱਖਣ ਦਾ ਮਰਾਠੀ ਦਾ ਸੰਤ ਮੰਨਦੇ ਹਨ ਅਤੇ ਨਾਲ ਹੀ ਇਹ ਵੀ ਕਿ ਮਗਰੋਂ ਉੱਤਰ ਵਿਚ ਆ ਕੇ ਰਾਮਾਨੰਦ ਦੇ ਸਿਸ਼ ਬਣੇ- "ਦੱਖਣ ਵਿਚ ਇਹ ਪ੍ਰਸਿੱਧ ਹੈ ਕਿ ਇਹ ਬੀਦਰ ਦੇ ਰਾਜੇ ਕੋਲ ਰਹਿੰਦੇ ਸਨ ਤੇ ਸੰਤ ਗਿਆਨ ਦੇਵ ਦੀ ਸਿਸ਼ ਮੰਡਲੀ ਵਿਚ ਸਨ । ਭਗਵਾਨ ਦੇ ਨਾਈ ਬਣਕੇ ਰਾਜੇ ਦੀ ਸੇਵਾ ਕਰਨ ਬਾਰੇ, ਮਰਾਠੀ ਵਿਚ ਇਨ੍ਹਾਂ ਦੇ ਕਈ 'ਅਭੰਗ' ਪ੍ਰਚਲਿਤ ਹਨ ਜਿਨ੍ਹਾਂ ਵਿਚ ਪੰਢਰਪੁਰ ਦੇ ਵਿਠੱਲਨਾਥ ਦੀ ਉਸਤਤ ਹੈ । ਇਸਤੋਂ ਇਹ ਵਾਰਕਾਰੀ ਸੰਪ੍ਰਦਾਇ ਦੇ ਜਾਪਦੇ ਹਨ । ਇਹ ਅਸੰਭਵ ਨਹੀਂ ਕਿ ਇਹ ਪਹਿਲਾਂ ਉਪਰੋਕਤ ਰਾਜਿਆਂ ਵਿਚੋਂ ਕਿਸੇ ਇਕ ਦੇ ਸੇਵਕ ਰਹੇ ਹੋਣ, ਫਿਰ ਦੂਜੇ ਕੋਲ ਚਲੇ ਗਏ ਹੋਣ । ਪਰ ਗਿਆਨ ਦੇਵ (ਸੰ. 1329-50) ਅਤੇ ਰਾਮਾਨੰਦ (1396-1505) ਦੇ ਸਮੇਂ ਵਿਚ ਬਹੁਤ ਅੰਤਰ ਹੋਣ ਕਾਰਨ ਦੋਵਾਂ ਨਾਲ ਉਨ੍ਹਾਂ ਦਾ ਸਤਸੰਗ ਹੋਣਾ ਸੰਭਵ ਨਹੀਂ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕ ਪਦ ਵਿਚ ਸੈਨ ਨੇ ਕਿਹਾ ਹੈ- "ਰਾਮਾ ਭਗਤਿ ਰਾਮਾਨੰਦ ਜਾਨੈ, ਪੂਰਨ ਪਰਮਾਨੰਦ ਬਖਾਨੈ ।" ਪਰੰਤੂ ਭਾਈ ਗੁਰਦਾਸ ਨੇ ਇਨ੍ਹਾਂ ਬਾਰੇ ਜੋ ਪਦ ਲਿਖਿਆ ਹੈ, ਉਸਤੋਂ ਸਪੱਸ਼ਟ ਹੁੰਦਾ ਹੈ ਕਿ ਕਬੀਰ ਦਾ ਪ੍ਰਤਾਪ ਜਾਂ ਮਹਿਮਾ ਸੁਣ ਕੇ ਦੂਜਾ ਸਿਸ਼ ਨਾਈ ਸੈਨ ਹੋਇਆ-

ਸੁਣ ਪ੍ਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ ।
ਪ੍ਰੇਮ ਭਗਤ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ ॥

ਅਤੇ ਅੱਗੇ ਖੁਦ ਪ੍ਰਭੂ ਦਾ ਨਾਈ ਰੂਪ ਧਾਰ ਕੇ ਰਾਜੇ ਦੀ ਸੇਵਾ ਕਰਨਾ ਦਰਜ

ਹੈ। ਇਸ ਲਈ ਸੈਨ ਜੀ ਦਾ ਸਮਾਂ ਕਬੀਰ ਜੀ ਦੇ ਨੇੜੇ ਤੇੜੇ ਦਾਹੀ ਮਿਥਣਾ ਠੀਕ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦਾ ਇਕ ਪਦ ਦਰਜ ਹੈ। ਅਨੰਤਦਾਸ ਨੇ 'ਰੈਦਾਸ ਕੀ ਪਰਚਾਈ' ਵਿਚ ਕਬੀਰ ਰਵਿਦਾਸ ਭੇਂਟ ਸਮੇਂ ਸੈਨ ਜੀ ਦਾ ਕੋਲ ਹਾਜ਼ਰ ਰਹਿਣਾ ਦੱਸਿਆ ਹੈ। ਇਸ ਰਚਨਾ ਦੀ ਗਵਾਹੀ ਕਾਫ਼ੀ ਪੱਕੀ ਹੈ।

ਜਿਹ ਹਰਿ ਭਕਤ ਸੈਨਿ ਹੈ ਨਾਉ, ਬਾਂਧੋਗੜ ਤੇ ਸੋ ਚਲਿ ਆਉ
ਤਾਕੋ ਬੀਚ ਨ ਬਾਂਭਨ ਮਾਨੈ, ਕਰੈ ਮੰਚਲਾਈ ਮਰਿਵੈ ਜਾਨੈ ॥ 133 ॥

ਭਗਵਾਨ ਚਤੁਰਭੁਜ ਰੂਪ ਵਿਚ ਦਰਸ਼ਨ ਦਿੰਦੇ ਹਨ ਤਾਂ-

"ਉਠਿ ਰੈਦਾਸ ਪਰੇ ਹਰਿ ਚਰਨਾ, ਸੈਨ ਕਹੇ ਹੂੰ ਤੁਮਰੀ ਸਰਨਾ ॥ 149 ॥

ਕਬੀਰਦਾਸ : ਜਨਮ ਕਾਸ਼ੀ ਵਿਚ, ਜਨਮ ਸੰਮਤ 1455 ਵਿਕ੍ਰਮੀ ਮੁਤਾਬਕ 1398। ਜਨਮ ਬਾਰੇ ਵਿਵਾਦ, 'ਕਬੀਰ ਕਸੌਟੀ' ਵਿਚ 1455 ਵਿਕ੍ਰਮੀ 'ਭਗਤ ਸੁਧਾ ਸਿੰਧੂ' ਵਿਚ 1451, ਕਬੀਰ ਪੰਥੀ 1205, ਡਾ. ਹੰਟਰ 1434; ਮੈਕਾਲਫ਼ 1455; ਐਚ. ਵੇਸਕਟ 1497 ਪਰੰਤੂ ਪਹਿਲਾ ਹੀ ਵਧੇਰੇ ਠੀਕ ਹੈ। ਵਿਧਵਾ ਬ੍ਰਾਹਮਣੀ ਦੇ ਪੇਟੋਂ ਜਨਮ-ਲਹਿਰ-ਤਾਲ ਨੇੜਿਉਂ ਚੁਕ ਕੇ ਅਲੀ ਉਰਫ਼ ਨੀਰੂ ਤੇ ਨੀਮਾ ਵਲੋਂ ਪਾਲਣ, ਕਬੀਰ-ਪੰਥੀ ਕਮਲ-ਪੱਤਰ ਤੋਂ ਔਤਾਰ ਧਾਰਨ ਦੀ ਗੱਲ ਕਹਿੰਦੇ ਹਨ। ਸੁਆਮੀ ਰਾਮਾਨੰਦ ਤੋਂ ਦੀਖਿਆ ਲਈ, ਪੰਚ ਗੰਗਾ ਘਾਟ ਤੇ ਲੰਮੇ ਪਏ ਅਤੇ ਸੁਆਮੀ ਦੀ ਪੈਰ-ਠੋਕਰ ਲੱਗੀ ਤੇ 'ਰਾਮ' ਦਾ ਗੁਰੂ ਮੰਤਰ ਮਿਲਿਆ। ਅਨੰਤ ਦਾਸ 'ਭਗਵਾਨ ਨੂੰ ਪ੍ਰਾਪਤ ਰਾਮਾਨੰਦ ਦਾ ਸ਼ਿਸ਼ ਕਬੀਰ' ਹੀ ਕਹਿੰਦੇ ਹਨ- "ਰਾਮਾ ਨੰਦ ਕੇ ਸਿਖ ਕਬੀਰ ਜਿਨਿ ਚੀਨ੍ਹਥੇ ਭਗਵੰਤ, ਭਗਤਿ ਦਿਢਾਵਨ ਅੰਤਰਿਖ, ਗਾਵੈ ਦਾਸ ਅਨੰਤ। ਕਬੀਰ ਦੇ ਮੁਖੀ ਸ਼ਿਸ਼ ਧਰਮ ਦਾਸ ਦਾ ਕਥਨ ਹੈ-

ਕਾਸ਼ੀ ਮੇਂ ਪ੍ਰਗਟੇ ਦਾਸ ਕਹਾਏ, ਨੀਰੂ ਕੇ ਗ੍ਰਿਹ ਆਏ
ਰਾਮਾ ਨੰਦ ਕੇ ਸ਼ਿਸ਼ ਭਏ, ਭਵ ਸਾਗਰ ਪੰਥ ਚਲਾਏ।

ਬਾਲ-ਅਵਸਥਾ ਤੋਂ ਹੀ ਪ੍ਰਭੂ-ਭਗਤੀ ਵਲ ਲਗਨ, ਕਰਮ ਕਾਂਡ ਦੇ ਵਿਰੋਧੀ, ਸੁਧ ਆਚਰਨ ਤੇ ਜ਼ੋਰ ਦੇਣ ਵਾਲੇ, ਹੱਥੀਂ ਕਿਰਤ ਕਰਨ ਵਾਲੇ, ਹਿੰਦੂ-ਮੁਸਲਿਮ ਰੀਤਾਂ ਦੇ ਸਮਨਵੈ ਦੇ ਹਾਮੀ ਸਨ। ਭੇਖੀਆਂ ਨਾਲ, ਮੁੱਲਾਂ ਕਾਜ਼ੀ ਤੇ ਪੰਡੇ ਪੁਰੋਹਿਤਾਂ ਨਾਲ ਬਹਿਸ ਆਮ ਹੁੰਦੀ ਰਹਿੰਦੀ ਸੀ- ਇਕ ਵਚਨ ਦੇਖੋ ;

ਹਮ ਘਰ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥ ਰਹਾਉ ॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮੁ ਹਮਾਰੇ ॥
ਤੂੰ ਬਾਮਨ ਮੈ ਕਾਸੀ ਕਾ ਜੁਲਾਹਾ ਬੂਝਹੁ ਮੋਰ ਗਿਆਨਾ ॥
ਤੁਮ ਤਉ ਜਾਚੇ ਭੂਪਤ ਰਾਜੇ ਹਰਿ ਸਉ ਮੋਰ ਧਿਆਨਾ ॥ (ਆਸਾ. 3-4-26

ਇਸ ਪਦ ਵਿਚ ਕਬੀਰ ਦੀ ਸਮੁੱਚੀ ਵਿਚਾਰਧਾਰਾ ਆ ਗਈ ਹੈ, ਫਿਰ ਜਾਤ ਦਾ ਵੀ ਪਤਾ ਚਲਦਾ ਹੈ। ਕਬੀਰ-ਪੰਥੀ ਉਨ੍ਹਾਂ ਨੂੰ ਗ੍ਰਿਹਸਥੀ ਨਹੀਂ ਮੰਨਦੇ ਜਦਕਿ ਹੋਰ ਲੋਕ ਮੰਨਦੇ ਹਨ। ਪਤਨੀ ਲੋਈ, ਤੇ ਪੁੱਤਰ ਕਮਾਲ ਅਤੇ ਪੁੱਤਰੀ ਕਮਾਲੀ ਦਾ ਜ਼ਿਕਰ ਵਾਰ ਵਾਰ ਆਇਆ ਹੈ। ਕਬੀਰ ਜੀ ਸ਼ੁੱਧ ਵੈਸ਼ਣਵ-ਧਰਮ ਦੇ ਅਨੁਆਈ ਸਨ। ਇਸਲਾਮੀ ਰੰਗਤ ਤਾਂ ਦੂਰ, ਉਨ੍ਹਾਂ ਉਤੇ ਸੂਫੀ ਮੁਸਲਮਾਨਾਂ ਦਾ ਪ੍ਰਭਾਵ ਘੱਟ ਹੀ ਦਿਸਦਾ ਹੈ। ਅਨਹਦ ਸ਼ਬਦ, ਖਟ ਚੱਕਰ, ਤ੍ਰਿਕੁਟੀ, ਦਸਮ ਦੁਆਰ, ਕੁੰਡਲਿਨੀ, ਸੁਖਮਨਾ ਆਦਿ ਦਾ ਗੂਹੜ ਤਰੀਕੇ ਭਰੇ ਭਾਵਾਂ ਲਈ ਵਰਤਣਾ ਦੱਸਦਾ ਹੈ ਕਿ ਕਬੀਰ ਜੀ ਯੋਗੀਆਂ ਤੋਂ ਕਾਫੀ ਪ੍ਰਭਾਵਿਤ ਸਨ, ਇਹ ਯੋਗਿਕ ਕ੍ਰਿਆਵਾਂ ਰਾਮਾਨੰਦ ਦੇ ਵੈਰਾਗੀ ਸੰਪਰਦਾਇ ਵਿਚ ਵੀ ਸਨ, ਇਸ ਲਈ ਸ਼ੇਖ ਤਕੀ ਦਾ ਉਨ੍ਹਾਂ ਦਾ ਗੁਰੂ ਹੋਣਾ ਵੀ ਸਵੀਕਾਰ ਨਹੀਂ ਕੀਤਾ ਜਾ ਸਕਦਾ। ਆਪ ਅਵਤਾਰਵਾਦ, ਮੂਰਤੀ-ਪੂਜਾ, ਵਰਣਾਸ਼੍ਰਮ ਧਰਮ, ਸ਼ਰਾਧ, ਸੂਤਕ ਆਦਿ ਬਾਹਰੀ ਕਰਮਕਾਂਡ ਤੇ ਸੁਰਗ-ਨਰਕ ਦੇ ਵਿਰੁੱਧ ਸਨ ਤੇ ਇਕ-ਈਸ਼ਵਰ ਵਿਚ ਵਿਸ਼ਵਾਸ ਰਖਦੇ ਸਨ। ਇਕ-ਈਸ਼ਵਰ ਭਗਤੀ ਨਿਰਗੁਣ ਬ੍ਰਹਮ ਹੈ, ਇਸਲਾਮੀ ਧਾਰਨਾ ਦੀ ਦੇਣ ਨਹੀਂ।

ਰਚਨਾਵਾਂ : ਮਿਸ਼ਰ ਬੰਧੂ 50 ਗ੍ਰੰਥ ਮੰਨਦੇ ਹਨ ਜਿਨ੍ਹਾਂ ਵਿਚੋਂ 46 ਦਾ ਪਤਾ ਲੱਗ ਚੁੱਕਾ ਹੈ, ਪਾਦਰੀ ਵੈਸਕਟ ਕਬੀਰ ਦੇ ਗ੍ਰੰਥਾਂ ਦੀ ਗਿਣਤੀ 32 ਤੇ ਵਿਲਸਨ 76-77 ਦੱਸਦੇ ਹਨ। ਇਨ੍ਹਾਂ ਵਿਚੋਂ ਕਬੀਰ ਬੀਜਕ, ਗੋਰਖ ਕੀ ਗੋਸਟੀ, ਰਾਮਾਨੰਦ ਕੀ ਗੋਸਟੀ, ਸੁਖ ਨਿਧਾਨ, ਕਬੀਰ ਪਾਂਜੀ, ਸ਼ਬਦਾਵਲੀ, ਗਿਆਨ ਪ੍ਰਕਾਸ਼, ਗਿਆਨ ਸਾਗਰ, ਅਨੁਰਾਗ ਸਾਗਰ, ਕਬੀਰ ਬਾਨੀ ਤੇ ਵਿਵੇਕ ਸਾਗਰ ਆਦਿ ਵਧੇਰੇ ਮਸ਼ਹੂਰ ਹਨ। ਪਰੰਤੂ ਇਨ੍ਹਾਂ ਵਿਚੋਂ ਕਿੰਨੀ ਬਾਣੀ ਪ੍ਰਮਾਣਿਕ ਹੈ ਅਤੇ ਕਿੰਨੀ ਮਗਰੋਂ ਉਨ੍ਹਾਂ ਦੇ ਸ਼ਿਸ਼ਾਂ-ਸ਼ਰਧਾਲੂਆਂ ਨੇ ਰਲਾ ਦਿੱਤੀ ਹੈ, ਇਸ ਬਾਰੇ ਅਜੇ ਤਕ ਵੀ ਕੁਝ ਪੱਕਾ ਨਹੀਂ ਕਿਹਾ ਜਾ ਸਕਦਾ। ਸਿਰਫ ਉਹੋ ਬਾਣੀ ਪ੍ਰਮਾਣਿਕ ਮੰਨੀ ਜਾ ਸਕਦੀ ਹੈ ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੈ ਅਤੇ ਜਿਸਦੀ ਗਿਣਤੀ 541 ਸ਼ਬਦ ਤੇ ਸਲੋਕ ਹਨ। ਕਬੀਰ ਜੀ ਦੇ ਵਿਸ਼ੇ-ਵਸਤੂ ਬਾਰੇ ਪੰ. ਪਰਸ਼ੂਰਾਮ ਚਤੁਰਵੇਦੀ ਦੇ ਸ਼ਬਦ ਪੜ੍ਹਣ ਯੋਗ ਹਨ— "ਉਹ ਜਨਮ ਤੋਂ ਵਿਦਰੋਹੀ, ਸੁਭਾਉ ਤੋਂ ਸਮਾਜ ਸੁਧਾਰਕ, ਕਾਰਨਾਂ ਤੋਂ ਪ੍ਰੇਰਿਤ ਹੋ ਕੇ ਧਰਮ ਸੁਧਾਰਕ, ਪ੍ਰਗਤੀਸ਼ੀਲ ਦਾਰਸ਼ਨਿਕ ਅਤੇ ਲੋੜ ਅਨੁਸਾਰ ਕਵੀ ਸਨ। ਉਨ੍ਹਾਂ ਦੇ ਆਪੇ ਦੀ ਪੂਰੀ ਛਾਪ ਉਨ੍ਹਾਂ ਦੇ ਸਾਹਿੱਤ ਵਿਚ ਹੈ। ਰਚਨਾਤਮਕ ਵਿਸ਼ਿਆਂ ਵਿਚੋਂ ਸਤਿਗੁਰੂ, ਨਾਮ ਵਿਸ਼ਵਾਸ, ਧੀਰਜ, ਦਯਾ, ਵਿਚਾਰ, ਉਦਾਰਤਾ, ਖਿਮਾ, ਸੰਤੋਖ ਆਦਿ ਵਿਸ਼ਿਆਂ ਤੇ ਵਿਵਹਾਰਿਕ ਸ਼ੈਲੀ ਵਿਚ ਭਾਵ ਵਿਅਕਤ ਕੀਤੇ ਗਏ ਹਨ— ਪ੍ਰਗਟਾਵੇ ਦੇ ਦੂਜੇ ਪੱਖ ਵਿਚ ਕਬੀਰ ਦੀ ਅਲੋਚਨਾਤਮਕ ਪ੍ਰਤਿਭਾ ਪ੍ਰਗਟ ਹੋਈ ਹੈ। ਇਥੇ ਉਹ ਆਲੋਚਕ, ਸੁਧਾਰਕ, ਪਥ ਪ੍ਰਦਰਸ਼ਕ ਅਤੇ ਸਮਨਵੈ-ਕਰਤਾ ਦੇ ਰੂਪ ਵਿਚ ਦਿਸਦੇ ਹਨ, ਇਸ ਪੱਖੋਂ ਜ਼ਿਕਰ ਕਰਨ ਯੋਗ ਵਿਸ਼ੇ ਹਨ ਚੇਤਾਵਨੀ, ਭੇਸ਼, ਕੁਸੰਗ, ਮਾਇਆ, ਮਨ, ਕਪਟ, ਕਨਕ ਅਤੇ ਕਾਮਿਨੀ ਆਦਿ।"

ਰਵਿਦਾਸ ਜੀ : ਰਵਿਦਾਸ ਜੀ ਦੀ ਜੀਵਨੀ ਦੇ ਕਿੰਨੇ ਹੀ ਪੱਖ ਅਜੇ ਤਕ ਵੀ ਵਿਦਵਾਨਾਂ ਲਈ ਮਤ-ਭੇਦ ਦਾ ਵਿਸ਼ਾ ਬਣੇ ਹੋਏ ਹਨ। ਖਾਸ ਕਰਕੇ ਆਪਦੇ ਨਾਂ ਮਾਤਾ-ਪਿਤਾ, ਜਨਮ ਸਥਾਨ, ਜਨਮ-ਤਾਰੀਖ, ਗੁਰੂ, ਵਿਚਾਰਧਾਰਾ, ਜੋਤੀ-ਜੋਤ ਸਮਾਉਣ, ਸ਼ਿਸ਼ ਪਰੰਪਰਾ, ਸਫਰ ਤੇ ਗੋਸ਼ਟਾਂ ਆਦਿ ਕਿੰਨੇ ਹੀ ਪੱਖ ਹਨ ਜਿਨ੍ਹਾਂ ਬਾਰੇ ਹੁਣ ਤਕ ਜੋ ਗੱਲ ਜਿਸਦੇ ਮੂੰਹ ਆਈ ਹੈ, ਉਹ ਕਹਿ ਦਿੱਤੀ ਗਈ ਹੈ। ਕਿਸੇ ਨੇ ਇਹ ਨਹੀਂ ਸੋਚਿਆ ਕਿ ਜੋ ਗੱਲ ਉਹ ਕਹਿ ਰਿਹਾ ਹੈ ਉਸ ਦੀ ਪ੍ਰਮਾਣਿਕਤਾ ਕੀ ਹੈ, ਉਸ ਦਾ ਹਵਾਲਾ ਕਿਸ ਪੁਸਤਕ ਦੇ ਆਧਾਰ ਤੇ ਲਿਆ ਗਿਆ ਹੈ ਅਤੇ ਉਹ ਹਵਾਲਾ-ਪੁਸਤਕ ਕਿੰਨੀ ਕੁ ਪੁਰਾਣੀ ਅਤੇ ਪ੍ਰਮਾਣਿਕ ਹੈ। ਹੁਣ ਤਕ ਦੀਆਂ ਪ੍ਰਾਪਤ ਹਵਾਲਾ-ਪੁਸਤਕਾਂ ਵਿਚੋਂ 'ਸ੍ਰੀ ਰਵਿਦਾਸ ਪਰਚਾਈ' (ਲੇਖਕ ਅਨੰਤ ਦਾਸ ਵੈਸ਼ਣਵ) 1588 ਈ. ਵਿਚ ਲਿਖੀ ਸਭ ਤੋਂ ਪੁਰਾਣੀ ਪੁਸਤਕ ਹੈ, ਇਸਤੋਂ ਛੁਟ ਨਾਭਾ ਸੁਆਮੀ ਕ੍ਰਿਤ 'ਭਗਤ ਮਾਲ' ਵੀ ਇਸਤੋਂ ਕੁਝ ਸਮਾਂ ਪਿਛੋਂ ਹੀ ਲਿਖੀ ਗਈ ਹੈ। ਇਨ੍ਹਾਂ ਪੁਸਤਕਾਂ ਨੂੰ ਆਧਾਰ ਮੰਨ ਕੇ ਹੁਣ ਤਕ ਦੀ ਖੋਜ ਨੂੰ ਮੁਖ ਰਖ ਕੇ ਸ੍ਰੀ ਰਵਿਦਾਸ ਦੀ ਸਰਵ ਪ੍ਰਮਾਣਿਕ ਜੀਵਨੀ ਵੇਖੀ ਜਾ ਸਕਦੀ ਹੈ।

ਆਪਦੇ ਨਾ ਬਾਰੇ ਰੂਈ ਦਾਸ, ਰਮਾਦਾਸ, ਰਾਮਦਾਸ, ਰੂਹੀਦਾਸ, ਰੈਦਾਸ ਅਤੇ ਰਵਿਦਾਸ ਲਏ ਜਾਂਦੇ ਹਨ, ਪਰੰਤੂ ਅਸਲ ਨਾਂ ਰਵਿਦਾਸ ਹੀ ਹੈ। ਬਾਕੀ ਸਾਰੇ ਨਾਂ ਇਸੇ ਦਾ ਹੀ ਵਿਗੜਿਆ ਹੋਇਆ ਅਤੇ ਆਪੋ ਆਪਣੀ ਸੋਖ ਦਾ ਸਿੱਟਾ ਹਨ। ਆਪਦੇ ਪਿਤਾ ਰਾਘਵ (ਰਘੂ ਨਾਥ, ਮਲ) ਅਤੇ ਮਾਤਾ ਕਰਮਾਦੇਵੀ ਸਨ। ਇਸ ਗੱਲ ਦੀ ਪੁਸ਼ਟੀ 'ਭਵਿਸ਼ ਪੁਰਾਣ' ਗ੍ਰੰਥ ਤੋਂ ਹੁੰਦੀ ਹੈ। ਇ: ਪਰਿਵਾਰ ਬਨਾਰਸ ਦੇ ਨੇੜਲੇ ਪਿੰਡ ਮੰਡੂਆ ਡੀਹ (ਜਾਂ ਮਾਡੂਰ) ਵਿਖੇ ਨਿਵਾਸ ਕਰਦਾ ਸੀ ਅਤੇ ਚਮੜੇ ਦਾ ਵਪਾਰ ਕਰਦਾ ਸੀ। ਰਵਿਦਾਸ ਜੀ ਨੇ ਇਸੇ ਚੰਦਰਬੰਸੀ ਚਮਾਰ ਖਾਨ-ਦਾਨ ਵਿਚ ਸੰਮਤ 1433 ਜਾਂ ਸੰਨ 1376 ਈ. ਵਿਚ ਜਨਮ ਲਿਆ, ਜਿਸਦੀ ਪੁਸ਼ਟੀ ਸੰਤ ਕਰਮਦਾਸ ਜੀ ਦੇ ਇਸ ਸਲੋਕ ਤੋਂ ਹੁੰਦੀ ਹੈ।

ਸੰਮਤ ਚੌਦਹ ਸੈ ਤੈਤੀਸਾ, ਮਾਘ ਸੁਦੀ ਪੰਦ੍ਰਾਸ।
ਦੁਖੀਓਂ ਕੇ ਕਲਿਯਾਨ ਹਿਤ, ਪ੍ਰਗਟੇ ਸ੍ਰੀ ਰਵਿਦਾਸ॥

ਮਾਘ ਸੁਦੀ ਪੂੰਨਿਆ ਨੂੰ ਸੰਮਤ 1433 ਨੂੰ ਰਵਿਵਾਰ ਜਾਂ ਐਤਵਾਰ ਸੀ, ਇਸੇ ਕਾਰਨ ਬਾਲਕ ਦਾ ਨਾਂ 'ਰਵਿਦਾਸ' ਰਖਿਆ ਮੰਨਿਆ ਜਾਂਦਾ ਹੈ। ਹੋਰ ਸਭ ਵਿਦਵਾਨਾਂ ਵਲੋਂ ਦਿੱਤੇ ਜਨਮ-ਸੰਮਤਾਂ ਵਾਲੇ ਦਿਨ ਐਤਵਾਰ ਨਹੀਂ ਪੈਂਦਾ।

ਰੂਹਾਨੀ ਦੁਨੀਆਂ ਵਿਚ ਗੁਰੂ ਦੀ ਮਹੱਤਤਾ ਤੋਂ ਸਭ ਜਾਣੂ ਹੀ ਹਨ। ਸੁਆਮੀ ਰਾਮਾਨੰਦ ਜੀ ਆਪਣੇ ਵੇਲੇ ਦੇ ਪਹੁੰਚੇ ਹੋਏ ਮਹਾਤਮਾ ਸਨ ਜੋ ਇਸ ਗੱਲ ਦੇ ਹਾਮੀ ਸਨ ਕਿ ਜਾਤ-ਪਾਤ ਕੁਝ ਨਹੀਂ ਹੁੰਦੀ।

ਪ੍ਰਭੂ ਦੇ ਦਰਬਾਰ ਵਿਚ ਤਾਂ ਕੀਮਤ 'ਹਰਿ ਦੇ ਭਜਨ' ਦੀ ਹੀ ਪੈਂਦੀ ਹੈ ਅਤੇ 'ਜ਼ਾਤ-ਪਾਤ ਪੂਛੈ ਨਹਿ ਕੋਇ, ਹਰਿ ਕੋ ਭਜੈ ਸੋ ਹਰਿ ਕਾ ਹੋਇ' ਦਾ ਸਿੱਧਾਂਤ ਲੈਕੇ

ਆਮ ਜਨਤਾ ਵਿਚ ਪ੍ਰਚਾਰ ਕਰ ਰਹੇ ਸਨ । ਉਨ੍ਹਾਂ ਦੇ ਸ਼ਿਸ਼ਾਂ ਵਿਚੋਂ ਕਬੀਰਦਾਸ, ਰਵਿਦਾਸ, ਸੇਨ, ਪੀਪਾ, ਆਦਿ ਬਾਰਾਂ ਸ਼ਿਸ਼ ਮੰਨੇ ਜਾਂਦੇ ਹਨ । ਜਨਮ ਵੇਲੇ ਹੀ ਬਾਲਕ ਰਵਿਦਾਸ ਦੁੱਧ ਨਹੀਂ ਚੁੰਘਦੇ ਸਨ । ਜਿਸ ਵੇਲੇ ਸੁਆਮੀ ਰਾਮਾਨੰਦ ਘਰ ਪਧਾਰੇ, ਨ ਸਿਰਫ ਬਾਲਕ ਨੇ ਦੁਧ ਹੀ ਪੀਣਾ ਸ਼ੁਰੂ ਕਰ ਦਿੱਤਾ, ਸਗੋਂ ਗੁਰੂ ਦੀਖਿਆ ਵੀ ਲਈ । ਅਨੰਤ ਦਾਸ ਜੀ ਲਿਖਦੇ ਹਨ :

ਰੇ ਰਾਮ ਗੁਰੂ ਦੱਛਯਾ ਦੀਨ੍ਹੀ, ਸਬ ਕੁਟੰਬ ਭਕਤਿਮਯ ਕੀਨੇ ।
ਸਭ ਹੀ ਕੇ ਮਨ ਭਯੋ ਉਲਾਸੁ, ਅਸਥਨ ਪਾਨ ਕਰੈ ਰੈਦਾਸੁ ॥

ਇਸ ਲਈ ਨੇੜਲੀ ਗਵਾਹੀ ਪਿਛੋਂ ਹੁਣ ਕੋਈ ਸੰਦੇਹ ਕਰਨਾ ਠੀਕ ਨਹੀਂ ਕਿ ਸ੍ਰੀ ਗੁਰੂ ਰਵਿਦਾਸ ਦੇ ਦੀਖਿਆ-ਗੁਰੂ ਸਵਾਮੀ ਰਾਮਾਨੰਦ ਜੀ ਹੀ ਸਨ ।

ਅਨੰਤਦਾਸ ਵੈਸ਼ਣਵ ਇਹ ਵੀ ਦੱਸਦਾ ਹੈ ਕਿ ਸ੍ਰੀ ਰਵਿਦਾਸ ਜੀ ਪਹਿਲਾਂ ਸਗੁਣ ਭਗਤੀ ਕਰਦੇ ਸਨ । ਜਦ ਰਾਣੀ ਝਾਲੀ ਕਾਸ਼ੀ ਆਉਂਦੀ ਹੈ ਤਾਂ ਉਹ ਸਰਗੁਣ ਦੇ ਉਪਾਸਕ ਹੀ ਸਨ ਅਤੇ ਕਬੀਰ ਜੀ ਨਿਰਗੁਣ ਦੇ ਉਪਾਸਕ ਸਨ । ਰਾਣੀ ਕਬੀਰ ਜੀ ਵਲ ਜਾਕੇ ਇਸ ਲਈ ਮੁੜ ਆਉਂਦੀ ਹੈ ਕਿਉਂਕਿ ਉਸਨੂੰ ਉਹ ਪੱਧਤੀ ਚੰਗੀ ਨਾ ਲੱਗੀ ਅਤੇ ਰਵਿਦਾਸ ਜੀ ਦੀ ਪੱਧਤੀ ਚੰਗੀ ਲੱਗੀ ਕਿਉਂਕਿ :

ਝਾਲਰ ਝਾਂਜ ਪਖਾਵਜ ਤਾਲਾ, ਵਰਨ ਵਰਨ ਫੂਲਨ ਕੀ ਮਾਲਾ ।
ਦੇਖੈ ਜਹਾਂ ਸਵਾਮੀ ਰੈਦਾਸਾ, ਬਹੁਤ ਮਹੰਤ ਵਿਰਾਜੇ ਪਾਸਾ ॥ 121 ॥

ਇਸੇ ਤਰ੍ਹਾਂ ਦੇ ਸਰਗੁਣੀ ਠਾਠ ਦੇਖਕੇ ਰਾਣੀ ਨੇ ਸਵਾਮੀ 'ਰਵਿਦਾਸ' ਜੀ ਨੂੰ ਗੁਰੂ ਧਾਰ ਲਿਆ ਅਤੇ ਬਹੁਤ ਸਮਾਂ ਸਤਿਸੰਗ ਕੀਰਤਨ ਜੁੜਦਾ ਰਿਹਾ । ਅਨੰਤਦਾਸ ਨੇ ਰਵਿਦਾਸ ਜੀ ਨੂੰ ਇਕ ਹੋਰ ਥਾਂ ਤੇ ਗੁਰੂ, ਰਾਜਗੁਰੂ, ਸਤਿਗੁਰੂ, ਗੁਰੂਦੇਵ, ਵਿਦੇਹ, ਆਦਿ ਵੀ ਕਿਹਾ ਹੈ ।

ਗੁਰੂ ਰਵਿਦਾਸ ਜੀ ਰਾਣੀ ਝਾਲੀ ਤੇ ਮਹਾਰਾਣਾ ਸਾਂਗਾ ਦੇ ਗੁਰੂ ਤਾਂ ਸਨ ਹੀ, ਚਿਤੌੜ ਦੇ ਰਾਜਗੁਰੂ ਵੀ ਸਨ । ਰਾਣੀ ਦੇ ਸੱਦੇ ਤੇ ਰਵਿਦਾਸ ਜੀ ਚਿਤੌੜ ਪਧਾਰਦੇ ਹਨ "ਜੋ ਦੁਆਰੇ ਗੁਰੂਦੇਵਾ ਆਵੈ, ਤੌਂ ਨੀਕੀ ਵਿਧਿ ਕੀਜੈ ਸੇਵਾ ।" ਉਨ੍ਹਾਂ ਹੀ ਦਿਨਾਂ ਵਿਚ ਝਾਲੀ ਦੇ ਪੁੱਤਰ ਰਾਜਾ ਭੋਜ ਨਾਲ ਮੀਰਾ ਬਾਈ ਜੀ ਦੀ ਸ਼ਾਦੀ ਰਚਾਈ । ਆਪ ਨੇ ਜੋੜੀ ਨੂੰ ਆਸ਼ੀਰਵਾਦ ਦਿੱਤਾ ।

ਪੰਦਰਾਂ ਸੈ ਤਿਹੋਤਰੈ ਬੈਸਾਖੀ, ਜਨ ਦੂਦਾ ਭਯੇ ਚਿਤੌਰੇ ਸਾਖੀ ।
ਬਾਲਿ ਮੀਰਾ ਸਾਥਿ ਕਰਿ ਲੀਨ੍ਹਾ, ਕੁੰਭ ਦਿਵਾਲੈ ਮਹੋਛਾ ਕੀਨ੍ਹਾ ॥
ਮੀਰਾ ਭੋਜ ਪਰਣਯ ਭਯੋ, ਰਹੈ ਮਹੋਤੇ ਰੰਗ ।
ਮਨ ਭਰਿ ਰੈਦਾਸ ਆਸਿਸ ਦਯੋ, ਭਯੇ ਵਿਸਨ ਜਨ ਇਕਰੰਗ ॥

ਇਸ ਲਈ ਸ੍ਰੀ ਗੁਰੂ ਰਵਿਦਾਸ ਜੀ ਇਕ ਗੁਰੂ ਹੀ ਨਹੀਂ ਸਗੋਂ ਪੂਰੇ ਸ਼ਾਹੀ ਖਾਨਦਾਨ ਦੇ ਰਾਜਗੁਰੂ ਵੀ ਸਨ । ਗੱਲ ਸਰਗੁਣ ਭਗਤੀ ਦੀ ਹੋ ਰਹੀ ਸੀ । ਇਕ

ਪਾਸੇ ਕਬੀਰ ਜੀ ਅਤੇ ਦੂਜੇ ਪਾਸੇ ਗੁਰੂ ਰਵਿਦਾਸ ਅਤੇ ਸੈਨ ਵਿਚਾਲੇ ਨਿਰਗੁਣ ਤੇ ਸਗੁਣ ਉਤੇ ਬਹਿਸ ਹੁੰਦੀ ਹੈ, ਕਬੀਰ ਜੀ ਦੀ ਗੱਲ ਮੰਨ ਕੇ ਆਪ ਨਿਰਗੁਣ ਦੇ ਅਨੁਆਈ ਹੋ ਗਏ :

> ਨਿਰਗੁਨ ਕਥਨ ਭਯੋ ਮਨ ਧੀਰੂ, ਗੁਰੂ ਸਮਾਨ ਕਰਿ ਥਪੈ ਕਬੀਰੂ ॥
> ਕਰਿ ਬੰਦਨਾ ਸੈਨਿ ਰੈਦਾਸੂ, ਪਹੁੰਤੇ ਆਪਨੇ ਮੰਦਿਰ ਪਾਸੂ ।
> ਨਿਰਗੁਨ ਸ੍ਰਗੁਨ ਏਕ ਬਮੇਕਾ, ਜਿਨਿ ਕਰੈ ਕੋ ਅਪਨੈ ਟੇਕਾ ॥ 53 ॥

ਗੁਰੂ ਰਵਿਦਾਸ ਜੀ ਦੇ ਵੇਲੇ ਬ੍ਰਾਹਮਣਵਾਦ, ਪੁਜਾਰੀਵਾਦ, ਕਰਮਕਾਂਡ, ਮੂਰਤੀ-ਪੂਜਾ ਅਤੇ ਉਚ-ਨੀਚ ਭਾਵ ਤੇ ਜ਼ਾਤ ਹੰਕਾਰ ਪੂਰੇ ਜੋਰਾਂ ਤੇ ਸੀ । ਇਕ ਪਾਸੇ ਬਾਹਰੀ ਹਮਲੇ ਹੋ ਰਹੇ ਸਨ, ਦੂਜੇ ਪਾਸੇ ਕਰਮਕਾਂਡੀ, ਦੰਭੀ, ਦਕਿਆਨੂਸੀ ਪੁਜਾਰੀ ਲੋਕ ਜਨਤਾ ਨੂੰ ਗੁਮਰਾਹ ਕਰ ਰਹੇ ਸਨ । ਨੀਵੀਂ ਜਾਤ ਵਿਚੋਂ ਆਏ ਸੰਤ ਨੂੰ ਕਿੰਨੀਆਂ ਤਕਲੀਫ਼ਾਂ ਉਠਾਉਣੀਆਂ ਪਈਆਂ ਹੋਣਗੀਆਂ, ਇਸ ਗੱਲ ਦੀ ਅਸੀਂ ਕੇਵਲ ਕਲਪਨਾ ਹੀ ਕਰ ਸਕਦੇ ਹਾਂ । ਅਨੰਤਦਾਸ ਜੀ ਨੇ ਵੀ ਤਿੰਨ ਮੁਠਭੇੜਾਂ ਦਾ ਜ਼ਿਕਰ ਕੀਤਾ ਹੈ, ਇਕ ਠਾਕੁਰ-ਪੂਜਾ ਵੇਲੇ, ਦੂਜੀ ਝਾਲੀ ਦੇ ਸ਼ਿਸ਼ ਬਣਨ ਵੇਲੇ ਅਤੇ ਤੀਜੀ ਚਿਤੌੜ ਵਿਖੇ ਬ੍ਰਹਮ ਭੋਜ ਦੇ ਮੌਕੇ ਤੇ । ਤਿੰਨੇ ਹੀ ਵਾਰ ਗੁਰੂ ਰਵਿਦਾਸ ਜੀ ਸਗੋਂ ਹੋਰ ਵੱਡੇ, ਪੂੱਜੇ ਹੋਏ, ਰਾਮ ਜਨ ਹੋਕੇ ਉਭਰੇ ਹਨ । ਇਨ੍ਹਾਂ ਤਕਰਾਰਾਂ ਨਾਲ ਸ੍ਰੀ ਰਵਿਦਾਸ ਜਿਥੇ ਬ੍ਰਹਮ ਗਿਆਨੀ ਸਗੋਂ ਬ੍ਰਹਮ ਰੂਪ ਸਾਬਤ ਹੋਏ ਹਨ, ਉਥੇ ਪੁਜਾਰੀ ਟੋਲਾ ਆਪਣੇ ਉੱਚੇ ਨਾਂ ਲਈ ਗਾਲੀ ਸਾਬਤ ਹੁੰਦਾ ਹੈ ।

ਇਸ ਪੁਸਤਕ ਤੋਂ ਇਕ ਹੋਰ ਬੜਾ ਹੀ ਗੁੰਝਲਦਾਰ ਮਸਲਾ ਹੱਲ ਹੁੰਦਾ ਹੈ । ਉਹ ਹੈ ਸ੍ਰੀ ਗੁਰੂ ਜੀ ਦਾ ਨਿਰਵਾਨ-ਦਿਵਸ ਤੇ ਸਥਾਨ । ਇਸ ਗਵਾਹੀ ਅਨੁਸਾਰ ਆਪ ਦਾ ਅਤਿ ਬਿਰਧ ਸ਼ਰੀਰ ਸੰਮਤ 1584 ਵਿਚ ਚਿਤੌੜ ਵਿਖੇ ਆਪਣੇ ਮੂਲ ਨੂੰ ਪ੍ਰਾਪਤ ਹੋਇਆ । ਇਥੇ ਕਵੀ ਵਲੋਂ 'ਰਵਿ ਰਵਿ ਮਿਲਿਯੋ ਸਰੀਰ' ਤੋਂ ਰੈਦਾਸ ਤੋਂ ਰਵਿਦਾਸ ਅਤੇ ਰਵਿ (ਸੂਰਜ) ਤੇ ਰਵਿਵਾਰ ਨਾਲ ਸੁਮੇਲ ਵੀ ਪ੍ਰਗਟ ਹੁੰਦਾ ਹੈ । ਆਪ ਲਿਖਦੇ ਹਨ :

> ਪੰਦ੍ਰਹ ਸੈ ਚਊਅਸੀ, ਚੀਤੌਰੇ ਭਈ ਭੀਰ ।
> ਜਰ ਜਰ ਦੇਹ ਕੰਚਨ ਭਈ, ਰਵਿ ਰਵਿ ਮਿਲਯੋ ਸਰੀਰ ।

ਇਸ ਤਰ੍ਹਾਂ 1433 ਵਿਚ ਅਵਤਾਰ ਧਾਰ ਕੇ ਆਪ 1584 ਵਿਚ ਅਰਥਾਤ 151 ਵਰ੍ਹੇ ਦੀ ਭਰੀ ਪੂਰੀ ਆਯੂ ਵਿਚ ਜੋਤੀ-ਜੋਤ ਸਮਾ ਗਏ ।

ਕਵੀ ਅਨੰਤਦਾਸ ਨੇ ਇਹ ਕਥਾ ਅੱਖੀਂ ਵੇਖ ਪਰਖ ਕੇ ਇਕ ਸਮਕਾਲੀ ਹੋਣ ਦੇ ਨਾਤੇ ਸਚੋ ਸੱਚ ਆਖੀ ਹੈ, ਇਸ ਵਿਚ ਰਤਾ ਵੀ ਸੰਦੇਹ ਨਹੀਂ । ਕਵੀ ਦਾਅਵਾ ਕਰਦਾ ਹੈ ਕਿ ਇਸਦਾ ਇਕ ਅੱਖਰ ਵੀ ਝੂਠਾ ਨਹੀਂ । "ਸੂਦ੍ਰ ਕਹੇ ਤੇ ਆਵੈ ਲਾਜਾ, ਦਰਸਨਿ ਕਾਰਨਿ ਤਲਫੈ ਰਾਜਾ" ਜਿਸ ਦੇ ਦਰਸ਼ਨਾਂ ਲਈ ਰਾਜਾ ਲੋਕ ਵੀ ਤੜਫਦੇ

ਫਿਰਦੇ ਹਨ, ਉਸਨੂੰ ਸੂਦਰ ਕਹਿਣ ਵਿਚ ਮੈਨੂੰ ਸ਼ਰਮ ਆਉਂਦੀ ਹੈ ਅਤੇ 'ਭਗਤਿ ਬਿਨਾ ਸਬ ਹੀ ਜਗ ਸੂਦਾਂ' (ਭਗਤੀ ਤੋਂ ਬਿਨਾ ਸਾਰਾ ਸੰਸਾਰ ਹੀ ਸੂਦਰ ਹੈ) ਕਹਿ ਕੇ ਅਨੰਤਦਾਸ ਨੇ ਜਾਤਾ, ਫਿਰਕਿਆਂ ਵਿਚ ਵੰਡੇ ਭਾਰਤਵਰਸ਼ ਵਿਚ ਇਹ ਭਗਤੀ ਕਥਾ ਲਿਖੀ ਹੈ। ਕਬੀਰ ਜੀ ਨੇ 'ਸੰਤਨ ਮੇਂ ਰਵਿਦਾਸ ਸੰਤ ਹੈਂ' ਕਹਿ ਕੇ ਰਵਿਦਾਸ ਜੀ ਨੂੰ ਮਾਣ ਭਰੀ ਥਾਂ ਦਿੱਤੀ ਹੈ। ਇਕ ਗਵਾਹੀ ਅਨੁਸਾਰ ਕਬੀਰ ਨੇ ਬਚਪਨ ਵਿਚ ਮਾਤਾ ਕਰਮਾਦੇਵੀ ਦਾ ਰਵਿਦਾਸ ਨਾਲ ਸਾਝਾਂ ਦੁੱਧ ਪੀਤਾ ਸੀ। ਇਸ ਲਈ ਕਬੀਰ ਤੇ ਰਵਿਦਾਸ ਗੁਰੂ ਭਾਈ, ਇਕੋ ਨਗਰ ਦੇ ਸਮਕਾਲੀ ਹੀ ਨਹੀਂ ਸਗੋਂ ਹਮ-ਸ਼ੀਰ (ਸਹੋਦਰ) ਭਾਈ ਵੀ ਹਨ।

ਗੁਰੂ ਰਵਿਦਾਸ ਬਾਣੀ ਵਿਚ ਪ੍ਰਭੂ ਪਿਆਰ ਦਾ ਜੋ ਸਵੈ-ਅਨੁਭੂਤ ਰੂਪ ਮਿਲਦਾ ਹੈ, ਉਹ ਹੋਰ ਕਿਧਰੇ ਨਹੀਂ। ਉਨ੍ਹਾਂ ਦੀ ਬਾਣੀ ਸਰਸ, ਗੰਭੀਰ ਤੇ ਭਾਵਨਾਸ਼ੀਲ ਹਿਰਦੇ ਦੀ ਸਰਲ ਤੇ ਨਿਸ਼ਕਪਟ ਗੁਹਾਰ (ਪੁਕਾਰ) ਹੈ, ਗੁਰੂ ਗ੍ਰੰਥ ਸਾਹਿਬ ਵਿਚ ਆਏ 40 ਪਦ ਤੋਂ ਛੁਟ ਹੋਰ ਬਹੁਤ ਸਾਰੀ ਬਾਣੀ ਵੀ ਪ੍ਰਕਾਸ਼ ਵਿਚ ਆਈ ਹੈ ਜਿਸਨੂੰ ਡਾ. ਬੀ. ਪੀ. ਸ਼ਰਮਾ ਨੇ ਸੰਗ੍ਰਹੀਤ ਕਰਕੇ 'ਸੰਤ-ਗੁਰੂ ਰਵਿਦਾਸ ਵਾਣੀ' ਦਾ ਨਾਂ ਦਿੱਤਾ ਹੈ।

**ਗੁਰੂ ਨਾਨਕ ਦੇਵ ਤੇ ਗੁਰੂ ਘਰ ਦੇ ਹੋਰ ਸੰਤ :**

ਸ੍ਰੀ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ, ਵਿਚ ਦਰਜ ਹੈ। ਇਹ ਗ੍ਰੰਥ ਸੰਮਤ 1661 ਜਾਂ ਸੰਨ 1604 ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੇਖ ਰੇਖ ਵਿਚ ਭਾਈ ਗੁਰਦਾਸ ਭੱਲਾ ਕੋਲੋਂ ਤਿਆਰ ਕਰਵਾਇਆ ਗਿਆ। ਇਸਨੂੰ ਸੰਖੇਪ ਵਿਚ 'ਸ੍ਰੀ ਆਦਿ ਗ੍ਰੰਥ' ਵੀ ਕਿਹਾ ਜਾਂਦਾ ਹੈ। ਇਸ ਵਿਚ ਉਪਰ ਦੱਸੇ 6 ਗੁਰੂਆਂ ਤੋਂ ਛੁੱਟ ਦਸਮ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਇਕ ਦੋਹਰਾ 'ਸਲੋਕ ਮਹਲਾ 9' ਵਿਚ ਸਾਮਲ ਹੈ। 7 ਗੁਰੂਆਂ ਤੋਂ ਛੁੱਟ 16 ਹੋਰ ਸੰਤਾਂ ਦੀ ਬਾਣੀ ਵੀ ਇਸ ਵਿਚ ਦਰਜ ਹੈ। ਪਦਾਂ ਦੀ ਗਿਣਤੀ ਇਸ ਤਰ੍ਹਾਂ ਹੈ -ਗੁਰੂ ਨਾਨਕ-947, ਗੁਰੂ ਅੰਗਦ -63, ਗੁਰੂ ਅਮਰਦਾਸ-869; ਗੁਰੂ ਰਾਮਦਾਸ-638, ਗੁਰੂ ਅਰਜਨ-2312 ਗੁਰੂ ਤੇਗ ਬਹਾਦਰ-115, ਗੁਰੂ ਗੋਬਿੰਦ ਸਿੰਘ-1। ਭਗਤਾਂ ਵਿਚੋਂ ਕਬੀਰ-538 ਨਾਮਦੇਵ-61, ਰਵਿਦਾਸ-40, ਫਰੀਦ-123, ਜਯਦੇਵ-2, ਤ੍ਰਿਲੋਚਨ-4, ਧੰਨਾ-3, ਰਾਮਾ ਨੰਦ-ਪਰਮਾਨੰਦ, ਪੀਪਾ, ਸਧਨਾ ਤੇ ਸੈਨ—1-1, ਸੁੰਦਰ-6, ਸੂਰਦਾਸ-1 ਸੱਤਾ ਤੇ ਬਲਵੰਡ-11, ਬੇਣੀ-3, ਮਰਦਾਨਾ-3, ਭੀਖਣ-2, । ਇਸਤੋਂ ਛੁੱਟ ਭੱਟਾਂ ਦੇ 123 ਪਦ ਹਨ।

ਇਹ ਗ੍ਰੰਥ ਹਿੰਦੀ ਸਾਹਿੱਤ ਦਾ ਉਹ ਮਹਾਨ ਗ੍ਰੰਥ ਹੈ ਜਿਸ ਨਾਲ ਪਰਸ਼ੂਰਾਮ ਚਤੁਰਵੇਦੀ, ਧਰਮਪਾਲ ਮੈਨੀ, ਚੰਦ੍ਰਕਾਂਤ ਬਾਲੀ ਆਦਿ ਕੁਝ ਵਿਦਵਾਨਾਂ ਨੂੰ ਛੱਡ ਕੇ ਹਿੰਦੀ

ਸਾਹਿੱਤ ਦੇ ਇਤਿਹਾਸਕਾਰਾਂ ਨੇ ਨਿਆਇ ਨਹੀਂ ਕੀਤਾ। ਗੁਰੂ ਸਾਹਿਬਾਂ ਨੇ ਹਿੰਦੀ ਭਾਸ਼ਾ ਤੇ ਸਾਹਿੱਤ ਦੀ ਜੋ ਨਿੱਗਰ ਸੇਵਾ ਕੀਤੀ ਹੈ, ਉਸ ਬਾਰੇ ਵਰਤੀ ਗਈ ਲਾਪਰਵਾਹੀ ਬਾਰੇ ਸਾਨੂੰ ਬਹੁਤ ਖੇਦ ਹੈ। ਕੁਝ ਵਿਦਵਾਨਾਂ ਨੇ ਸਿਰਫ਼ ਗੁਰੂ ਨਾਨਕ ਦੇਵ ਜੀ ਬਾਰੇ ਹੀ ਲਿਖਿਆ ਹੈ, ਉਹ ਵੀ ਇਕ ਦੋ ਪੰਨਿਆ ਵਿਚ ਹੀ ਸਮਾਪਤ ਕਰ ਦਿੱਤਾ ਹੈ।

ਗੁਰੂ ਨਾਨਕ ਦੇਵ : ਜਨਮ ਸੰਮਤ 1526 ਜਾਂ 1469 ਈ. ਵਿਚ ਤਲਵੰਡੀ ਰਾਇ ਭੋਇ ਭੱਟੀ ਕੀ, ਪਿਤਾ ਕਾਲੂ, ਮਾਂ ਤ੍ਰਿਪਤਾ। 1596 ਵਿਕ੍ਰਮੀ ਵਿਚ ਜੋਤੀ ਜੋਤਿ ਸਮਾਏ। ਡਾ. ਮੈਨੀ ਦੇ ਸ਼ਬਦਾਂ ਵਿਚ "ਜਨਮ ਦੇ ਖੱਤਰੀ, ਉਦਾਸੀਆਂ ਤੋਂ ਘੁਮੱਕੜ, ਕਰਮ ਤੋਂ ਗੁਰੂ, ਚਹੁ ਦਿਸ਼ਾਵੀ ਗਿਆਨ ਦੇ ਭੰਡਾਰ, ਉੱਦਾਤ ਭਾਵਨਾਵਾਂ ਦੇ ਨਿਰੰਤਰ ਸੋਮੇ, ਅਧਿਆਤਮ-ਪਥ ਦੇ ਅਵਿਚਲ ਪਥਿਕ, ਗੁਰੂ ਨਾਨਕ ਮਹਾਨ ਸ਼ਖਸੀਅਤ ਲੈ ਕੇ ਸੰਸਾਰ ਵਿਚ ਆਏ।" ਨਾਨਕ ਜੀ ਦੀ ਬਾਣੀ 'ਧੁਰ ਕੀ ਬਾਣੀ' ਹੈ। ਅਗਮ ਬਾਣੀ ਹੈ। ਬਾਣੀ ਵਿਚ ਅਨੁਭੂਤੀ ਪ੍ਰਧਾਨ ਹੈ, ਵਿਚਾਰ, ਕਲਪਨਾ ਅਤੇ ਅਲੰਕਾਰ ਉਨ੍ਹਾਂ ਦੀ ਬਾਣੀ ਦੇ ਸਹਾਇਕ ਤੱਤ ਹਨ। ਉਨ੍ਹਾਂ ਦੇ ਪ੍ਰਮੁਖ ਵਿਸ਼ੇ ਹਨ- ਬ੍ਰਹਮ-ਪ੍ਰੇਮ ਅਤੇ ਬ੍ਰਹਮ-ਪ੍ਰਾਪਤੀ ਦਾ ਸਾਧਨ ਨਾਮ ਦੀ ਮਹੱਤਾ, ਸਿਮਰਨ ਤੇ ਜ਼ੋਰ, ਮਾਇਆ, ਹਉਮੈ, ਵਿਸ਼ੈ- ਵਿਕਾਰ, ਬਾਹਰੀ ਦਿਖਾਵੇ ਦਾ ਵਿਰੋਧ, ਧਰਮ ਅੰਧਤਾ ਦਾ ਵਿਰੋਧ, ਸਤਿਸੰਗ, ਸਤਿਗੁਰੂ ਤੇ ਸੱਤਕਾਰਜਾਂ ਤੇ ਜ਼ੋਰ, ਮਨ ਨੂੰ ਵੱਸ ਵਿਚ ਕਰਕੇ ਕਰਮ- ਇੰਦਰੀਆਂ ਤੇ ਨਿਯੰਤ੍ਰਣ। 'ਸਚ ਕੀ ਬਾਣੀ ਨਾਨਕ ਆਖੈ, ਸਚ ਸੁਣਾਇਸੀ ਸਚ ਕੀ ਬੇਲਾ' ਸੱਚ ਨੂੰ ਕਹਿਣ ਲਈ ਜਿਸ ਆਤਮਿਕ ਸ਼ਕਤੀ, ਮਨੋਬਲ ਤੇ ਸਾਹਸ ਦੀ ਜ਼ਰੂਰਤ ਹੁੰਦੀ ਹੈ, ਉਹ ਗੁਰੂ ਜੀ ਕੋਲ ਭਰਪੂਰ ਸਨ।

ਜਪੁਜੀ, ਆਸਾ ਦੀ ਵਾਰ ਆਪਦੀਆਂ ਪ੍ਰੌੜ੍ਹ ਰਚਨਾਵਾਂ ਹਨ। ਆਪਦੀ ਭਾਸ਼ਾ ਸਾਧ-ਭਾਖਾ ਜਨਭਾਸ਼ਾ ਹੈ, ਜਿਸ ਵਿਚ ਹਿੰਦੀ ਸੰਸਕ੍ਰਿਤ, ਉਰਦੂ ਫਾਰਸੀ, ਪੰਜਾਬੀ ਤੇ ਇਸਦੀਆਂ ਉਪਭਾਸ਼ਾਵਾਂ ਦੇ ਬਹੁਤ ਸਾਰੇ ਸ਼ਬਦ ਸੁਭਾਵਿਕ ਹੀ ਆ ਗਏ ਹਨ। ਰਾਗਾਤਮਕਤਾ, ਸੰਗੀਤਕਤਾ ਇਨ੍ਹਾਂ ਦੀ ਬਾਣੀ ਦੇ ਸਹਜ ਗੁਣ ਹਨ। ਵੇਲੇ ਦੀ ਸਰਕਾਰ ਨੂੰ 'ਰਾਜੇ ਸੀਹ ਮੁਕੱਦਮ ਕੁੱਤੇ ਜਾਇ ਜਗਾਇਨ ਬੈਠੇ ਸੁੱਤੇ' ਕਹਿਕੇ ਲਲਕਾਰ ਪਾਉਣਾ ਅਤੇ ਖਤ੍ਰੀਆਂ ਧਰਮ ਛੋਡਿਆ, ਮਲੇਛ ਭਾਖਾ ਗਹੀ' ਕਹਿਕੇ ਦੇਸ਼-ਭਗਤੀ ਵਲ ਦਿਸ਼ਾ ਨਿਰਦੇਸ਼ ਕਰਨਾ ਸੰਤਾਂ ਵਿਚੋਂ ਸਿਰਫ਼ ਇਨ੍ਹਾਂ ਦੇ ਹਿੱਸੇ ਹੀ ਆਇਆ ਹੈ।

ਗੁਰੂ ਅੰਗਦ ਦੇਵ : (ਸੰਮਤ 1561-1609) ਗੁਰੂ ਗੱਦੀ-ਤੇ ਬੈਠਣ ਤੋਂ ਪਹਿਲਾਂ ਆਪਦਾ ਨਾਮ ਭਾਈ ਲਹਿਣਾ ਸੀ। ਆਪਦੀ ਸੇਵਾ, ਪਰ-ਉਪਕਾਰ, ਪ੍ਰਭੂ ਲਈ ਅਗਾਧ ਸ਼ਰਧਾ ਤੇ ਲਿਵਲੀਨਤਾ, ਸਤ ਸੰਗਤ ਲਈ ਪਿਆਰ, ਉਮਾਹ ਤੇ ਸਰਵ ਲੋਕਾਈ ਲਈ ਹਿਤ-ਚਿੰਤਨ ਆਦਿ ਤੋਂ ਪ੍ਰਸੰਨ ਹੋ ਕੇ ਗੁਰੂ ਨਾਨਕ ਦੇਵ ਨੇ ਆਪਣੇ ਦੋਹਾਂ ਪੁੱਤਰਾਂ—ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਚੰਦ ਨੂੰ ਛੱਡ ਕੇ ਭਾਈ ਲਹਿਣਾ ਨੂੰ ਗੁਰੂ ਗੱਦੀ ਦਾ ਅਧਿਕਾਰੀ ਸਮਝਿਆ। ਇਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਹੀ ਵਿਚਾਰਾਂ ਤੇ ਭਾਵਾਂ ਨੂੰ ਦ੍ਰਿੜ੍ਹਾਇਆ ਤੇ ਪ੍ਰਗਟਾਇਆ ਗਿਆ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦੱਸੇ ਜਾ ਚੁੱਕੇ ਹਨ। ਆਪਦਾ ਨਾਂ 'ਗੁਰਮੁਖੀ ਲਿਪੀ' ਨੂੰ ਬਣਾਉਣ ਲਈ ਵੀ

ਪ੍ਰਸਿੱਧ ਹੈ, ਪਰ ਹੁਣ ਤਕ ਦੀ ਖੋਜ ਨੇ ਇਸ ਧਾਰਨਾ ਨੂੰ ਨਿਰਮੂਲ ਕਰ ਦਿੱਤਾ ਹੈ । ਹੋ ਸਕਦਾ ਹੈ ਕਿ ਗੁਰਮੁਖੀ ਲਿਪੀ ਤਾਂ ਪਹਿਲਾਂ ਤੋਂ ਹੀ ਸੀ, ਪਰ ਇਨ੍ਹਾਂ ਨੇ ਉਸਨੂੰ ਇਕ ਨਵੀਂ ਤਰਤੀਬ ਦਿੱਤੀ ਹੋਵੇ ।

ਇਨ੍ਹਾਂ ਦਾ ਮੁੱਖ ਵਿਸ਼ਾ ਗੁਰੂ, ਗੁਰਮੁਖ, ਤੇ ਮਨਮੁਖ ਹੀ ਹੈ । ਇਨ੍ਹਾਂ ਦੀ ਬਾਣੀ ਮਹੱਲਾ 2 ਹੇਠਾਂ ਦਰਜ ਹੈ । ਕੁਝ ਨਮੂਨੇ-

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ ।

ਗੁਰੂ ਅਮਰਦਾਸ : (ਸੰਮਤ 1526-1631) ਜਨਮ ਬਾਸਰਕੇ(ਜ਼ਿਲਾ ਅੰਮ੍ਰਿਤਸਰ) ਗੁਰੂ ਘਰ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਵੈਸ਼ਨਵ ਭਗਤ, ਹਰ ਸਾਲ ਦੇਵੀ ਧਾਮ ਤੇ ਜਾਣ ਵਾਲੇ । ਗੁਰੂ ਭਗਤੀ ਉਤੇ ਇਨ੍ਹਾਂ ਨੇ ਵੀ ਬਹੁਤ ਬਲ ਦਿੱਤਾ ਹੈ ਭਾਵੇਂ ਬਾਕੀ ਵਿਸ਼ੇ ਉਹੋ ਹਨ ਜੋ ਗੁਰੂ ਨਾਨਕ ਦੇਵ ਦੇ ਹਨ । ਇਨ੍ਹਾਂ ਦੀ ਬਾਣੀ ਤੀਜੇ ਮਹੱਲੇ ਹੇਠ ਦਰਜ ਹੈ । ਮੰਜੀਆਂ ਦੀ ਪ੍ਰਥਾ ਆਪਨੇ ਹੀ ਸ਼ੁਰੂ ਕੀਤੀ । ਇਨ੍ਹਾਂ ਦੀ ਰਚਨਾ 'ਅਨੰਦ ਸਾਹਿਬ' ਹਰ ਖੁਸ਼ੀ ਤੇ ਗ਼ਮੀ ਵੇਲੇ ਸੰਗਤਾਂ ਵਲੋਂ ਗਾਈ ਜਾਂਦੀ ਹੈ । ਅਲਾਹੁਣੀਆਂ, ਪੱਟੀ, ਗੂਜਰੀ ਸੂਹੀ, ਰਾਮਕਲੀ, ਤੇ ਮਾਰੂ ਰਾਗਾਂ ਵਿਚ ਚਾਰ ਵਾਰਾਂ ਤੇ ਸਤਵਾਰਾ ਇਨ੍ਹਾਂ ਦੀ ਹੋਰ ਬਾਣੀ ਹੈ । । ਨਮੂਨਾ-

ਅਨੰਦੁ ਅਨੰਦ ਸਭੁ ਕੋ ਕਹੈ ਆਨੰਦ ਗੁਰੂ ਤੇ ਜਾਣਿਆ । ।
ਜਾਣਿਆ ਅਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ । ।
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ।
ਅੰਦਰ ਹੁ ਜਿਨਕਾ ਮੋਹ ਤੁਟਾ ਤਿਨਕਾ ਸਬਦੁ ਸਚੈ ਸਵਾਰਿਆ । ।
ਕਹੈ ਨਾਨਕ ਏਹੁ ਅਨੰਦ ਹੈ ਆਨੰਦ ਗੁਰ ਤੇ ਜਾਣਿਆ ॥

ਗੁਰੂ ਰਾਮ ਦਾਸ : (1591-1638) ਪੂਰਵ ਨਾਂ ਭਾਈ ਜੇਠਾ, ਗੁਰੂ ਅਮਰ ਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਨਾਲ ਵਿਆਹ, ਇਉਂ ਗੁਰੂ ਅਮਰਦਾਸ ਦੇ ਜਵਾਈ ਵੀ ਗੱਦੀ-ਨਸ਼ੀਨ ਵੀ । ਅੰਮ੍ਰਿਤਸਰ ਸਰੋਵਰ ਦੀ ਤਿਆਰੀ, ਅੰਮ੍ਰਿਤਸਰ ਨਗਰ (ਰਾਮਦਾਸਪੁਰਾ) ਦੀ ਉਸਾਰੀ ਆਪ ਨੇ ਹੀ ਕਰਵਾਈ । ਚੌਪਦੇ, ਅਸ਼ਟਪਦੀਆਂ, ਛੰਤ, ਸੋਲਹੇ, ਸ਼ਲੋਕ, ਪਹਿਰੇ, ਵਣਜਾਰੇ, ਕਰਹਲੇ ਤੇ ਘੋੜੀਆਂ ਤੋਂ ਛੁੱਟ ਅੱਠ ਵਾਰਾਂ ਆਪ ਦੀਆਂ ਪ੍ਰਸਿੱਧ ਰਚਨਾਵਾਂ ਹਨ । ਉਦਾਹਰਨ ਵੇਖੋ :

ਹਰਿ ਹਰਿ ਸਜਣ ਮੇਰਾ ਪ੍ਰੀਤਮੁ ਰਾਇਆ ॥
ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
ਮੈਂ ਨੀਰ ਵਹੇ ਵਹਿ ਚਲੈ ਜੀਉ ॥

ਗੁਰੂ ਅਰਜਨ ਦੇਵ ਸੰਮਤ : (1620-1663) ਸਭ ਤੋਂ ਵੱਡਾ ਕੰਮ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ । ਤੀਹ ਰਾਗਾਂ ਵਿਚ ਰਚੀ ਇਨ੍ਹਾਂ ਦੀ ਬਾਣੀ ਸਭ ਨਾਲੋਂ ਵਧੀਕ

ਹੈ। 'ਸੁਖਮਨੀ ਸਾਹਿਬ' ਸਭ ਤੋਂ ਵਧੇਰੇ ਪ੍ਰਸਿੱਧ ਬਾਣੀ ਹੈ । ਬਾਵਨ ਅੱਖਰੀ, ਥਿਤੀ, ਵਾਰਾਂ, ਬਾਰਾ ਮਾਹ, ਦਿਨ ਰੈਣਿ, ਬਿਰਹੜੇ, ਗੁਣਵੰਤੀ, ਗਾਥਾ, ਫੁਨਹੇ ਹੋਰ ਬਾਣੀਆਂ ਦੇ ਨਾਂ ਹਨ। ਉਦਾਹਰਣ :

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ।
ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ।
ਤੂੰ ਮੇਰਾ ਰਾਖਾ ਸਭਨੀਂ ਥਾਈਂ
ਤਾ ਭਉ ਕੇਹਾ ਕਾੜਾ ਜੀਉ।।

ਗੁਰੂ ਤੇਗ ਬਹਾਦਰ : (ਸੰਮਤ 1678-1732) ਨੌਵੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਦੀ ਬਾਣੀ 'ਗ੍ਰੰਥ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਦਰਜ ਕੀਤੀ ਅਤੇ ਆਦਿ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਕਰਕੇ ਸਥਾਪਿਤ ਹੋਇਆ। ਛੋਟੇ ਆਕਾਰ ਦੀ ਰਚਨਾ ਹੈ ਜਿਸ ਵਿਚ ਪਦ ਤੇ ਸ਼ਲੋਕ ਹਨ। ਵੇਦਨਾ ਸੰਵੇਦਨਾ ਤੇ ਰੱਬੀ ਵੈਰਾਗ ਤੇ ਅਨੁਰਾਗ ਵਿਚ ਇਨ੍ਹਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਧਰਮ ਲਈ ਦਿੱਲੀ ਜਾ ਕੇ ਸੀਸ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

ਤਿਲਕ ਜੰਞੂ ਰਾਖਾ ਤਿਨ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।।

ਕੁਲ 59 ਸ਼ਬਦ ਤੇ 56 ਸ਼ਲੋਕ ਹਨ ਜੋ ਰਾਗਾਂ ਅਨੁਸਾਰ ਵੰਡ ਕੇ ਲਿਖੇ ਗਏ ਹਨ। ਬ੍ਰਜਭਾਸ਼ਾ ਦੇ ਸ਼ੁੱਧ, ਠੇਠ ਰੂਪ ਦੇ ਦਰਸ਼ਨ ਹੁੰਦੇ ਹਨ। ਮਰਨਸ਼ੀਲ ਸੰਸਾਰ ਦੀ ਨਾਸ਼ਮਾਨਤਾ ਅਤੇ ਪ੍ਰਭੂ ਦੇ ਨਾਮ-ਸਿਮਰਨ ਦਾ ਮਹੱਤਵ ਦ੍ਰਿੜ੍ਹਾਇਆ ਗਿਆ ਹੈ। ਇਹ ਬਾਣੀ ਮਨ ਨੂੰ ਇਕ ਅਗੰਮੀ ਆਤਮਿਕ ਸ਼ਾਂਤੀ ਪ੍ਰਦਾਨ ਕਰਦੀ ਹੈ। ਉਦਾਹਰਣ-

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ
ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨ।।

ਗੁਰੂ ਗੋਬਿੰਦ ਸਿੰਘ : (1723-1765) ਪਿਤਾ ਗੁਰੂ ਤੇਗ ਬਹਾਦਰ, ਦਾਦਾ ਤੇ ਪੜਦਾਦਾ ਦੀ ਧਰਮ ਲਈ ਸ਼ਹੀਦੀ ਤੋਂ ਪ੍ਰੇਰਿਤ ਹੋਕੇ ਵੀਰ-ਕਾਵਿ ਦਾ ਅਰੁਕ ਪ੍ਰਵਾਹ ਚਲਾਇਆ। ਚਾਰੇ ਪੁੱਤਰ ਧਰਮ ਲਈ ਕੁਰਬਾਨ ਕਰ ਦਿੱਤੇ। ਦਰਬਾਰੀ ਕਵੀ 52 ਸਨ ਜਿਨ੍ਹਾਂ ਤੋਂ ਪੌਰਾਣਿਕ ਭਾਰਤੀ ਸਾਹਿੱਤ ਦਾ ਭਾਖਾ ਵਿਚ ਉਲੱਥਾ ਕਰਵਾਇਆ। ਖੁਦ ਬਹੁਤ ਸਾਰੀ ਰਚਨਾ ਕੀਤੀ, ਜਿਸਦਾ ਮੁੱਖ ਭਾਗ ਵੀਰ ਰਸੀ ਹੈ। ਇਕ ਪਦ 'ਯਾਰੜੇ ਦਾ ਸਾਨੂੰ ਸੱਥਰ ਚੰਗਾ' ਅਤੇ 'ਚੰਡੀ ਦੀ ਵਾਰ' ਪੰਜਾਬੀ ਰਚਨਾਵਾਂ ਹਨ, ਬਾਕੀ ਸਾਰੀ ਬਾਣੀ ਜੋ 'ਦਸਮ ਗ੍ਰੰਥ' ਕਰਕੇ ਜਾਣੀ ਜਾਂਦੀ ਹੈ, ਬ੍ਰਜ ਭਾਸ਼ਾ ਦਾ ਸ਼ੁੱਧ, ਸਾਹਿਤਿੱਕ ਤੇ ਸ਼ੈਲੀ ਗਤ ਨਮੂਨਾ ਹੈ। ਚੰਡੀ ਚਰਿਤ੍ਰ, ਬਚਿਤ੍ਰ ਨਾਟਕ, ਰਾਮਾਵਤਾਰ, ਕ੍ਰਿਸ਼ਨਾਵਤਾਰ ਆਦਿ ਅਵਤਾਰ ਕਥਾਵਾਂ, ਸਵੈਯੇ ਆਦਿ ਬਾਣੀਆਂ ਆਪ ਦੇ ਨਾ ਨਾਲ ਸੰਬੰਧਿਤ ਕੀਤੀਆ ਜਾਂਦੀਆਂ ਹਨ। ਹੁਣ ਵਿਦਵਾਨਾਂ ਵਿਚ ਇਸ ਬਾਰੇ ਬਹਿਸ

ਚਲ ਪਈ ਹੈ ਕਿ ਕਿਹੜੀ ਰਚਨਾ ਗੁਰੂ ਸਾਹਿਬ ਦੀ ਹੈ ਤੇ ਕਿਹੜੀ ਉਨ੍ਹਾਂ ਦੇ ਕਿਸੇ ਦਰਬਾਰੀ ਕਵੀ ਦੀ ਰਚਨਾ ਹੈ। ਗੁਰੂ ਗੋਬਿੰਦ ਸਿੰਘ ਉਤੇ 10-12 ਸੋਧਾਰਥੀਆਂ ਨੇ ਵੱਖ ਵੱਖ ਪੱਖਾਂ ਤੇ ਖੋਜ ਕਰਕੇ ਹਿੰਦੀ ਵਿਚ ਪੀ- ਐਚ. ਡੀ. ਪ੍ਰਾਪਤ ਕੀਤੀ ਹੈ, ਅਤੇ ਦੋ ਵਿਦਵਾਨ ਡੀ. ਲਿਟ ਦੀਆਂ ਡਿਗਰੀਆਂ ਵੀ ਅਰਜਿਤ ਕਰ ਚੁਕੇ ਹਨ।

**ਹੋਰ ਸੰਤ :**

ਦਾਦੂ ਦਯਾਲ : (1544-1603 ਈ.) ਦਾਦੂ ਜੀ ਦੇ ਸ਼ਿਸ਼ ਰੱਜਬ ਦੀ ਗਵਾਹੀ ਅਨੁਸਾਰ ਦਾਦੂ ਯੋਗੇਂਦ੍ਰ, ਮਹਾਮੁਨੀ ਸਨ ਤੇ ਪੇਂਜੇ ਦੇ ਘਰ ਪੈਦਾ ਹੋਏ ਸਨ- "ਧੁਨਿ ਗ੍ਰਹੇ ਉਤਪੰਨੋ, ਦਾਦੂ ਯੋਗੇਂਦ੍ਰਾ ਮਹਾਮੁਨਿ।" ਰੱਜਬ, ਮੁਹਸਨ ਫਾਨੀ (ਕਰਤਾ 'ਦਬਿਸਤਾਨੇ ਮਜ਼ਾਹਿਬ'), ਕਸ਼ਿਤੀ ਮੋਹਨ ਸੇਨ ਨੇ ਦਾਦੂ ਨੂੰ ਮੁਸਲਮਾਨ ਕਿਹਾ ਹੈ ਤੇ ਪਹਿਲੇ ਨਾਂ ਦਾਊਦ ਦੀ ਕਲਪਨਾ ਕੀਤੀ ਹੈ। ਪੰ. ਸੁਧਾਰਕ ਦ੍ਰਿਵੇਦੀ ਇਨ੍ਹਾਂ ਨੂੰ ਮੋਚੀ ਕਹਿੰਦੇ ਹਨ। ਇਨ੍ਹਾਂ ਦੇ ਗੁਰੂ ਦਾ ਨਾਂ ਬ੍ਰਧਾਨੰਦ ਜਾਂ ਬੁੱਧਨ ਮਹਾਤਮਾ ਸੀ। ਕਹਿੰਦੇ ਹਨ ਉਨ੍ਹਾਂ ਨੇ ਹੀ ਦਾਦੂ ਨੂੰ ਰਾਜਸਥਾਨ ਵਿਚ ਜਾ ਕੇ ਧਰਮ ਤੇ ਅਧਿਆਤਮ ਦਾ ਪ੍ਰਚਾਰ ਕਰਨ ਲਈ ਕਿਹਾ। ਦਾਦੂ ਜੀ ਦੀ ਬਾਣੀ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਇਹ ਗੁਜਰਾਤੀ, ਫਾਰਸੀ, ਸੰਸਕ੍ਰਿਤ, ਹਿੰਦੀ, ਰਾਜਸਥਾਨੀ ਤੇ ਪੰਜਾਬੀ ਦਾ ਚੰਗਾ ਗਿਆਨ ਰਖਦੇ ਸਨ। ਦਾਦੂ ਦੀ ਬਾਣੀ ਬਹੁਤ ਸਰਲ, ਸਰਸ ਤੇ ਭਾਵ ਪੂਰਨ ਹੈ, ਗਿਆਨ ਨਾਲ ਵੀ ਭਰਪੂਰ ਹੈ। ਕਹਿੰਦੇ ਹਨ ਕਿ 1586 ਵਿਚ ਅਕਬਰ ਅਤੇ ਦਾਦੂ ਸਾਹਿਬ ਵਿਚ ਧਰਮ ਸੰਬੰਧੀ ਇਕ ਗੋਸ਼ਟ ਹੋਈ ਜੋ ਚਾਲੀ ਦਿਨ ਤਕ ਚੱਲਦੀ ਰਹੀ। ਇਨ੍ਹਾਂ ਨੇ 1603 ਈ. ਵਿਚ ਨਰੈਣਾ ਵਿਖੇ ਚੋਲਾ ਤਿਆਗਿਆ ਤੇ ਅੱਗੇ ਰੱਜਬ ਸਾਹਿਬ ਕਹਿੰਦੇ ਹਨ-

> ਗੁਰੂ ਦਾਦੂ ਸੁ ਕਬੀਰ ਕੀ, ਕਾਇਆ ਭਈ ਕਪੂਰ।
> ਰੱਜਬ ਅੱਜਬ ਦੇਖਿਆ, ਸਗੁਣਹਿ ਨਿਰਗੁਣ ਨੂਰ।

ਕਬੀਰ ਵਾਂਗ ਦੇਹ ਦੀ ਥਾਂ ਨੂਰਿ ਹੀ ਹੱਥ ਆਇਆ। ਸਤਿਸੰਗ-ਸਥਾਨ ਦਾ ਨਾਮ 'ਅਲਖ ਦਰੀਬਾ' ਤੇ ਸੰਪ੍ਰਦਾਇ 'ਬ੍ਰਹਮ ਸੰਪ੍ਰਦਾਇ'। ਪਰਬ੍ਰਹਮ ਸੰਪ੍ਰਦਾਇ' ਤੋਂ 'ਦਾਦੂ ਪੰਥ' ਹੀ ਮਸ਼ਹੂਰ ਹੋ ਗਿਆ। ਵੀਹ ਹਜ਼ਾਰ ਪਦਾਂ ਦੀ ਰਚਨਾ ਕੀਤੀ ਦੱਸੀ ਜਾਂਦੀ ਹੈ, ਪਰ ਮਿਲਦੀ ਨਹੀਂ। ਸੰਤਦਾਸ ਅਤੇ ਜਗਨਨਾਥ ਨਾਮੀ ਦੋ ਸ਼ਿਸ਼ਾਂ ਨੇ 'ਹਰੜੇ ਵਾਣੀ' ਸਿਰਲੇਖ ਹੇਠ ਬਾਣੀ ਛਾਪੀ। 'ਅੰਗਵਧੂ' ਉਨ੍ਹਾਂ ਦੀ ਹੋਰ ਪ੍ਰਸਿੱਧ ਰਚਨਾ ਹੈ। ਪੰ. ਪਰਸ਼ੂਰਾਮ ਨੇ 'ਦਾਦੂ ਦਯਾਲ' ਗ੍ਰੰਥ ਵਿਚ ਇਨ੍ਹਾਂ ਦੀ ਪ੍ਰਮਾਣਿਕ ਬਾਣੀ ਰਖੀ ਹੈ। ਪੰਡਿਤ ਜੀ ਦੇ ਸ਼ਬਦਾਂ ਵਿਚ- 'ਦਾਦੂ ਪੰਥ ਦੇ ਮੋਢੀ ਸੰਤ ਦਾਦੂ ਦਯਾਲ ਧਰਮ-ਸੁਧਾਰਕ, ਸਮਾਜ-ਸੁਧਾਰਕ ਅਤੇ ਰਹੱਸਵਾਦੀ ਕਵੀ ਸਨ।"

ਮੁਲੂਕਦਾਸ : (1574-1682) ਜਨਮ ਅਕਬਰ-ਕਾਲ ਵਿਚ ਤੇ ਪਰਲੋਕ-ਗਮਨ ਔਰੰਗਜ਼ੇਬ ਦੇ ਰਾਜ ਵੇਲੇ। ਪਿਤਾ ਸੁੰਦਰਦਾਸ ਖੱਤਰੀ ਤੋਂ ਪ੍ਰਭੂ-ਭਗਤੀ ਤੇ ਨੈਤਿਕ ਕਦਰਾਂ-

ਕੀਮਤਾਂ ਲਈਆਂ। ਕੀਲ, ਦ੍ਰਾਵਿੜ ਵਿੱਠਲ ਅਤੇ ਪੁਰਸ਼ੋਤਮ ਇਨ੍ਹਾਂ ਦੇ ਗੁਰੂ ਦੱਸੇ ਜਾਂਦੇ ਹਨ, ਪਰ ਖੁਦ ਮਲੂਕਦਾਸ ਨੇ 'ਸੁਖ ਸਾਗਰ' ਵਿਚ ਗੁਰੂ ਦੇਵਨਾਥ ਦੇ ਪੁੱਤਰ ਪੁਰਸ਼ੋਤਮ ਨੂੰ ਗੁਰੂ ਕਿਹਾ ਹੈ। ਹੱਥੀਂ ਕਿਰਤ ਕਰਨ ਵਿਚ ਵਿਸ਼ਵਾਸ ਰਖਦੇ ਸਨ, 'ਗ੍ਰਿਹਸਥ ਮਹਿ ਉਦਾਸ' ਰਹਿ ਕੇ ਭਜਨ ਬੰਦਗੀ ਵੀ ਕਰਦੇ ਰਹੇ ਤੇ ਨਾਮ ਦੀ ਪ੍ਰਾਪਤੀ ਵੀ ਕੀਤੀ। ਇਨ੍ਹਾਂ ਦੇ ਪ੍ਰਮਾਣਿਕ ਗ੍ਰੰਥ ਇਹ ਹਨ : ਗਿਆਨਬੋਧ, ਰਤਨਖਾਨ, ਭਗਤਵੱਛਾਵਲੀ, ਭਕਤਿ ਵਿਵੇਕ, ਗਿਆਨ ਪਿਰੋਛਿ, ਰਾਮ ਅਵਤਾਰ ਲੀਲਾ, ਬ੍ਰਜਲੀਲਾ, ਧ੍ਰੂਵ ਚਰਿਤ, ਵਿਭਵ ਵਿਭੂਤਿ, ਸੁਖ ਸਾਗਰ, ਸਬਦ ਅਤੇ ਫੁਟਕਲ ਪਦ। ਇਹ ਪਹਿਲਾਂ ਸਗੁਣ ਭਗਤ ਸਨ, ਰਾਮ ਅਵਤਾਰ, ਬ੍ਰਜ ਲੀਲਾ, ਧ੍ਰੂਵ ਲੀਲਾ ਉਸੇ ਕਾਲ ਦੇ ਪੋਥੇ ਹਨ, ਪਿਛੋਂ ਇਹ ਨਿਰਗੁਣ ਉਪਾਸਕ ਬਣ ਗਏ। ਇਹ ਬਹੁਤ ਲੋਕ-ਪ੍ਰਿਯ ਸੰਤ ਰਹੇ ਹਨ, ਇਨ੍ਹਾਂ ਦੇ ਪਦ ਆਮ ਜਨਤਾ ਦੇ ਮੂੰਹ ਆਮ ਚੜ੍ਹੇ ਹੋਏ ਹਨ- ਜਿਵੇਂ—

ਅਜਗਰ ਕਰੇ ਨਾ ਚਾਕਰੀ, ਪੰਛੀ ਕਰੇ ਨਾ ਕਾਮ।
ਦਾਸ ਮਲੂਕਾ ਕਹਿ ਗਏ, ਸਭ ਕੇ ਦਾਤਾ ਰਾਮ।

ਆਪਦੇ ਪਦਾਂ ਦੀ ਭਾਸ਼ਾ ਖੜੀ ਬੋਲੀ ਹੈ ਜਿਸ ਵਿਚ ਅਵਧੀ ਅਤੇ ਬ੍ਰਜ ਭਾਸ਼ਾ ਦਾ ਵੀ ਚੋਖਾ ਰਲਾਉ ਹੈ।

ਬਾਬਾ ਲਾਲ : ਪਰਸੂਰਾਮ ਚਤੁਰਵੇਦੀ ਲਿਖਦੇ ਹਨ— ਬਾਬਾ ਲਾਲ ਨਾਮਕ ਚਾਰ ਸਾਧਕਾਂ ਦਾ ਆਗਮਨ ਪੰਜਾਬ ਵਿਚ ਹੋਇਆ। ਇਨ੍ਹਾਂ ਵਿਚੋਂ ਇਕ ਪਿੰਡ ਦਾਦਨ ਖਾਂ ਕੇ, ਦੂਜੇ ਪੱਛਮੀ ਪੰਜਾਬ ਦੇ ਮੇਰਾ ਜਾਂ ਬੇਰਾ ਨਗਰ ਦੇ ਨਿਵਾਸੀ ਸਨ, ਤੀਜੇ ਸੰਤ ਬਾਬਾ ਲਾਲ ਦਾ ਮਠ ਗੁਰਦਾਸਪੁਰ ਵਿਚ ਹੈ।

ਅਤੇ ਚੌਥੇ ਸੰਤ ਕਵੀ ਬਾਬਾ ਲਾਲ ਸ਼ਾਹਜਾਦਾ ਦਾਰਾ ਸ਼ਿਕੋਹ ਦੇ ਸੰਪਰਕ ਵਿਚ ਆਏ ਸਨ ਤੇ ਦੋਹਾਂ ਵਿਚ ਧਾਰਮਿਕ ਸ਼ਾਸਤ੍ਰਾਰਥ ਹੋਇਆ ਸੀ। ਕਸ਼ਿਤੀ ਮੋਹਨ ਸੇਨ ਨੇ ਜਨਮ 1590 ਈ: ਵਿਚ ਮਾਲਵੇ ਦੇ ਖੱਤਰੀ ਪਰਿਵਾਰ ਵਿਚ ਮੰਨਿਆ ਹੈ। ਪਰ ਬਾਬਾ ਲਾਲ ਵਾਲੇ ਸਰਧਾਲੂ 1355 ਈ, ਵਿਚ ਜਨਮ ਤੇ 1655 ਈ. ਵਿਚ ਅਕਾਲ ਚਲਾਣਾ ਅਤੇ ਜਨਮ ਕਸੂਰ ਜਾਂ ਕੁਸਪੁਰ ਨਗਰ ਦੱਸਦੇ ਹਨ। ਉਨ੍ਹਾਂ ਦੀ ਵਿਚਾਰਧਾਰਾ ਤੇ ਵੇਦਾਂਤ ਅਤੇ ਸੂਫੀ ਮਤ ਦੋਹਾਂ ਦਾ ਪ੍ਰਭਾਵ ਹੈ ਜਿਵੇਂ ਕਿ ਆਮ ਪੰਜਾਬੀ ਸੰਤਾਂ ਵਿਚ ਹੁੰਦਾ ਹੈ। ਗੁਰਦਾਸਪੁਰ ਦੇ ਡੇਰੇ ਵਲੋਂ ਉਨ੍ਹਾਂ ਦੀ ਬਾਣੀ ਦਾ ਇਕ ਗ੍ਰੰਥ ਛਪਿਆ ਮਿਲਦਾ ਹੈ।

ਸੁੰਦਰਦਾਸ : (1596-1689) ਬਹੁਤ ਹੀ ਸੁਪਠਿਤ, ਸੰਸਕ੍ਰਿਤ ਗ੍ਰੰਥਾਂ ਦੇ ਅਭਿਆਸੀ, ਨੇਮੀਧਰਮੀ ਅਤੇ ਪਰੋਪਕਾਰੀ ਸੰਤ ਸਨ। 'ਸੁੰਦਰ ਵਿਲਾਸ' ਪੰਜਾਬ ਦੇ ਆਮ ਪਿੰਡਾਂ ਵਿਚ ਬਜ਼ੁਰਗ ਨਿਤ ਨੇਮ ਵਜੋਂ ਪੜ੍ਹਦੇ ਦੇਖੇ ਗਏ ਹਨ। ਇਹ ਦਾਦੂ ਦਯਾਲ ਦੇ ਪ੍ਰਮੁਖ ਤੇ ਸਾਧਨਾਸ਼ੀਲ, ਸਿਦਕਵਾਨ ਸ਼ਿਸ਼ ਸਨ। ਜਨਮ 1596 ਵਿਚ ਪਿੰਡ ਧੌਂਸਾ (ਜੈਪੁਰ) ਵਿਖੇ ਹੋਇਆ, ਪਿਤਾ ਦਾ ਨਾਮ ਪਰਮਾਨੰਦ ਖੰਡੇਲਵਾਲ ਸੀ। ਵੈਸ਼ ਸਾਧੂ ਸਨ।

ਕਿਹਾ ਜਾਂਦਾ ਹੈ ਕਿ ਇਨ੍ਹਾਂ ਦੇ 42 ਗ੍ਰੰਥਾਂ ਦੀ ਰਚਨਾ ਕੀਤੀ ਹੈ, ਜਿਨ੍ਹਾਂ ਵਿਚੋਂ 'ਸੁੰਦਰ-ਬਿਲਾਸ' ਅਤੇ 'ਗਿਆਨ-ਸਮੁੰਦਰ' ਵਧੇਰੇ ਪ੍ਰਸਿੱਧ ਹਨ । ਪ੍ਰਮਾਣਿਕ ਸੰਕਲਨ ਪ੍ਰੋਹਿਤ ਹਰਿ ਨਾਰਾਇਣ ਸ਼ਰਮਾ ਵਲੋਂ ਸੰਪਾਦਤ 'ਸੁੰਦਰ ਗ੍ਰੰਥਾਵਲੀ' (ਦੋ ਭਾਗ) ਮੰਨਿਆ ਜਾਂਦਾ ਹੈ । ਸ਼ਿੰਗਾਰ ਰਸ ਦੀ ਪ੍ਰਵ੍ਰਿੱਤੀ ਨੂੰ ਠਲ੍ਹ ਪਾ ਕੇ ਉਸਦੀ ਥਾਂ ਤੇ ਪ੍ਰੇਮ-ਭਗਤੀ ਤੇ ਯੋਗ ਸਾਧਨਾ ਦੀ ਪਿਰਤ ਪਾਉਣਾ ਚਾਹੁੰਦੇ ਸਨ । ਇਹ ਪਦ ਦੇਖੋ-

> ਰਸਿਕ ਪ੍ਰਿਯਾ ਰਸਮੰਜਰੀ ਔਰ ਸਿੰਗਾਰਹਿ ਜਾਨਿ ।
> ਚਤੁਰਾਈ ਕਰਿ ਬਹੁਤ ਬਿਧਿ ਬਿਖੈਂ ਬਨਾਈ ਆਨਿ ।।
> ਬਿਖੈ ਬਨਾਈ ਆਨਿ ਲਾਗਤ ਬਿਖਯਿਨ ਕੌ ਪਯਾਰੀ
> ਜਾਗੈ ਮਦਨ ਪ੍ਰਚੰਡ, ਸਰਾਹੈਂ ਨਖ ਸ਼ਿਖ ਨਾਰੀ ।
> ਜਯੋਂ ਰੋਗੀ ਮਿਸ਼ਠਾਨ ਖਾਇ ਰੋਗਹਿ ਬਿਸਤਾਰੈ ।
> ਸੁੰਦਰ ਯਹ ਗਤਿ ਹੋਇ ਜੁਤੋ ਰਸਿਕਪ੍ਰਿਯਾ ਧਾਰੈ ।

ਜੰਭਨਾਥ : ਬਿਸਨੋਈ ਸੰਪ੍ਰਦਾਇ ਦੇ ਬਾਨੀ ਸੰਤ, ਜਨਮ 1451 ਈ., ਪਿੰਡ ਪੀਪਾਸਰ (ਨਾਗੌਰ ਪ੍ਰਦੇਸ-ਜੋਧਪੁਰ) ਰਾਜਪੂਤ ਪਰਿਵਾਰ । ਜੀਵਨ ਭਰ ਬ੍ਰਹਮਚਾਰੀ, ਗੁਰੂ ਬਾਬਾ ਗੋਰਖ ਨਾਥ । ਕਿਰਤ ਕੋਈ ਨਹੀਂ ਮਿਲਦੀ । ਕੁਝ ਗ੍ਰੰਥਾਂ ਵਿਚ ਫੁਟਕਲ ਪਦ ਜ਼ਰੂਰ ਮਿਲਦੇ ਹਨ । "ਇਨ੍ਹਾਂ ਦੀਆਂ ਰਚਨਾਵਾਂ ਵਿਚ ਓਅੰਕਾਰ-ਜਪ, ਨਿਰੰਜਨ ਦੀ ਉਪਾਸਨਾ,ਅਜਪਾ ਜਪ, ਗਗਨ ਮੰਡਲ, ਪੰਚ ਪੁਰਸ਼, ਪੁਰਜ਼, ਸਤਗੁਰ ਮਹਿਮਾ, ਸੋਅਹੰ ਜਪ, ਜਰਾ ਮਰਣ ਤੋਂ ਮੁਕਤੀ, ਅਨਿੰਨ ਭਗਤੀ ਆਦਿ ਦਾ ਵਾਰ ਵਾਰ ਜ਼ਿਕਰ ਮਿਲਦਾ ਹੈ ।" 1523 ਈ. ਵਿਚ ਤਾਲਬਾ (ਬੀਕਾਨੇਰ) ਵਿਚ ਸਮਾਧੀ ਲੈ ਕੇ ਇਹ-ਲੋਕ ਦੀ ਲੀਲਾ ਖਤਮ ਕੀਤੀ ।

ਕੁਝ ਹੋਰ ਸੰਤ ਕਵੀ : ਭਗਤੀ ਕਾਲ ਵਿਚ ਪੈਦਾ ਹੋਣ ਵਾਲੇ ਸੰਤਾਂ ਦੀ ਗਿਣਤੀ ਇਸ ਕਦਰ ਹੈ ਕਿ ਸਭ ਦੇ ਪੂਰੇ ਹਾਲਾਤ ਨਾ ਲਿਖਕੇ ਕੇਵਲ ਨਾਮ ਹੀ ਗਿਣਾਏ ਜਾ ਸਕਦੇ ਹਨ ਜਿਵੇਂ ਸੰਤ ਹਰਿਦਾਸ ਨਿਰੰਜਨੀ (1455-1543 ਈ.), ਸੀਂਗਾ ਜੀ (1519 1659), ਸੰਤ ਲਾਲ ਦਾਸ (1540-1648),ਸੰਤ ਧਰਮਦਾਸ (ਕਬੀਰ ਜੀ ਦੇ ਸ਼ਿਸ਼) ਸੰਤ ਰੱਜਬ (1567-1689-ਦਾਦੂ ਦਯਾਲ ਦੇ ਸ਼ਿਸ਼), ਸੰਤਨੀ ਬਾਵਰੀ ਸਾਹਿਬਾ(1542 1605), ਸੰਤ ਪੀਪਾ, ਧੰਨਾ ਭਗਤ, ਅੰਗਦ, ਅਤੇ ਸੰਤ ਵੀਰਭਾਨ, ਸੰਤ ਤੁਲਸੀ ਸਾਹਿਬ, ਸੰਤ ਪਲਟੂ ਸਾਹਿਬ ਆਦਿ ਸੰਤ ਵਿਸ਼ੇਸ਼ ਤੌਰ ਤੇ ਗਿਣੇ ਜਾ ਸਕਦੇ ਹਨ ।

**ਪ੍ਰੇਮ-ਕਥਾ ਕਾਵਿ :**

ਜਿਸਨੂੰ ਰਾਮਚੰਦਰ ਸੁਕਲ ਨੇ ਪ੍ਰੇਮ ਮਾਰਗੀ (ਸੂਫੀ) ਸ਼ਾਖਾ ਕਿਹਾ ਹੈ, ਅਤੇ ਇਸਦੇ ਹੋਰ ਨਾਂ ਪ੍ਰੇਮ ਕਾਵਿ, ਪ੍ਰੇਮ-ਕਥਾਨਕ ਕਾਵਿ, ਪ੍ਰੇਮ-ਆਖਿਆਨਕ ਕਾਵਿ, ਸੂਫੀ ਕਾਵਿ ਆਦਿ ਵੀ ਹਨ । ਡਾ. ਗਣਪਤੀ ਚੰਦਰ ਗੁਪਤ ਪ੍ਰੇਮ-ਕਥਾ ਕਾਵਿ ਦਾ ਉਦਭਵ ਫ਼ਾਰਸੀ ਮਸਨਵੀ ਤੋਂ ਨਾ ਮੰਨਕੇ ਮਹਾਭਾਰਤ ਤੇ ਪੁਰਾਣਾਂ (ਵਿਸ਼ਣੂ ਪੁਰਾਣ ਹਰਿਵੰਸ ਪੁਰਾਣ, ਬ੍ਰਹਮਵੈਵਰਤ

ਪੁਰਾਣ) ਅਤੇ ਬ੍ਰਿਹਦ ਕਥਾ ਆਦਿ ਤੋਂ ਮੰਨਦੇ ਹਨ ਅਤੇ ਇਸਨੂੰ ਵਿਸ਼ੁੱਧ ਭਾਰਤੀ ਕਾਵਿ-ਪਰੰਪਰਾ ਸਿੱਧ ਕਰਦੇ ਹਨ। ਸੁਕਲ ਜੀ ਨੇ ਜਿਨ੍ਹਾਂ ਸੂਫੀ ਕਵੀਆਂ ਦੇ ਪ੍ਰੇਮ-ਕਾਵਿ ਗ੍ਰੰਥਾਂ ਦੇ ਆਧਾਰ ਤੇ ਇਸਨੂੰ ਸੂਫੀ ਕਿਹਾ ਹੈ ਤੇ ਮੁਸਲਿਮ ਪਰੰਪਰਾ ਨਾਲ ਜੋੜ ਦਿੱਤਾ ਹੈ, ਉਸਦਾ ਖੰਡਨ ਕਰਦੇ ਹੋਏ ਡਾ. ਗੁਪਤ ਜੀ ਲਿਖਦੇ ਹਨ: "ਆਚਾਰਯ ਸੁਕਲ ਦੇ ਯੁਗ ਤਕ ਇਸ ਪਰੰਪਰਾ ਦੇ ਅੱਠ ਆਖਿਆਨ ਹੀ ਲੱਭੇ ਸਨ ਜਿਨ੍ਹਾਂ ਵਿਚੋਂ ਛੇ ਦੇ ਰਚੈਤਾ ਮੁਸਲਿਮ ਸਨ, ਜਦਕਿ ਹੁਣ ਇਸ ਪਰੰਪਰਾ ਨਾਲ ਸੰਬੰਧਿਤ 53 ਕਵੀਆਂ ਦੇ ਪ੍ਰੇਮ-ਆਖਿਆਨ ਹੋ ਚੁਕੇ ਹਨ ਜਿਨਾਂ ਵਿਚੋਂ 36 ਹਿੰਦੂ ਹਨ ਅਤੇ ਮੁਢਲੇ ਗਿਆਰ੍ਹਾਂ ਕਵੀਆਂ ਵਿਚੋਂ ਵੀ ਅੱਠ ਹਿੰਦੂ ਹਨ। ਇੰਜ ਫਿਰਕੂ ਆਧਾਰ ਤੇ ਵੀ ਇਨ੍ਹਾਂ ਨੂੰ ਫ਼ਾਰਸੀ-ਮਸਨਵੀਆਂ ਦੀ ਦੇਣ ਦੱਸਣਾ ਬੇਅਰਥ ਹੈ। ...... ਸਾਡੇ ਵਿਚਾਰ ਵਿਚ 'ਮਹਾਭਾਰਤ' ਜੇ ਭਾਰਤੀ ਪ੍ਰੇਮ-ਆਖਿਆਨਾਂ ਦੀ ਆਧਾਰ-ਭੂਮੀ ਹੈ, ਤਾਂ 'ਨਲ ਦਮਯੰਤੀ' ਉਪਾਖਿਆਨ ਉਸਦਾ ਸਭ ਤੋਂ ਵਧੇਰੇ ਖਿੱਚ ਭਰਿਆ ਕੇਂਦਰ ਬਿੰਦੂ ਹੈ।"1

ਰਾਮਚੰਦਰ ਸੁਕਲ ਨੇ ਸਭ ਤੋਂ ਪਹਿਲਾ ਪ੍ਰੇਮਾਖਿਆਨ ਕੁਤਬਨ ਕਵੀ ਦਾ 'ਮ੍ਰਿਗਾਵਤੀ' (1501) ਮੰਨਿਆ ਹੈ, ਹਜਾਰੀ ਪ੍ਰਸਾਦ ਦ੍ਵਿਵੇਦੀ ਨੇ ਈਸ਼ਵਰਦਾਸ ਰਚਿਤ 'ਸਤਯਵਤੀ ਕਥਾ' (1500) ਨੂੰ, ਰਾਮਕੁਮਾਰ ਵਰਮਾ ਨੇ ਮੁੱਲਾ ਦਾਊਦ ਦੇ 'ਚੰਦਾਯਨ' (1379) ਨੂੰ ਅਤੇ ਡਾ. ਗਣਪਤੀ ਚੰਦ੍ਰ ਗੁਪਤ ਨੇ ਅਸਾਇਤ ਦੀ ਰਚਨਾ 'ਹੰਸਾਵਲੀ' (1370 ਈ.) ਨੂੰ ਸਿੱਧ ਕੀਤਾ ਹੈ। ਗੁਪਤ ਜੀ ਵਲੋਂ ਦਿੱਤੇ ਪ੍ਰੇਮਾਖਿਆਨਾਂ ਦੀ ਜਾਣਕਾਰੀ ਦੇ ਆਧਾਰ ਤੇ ਕੁਝ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ।

ਹੰਸਾਵਲੀ: ਲੇਖਕ ਅਸਾਇਤ, 1370 ਈ. ਰਾਜਸਥਾਨੀ ਭਾਸ਼ਾ ਦਾ ਪ੍ਰਾਚੀਨਤਮ ਰੂਪ, ਪਾਟਨ ਦੀ ਸੁੰਦਰ ਰਾਜਕੁਮਾਰੀ ਰੰਜ ਪੰਜ ਪੁਰਸ ਮਾਰਦੀ ਹੈ। ਇਕ ਰਾਜਕੁਮਾਰ ਸੁਫਨੇ ਵਿਚ ਰਾਜਕੁਮਾਰੀ ਦੇ ਦਰਸਨ ਕਰਦਾ, ਮੋਹਿਤ ਹੁੰਦਾ, ਜੋਗੀ ਭੇਸ ਧਾਰ ਕੇ ਘਰੋਂ ਨਿਕਲਦਾ ਤੇ ਰਸਤਾ ਝਾਗ ਕੇ ਰਾਜਕੁਮਾਰੀ ਨੂੰ ਪਿਛਲੇ ਜਨਮ ਦੀ ਸੁਧ ਕਰਵਾ ਕੇ ਨਰ-ਹੱਤਿਆ ਤੋਂ ਹੋੜਦਾ ਅਤੇ ਮਿਲਾਪ ਕਰਦਾ ਹੈ। ਭਾਸ਼ਾ ਤੇ ਕਾਵਿ-ਕਲਾ ਦੀ ਦ੍ਰਿਸਟੀ ਤੋਂ ਆਮ ਕਿਸਮ ਦਾ ਗ੍ਰੰਥ ਹੈ।

ਚੰਦਾਯਨ: ਲੇਖਕ ਮੁੱਲਾ ਦਾਊਦ, 1379 ਈ., ਵਿਸੇ-ਵਸਤੂ ਪੱਖੋਂ ਇਸ ਵਿਚ ਭਾਰਤੀ ਪ੍ਰੇਮ-ਆਖਿਆਨਾਂ ਦੀਆਂ ਵੱਖ-ਵੱਖ ਪ੍ਰਵ੍ਰਿੱਤੀਆਂ ਦਾ ਪ੍ਰਗਟਾਵਾ ਸਫਲਤਾ ਨਾਲ ਹੋਇਆ ਹੈ, ਜਿਵੇਂ ਨਾਇਕ ਲੋਰ (ਲੋਰਿਕ) ਅਤੇ ਨਾਇਕਾ ਚੰਦਾ ਦਾ ਮੁਕਤ ਪ੍ਰੇਮ, ਪ੍ਰਥਮ ਦਰਸ਼ਨ ਵਿਚ ਹੀ ਪ੍ਰੇਮ ਪੈਦਾ ਹੋਣਾ, ਵੱਖ ਵੱਖ ਲੋਕਾਂ ਵਲੋਂ ਪ੍ਰੇਮ ਵਿਚ ਰੋਕਾਂ, ਨਾਇਕ ਦਾ ਜੋਗੀ ਹੋ ਕੇ ਘਰੋਂ ਨਿਕਲਣਾ, ਨਾਗ ਦਾ ਨਾਇਕਾ ਨੂੰ ਡੱਸਣਾ, ਮਾਂਦਰੀ ਰਾਹੀਂ ਠੀਕ ਕਰਨਾ ਆਦਿ। ਇਸਦੀ ਭਾਸ਼ਾ ਅਵਧੀ ਹੈ ਅਤੇ ਸ਼ੈਲੀ ਭਾਵਾਂ ਦੇ ਅਨੁਕੂਲ ਅਤੇ ਸਰਸ ਹੈ।

1. ਡਾ. ਨਗੇਂਦ੍ਰ (ਸੰਪਾ) 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨਾ 164-164

ਲਖਮਸੇਨ ਪਦਮਾਵਤੀ ਕਥਾ : ਦਮੋਦਰ ਕਵੀ, 1469 ਈ. । ਕਵੀ ਨੇ ਇਸ ਨੂੰ ਵੀਰ-ਕਥਾ ਕਿਹਾ ਹੈ ਪਰ ਅਸਲ ਵਿਚ ਇਸ ਵਿਚ ਰਾਜਾ ਲਕਸਮਣਸੇਨ ਤੇ ਰਾਜ ਕੁਮਾਰੀ ਪਦਮਾਵਤੀ ਦੇ ਪਹਿਲੇ ਦਰਸ਼ਨ ਤੋਂ ਪੈਦਾ ਹੋਏ ਪਿਆਰ ਦਾ ਚਿਤ੍ਰਣ ਰੋਮਾਨੀ ਸ਼ੈਲੀ ਵਿਚ ਕੀਤਾ ਹੈ । ਮੁਢ ਵਿਚ ਮੰਗਲਾਚਰਣ, ਗਣੇਸ਼-ਉਸਤਤ, ਆਤਮ-ਪਰਿਚੈ, ਰਚਨਾ-ਕਾਲ ਤੇ ਰਚਨਾ ਦੇ ਉਦੇਸ਼ ਦਾ ਸੰਕੇਤ ਦਿੱਤਾ ਗਿਆ ਹੈ ।

ਸਤਯਵਤੀ ਕਥਾ : ਲੇਖਕ ਈਸ਼ਵਰ ਦਾਸ, 1501, ਉੱਚਰੱਣੀ ਦੇ ਹਿੰਦੀ ਕਵੀ, ਰਾਜਕੁਮਾਰੀ ਸਤਯਵਤੀ ਅਤੇ ਰਾਜਕੁਮਾਰ ਰਿਤੁਪਰਣ ਦੀ ਕਥਾ, ਪਹਿਲਾਂ ਨਾਇਕਾ ਦੇ ਸਰਾਪ ਨਾਲ ਨਾਇਕ ਕੋਹੜੀ, ਅੰਤ ਵਿਚ ਵਿਆਹ ਤੇ ਸਰਾਪ ਤੋਂ ਮੁਕਤੀ ਦੀ ਕਥਾ ਹੈ ।

ਮ੍ਰਿਗਾਵਤੀ : ਸੂਫੀ ਕਵੀ ਕੁਤਬਨ; 1503, ਨਾਇਕ ਰਾਜਕੁਮਾਰ ਅਤੇ ਨਾਇਕਾ ਮ੍ਰਿਗਾਵਤੀ ਦੇ ਪਹਿਲੇ ਦੀਦਾਰ ਤੋਂ ਪੈਦਾ ਹੋਏ ਪ੍ਰੇਮ ਦਾ ਨਿਰੂਪਣ ਬਹੁਤ ਹੀ ਭਾਵਾਤਮਕ ਸ਼ੈਲੀ ਵਿਚ ਹੋਇਆ ਅੰਤ ਜੈਨ ਕਵੀਆਂ ਅਨੁਸਾਰ ਸ਼ਾਂਤਰਸੀ, ਨਾਇਕ ਦੀ ਮੌਤ ਤੇ ਨਾਇਕ ਸਤੀ ਹੁੰਦੀ ਹੈ । ਭਾਸ਼ਾ ਅਵਧੀ, ਛੰਦ ਦੋਹਾ-ਚੋਪਾਈ, ਸਰਲਤਾ, ਪ੍ਰਵਾਹ ਤੇ ਸਰਸਤਾ ।

ਮਾਧਵਾਨਲ ਕਾਮਕੰਦਲਾ : ਕਵੀ ਗਣਪਤੀ, 1527, ਨਾਇਕ ਮਾਧਵ ਤੇ ਨਾਚ ਦੀ ਦੇਵੀ ਕਾਮਕੰਦਲਾ ਦੇ ਪ੍ਰੇਮ ਦਾ ਵਰਣਨ । ਨਾਇਕ ਸੰਗੀਤ ਕਲਾ ਤੇ ਮੋਹਿਤ ਹੋ ਕੇ ਦੁਖ ਭਾਗਦਾ ਹੈ ਤੇ ਅੰਤ ਮਿਲਾਪ ਕਰਦਾ ਹੈ । ਭਾਸ਼ਾ ਰਾਜਸਥਾਨੀ । ਭਜਾਤੀ ਕਥਾ-ਕਾਵਿਆਂ ਵਾਲੀਆਂ ਸਾਰੀਆਂ ਪ੍ਰਵ੍ਰਿੱਤੀਆਂ । ਕਵਿਤਾ ਦੀ ਦ੍ਰਿਸ਼ਟੀ ਤੋਂ ਉਚੇ ਦਰਜੇ ਦੀ ਕਿਰਤ ਹੈ ।

ਪਦਮਾਵਤ : ਮਲਿਕ ਮੁਹੰਮਦ ਜਾਇਸੀ, 1540, ਪਕੇਰਾ ਕਵੀ, ਚਿਤੌੜ ਦੇ ਰਾਜਾ ਰਤਨਸੇਨ ਤੇ ਸਿੰਹਲ ਦੀਪ ਦੀ ਰਾਜਕੁਮਾਰੀ ਪਦਮਾਵਤੀ ਦੀ ਪ੍ਰੇਮ-ਗਾਥਾ । ਦੋ ਭਾਗ, ਪਹਿਲਾ ਕਲਪਨਾ ਜਨਿਤ, ਦੂਜੇ ਵਿਚ ਇਤਿਹਾਸ ਪ੍ਰਸਿੱਧ ਖਿਲਜੀ ਦੀ ਪਦਮਾਵਤੀ ਲਈ ਖਿੱਚ, ਲੜਾਈ ਤੇ ਗੋਰਾ ਬਾਦਲ ਦੀ ਕਥਾ ਦਰਜ ਹੈ । ਸੂਫੀ ਵਿਚਾਰਧਾਰਾ ਦਾ ਮਹਾਨ ਰੂਪਕ ਗ੍ਰੰਥ ! ਰਤਨਸੇਨ ਸਾਧਕ ਦਾ ਮਨ ਹੈ, ਚਿਤੌੜ ਸਰੀਰ ਸੁਖ ਹੈ, ਪਦਮਾਵਤੀ ਸਾਤਵਿਕ ਗਿਆਨ ਹੈ । ਕਵਿਤਾ ਦੀ ਦ੍ਰਿਸ਼ਟੀ ਤੋਂ ਉੱਚ ਕੋਟੀ ਦਾ ਗ੍ਰੰਥ । ਪਦਮਾਵਤੀ ਦੀ ਸੁੰਦਰਤਾ, ਨਾਗਮਤੀ ਦੇ ਬਿਰਹੋਂ ਦਾ ਵਰਣਨ, ਰਤਨ ਸੇਨ ਦੇ ਸਾਹਸ, ਤਿਆਗ ਤੇ ਸੂਰਬੀਰਤਾ ਦਾ ਪ੍ਰਗਟਾਵਾ ਬਹੁਤ ਹੀ ਪ੍ਰਭਾਵਸ਼ਾਲੀ ਭਾਸ਼ਾ ਵਿਚ ਕੀਤਾ ਗਿਆ ਹੈ ।

ਜਾਇਸੀ ਵਲੋਂ ਲਿਖੇ ਹੋਰ ਗ੍ਰੰਥ ਹਨ-ਅਖਰਾਵਟ, ਆਖਿਰੀ ਕਲਾਮ, ਚਿਤ੍ਰਰੇਖਾ, ਕਹਰਨਾਮਾ, ਮਸਾਲਨਾਮਾ । ਚਿਤ੍ਰਲੇਖਾ ਵੀ ਇਕ ਪ੍ਰੇਮ-ਆਖਿਆਨ ਹੀ ਹੈ ।

ਮਧੁਮਾਲਤੀ : ਮੰਝਨ, 1545, ਨਾਇਕ-ਨਾਇਕਾ ਦੇ ਪਹਿਲੇ ਦੀਦਾਰ ਦੇ ਨਾ

ਨਾਲ ਪੂਰਵ ਜਨਮ ਦੇ ਪ੍ਰੇਮ-ਸੰਸਕਾਰਾਂ ਦੀ ਮਹੱਤਾ ਦਰਸਾਈ ਹੈ। ਭਾਸ਼ਾ ਅਵਧੀ, ਦੋਹਾ ਚੌਪ ਈ ਪੱਧਤੀ।

ਢੋਲਾ ਮਾਰੂ ਰਾ ਦੂਹਾ : ਕਲੋਲ ਕਵੀ, 1393 ਈ., ਮੋਤੀ ਲਾਲ ਮੇਨਾਰੀਆ 1473 ਈ. ਦਾ ਗ੍ਰੰਥ ਸਿੱਧ ਕਰਦੇ ਹਨ। ਨਰਵਰ ਦੇਸ਼ ਦੇ ਰਾਜਕੁਮਾਰ ਢੋਲਾ ਅਤੇ ਪੂੰਗਲ ਦੀ ਰਾਜਕੁਮਾਰੀ ਮਾਰਵਣੀ ਦੇ ਵਿਆਹ, ਮਗਰੋਂ ਦੇ ਪਿਆਰ ਤੇ ਬਿਰਹੋਂ ਦਾ ਨਿਰੂਪਨ। ਲੋਕ-ਪ੍ਰਿਯ ਕਥਾ ਦਾ ਰਾਜਸਥਾਨੀ ਪ੍ਰੇਮ-ਆਖਿਆਨ ਹੈ।

ਮਾਧਵਾਨਲ ਕਾਮਕੰਦਲਾ ਚੌਪਾਈ: ਕੁਸ਼ਲ ਲਾਭ, 1556 ਈ, ਗਣਪਤੀ ਦੀ ਰਚਨਾ ਤੇ ਆਧਾਰਿਤ ਰਾਜਸਥਾਨੀ ਕਥਾ; ਚੌਪਾਈ, ਸੋਰਠਾ, ਦੋਹਾ ਆਦਿ ਵਿਚ ਵਰਣਿਤ ਹੈ।

ਰੂਪ ਮੰਜਰੀ ਕ੍ਰਿਸ਼ਣਭਗਤ ਕਵੀ ਨੰਦਦਾਸ, 1568, ਵਿਆਹੀ ਵਰੀ ਰੂਪ ਮੰਜਰੀ ਸੁਫਨੇ ਵਿਚ ਕ੍ਰਿਸ਼ਣ ਨੂੰ ਨਿਹਾਰ ਕੇ ਪ੍ਰੇਮ ਵਿਚ ਡੁੱਬ ਜਾਂਦੀ ਹੈ। ਕ੍ਰਿਸ਼ਣ ਦੇ ਪ੍ਰੇਮ ਅੱਗੇ ਕੁਲ, ਸਮਾਜ ਤੇ ਪਰਿਵਾਰ ਦੀ ਲਾਜ ਨਹੀਂ ਰਹਿੰਦੀ।

ਪ੍ਰੇਮਵਿਲਾਸ ਪ੍ਰੇਮਲਤਾ ਦੀ ਕਥਾ: ਜੈਨ ਸ੍ਰਾਵਕ ਜਟ ਮਲ, 1556 ਈ. ਲਾਹੌਰ ਵਿਖੇ, ਨਾਇਕ ਨਾਇਕਾ ਗੁਪਤ ਵਿਆਹ ਕਰਕੇ ਭੱਜ ਜਾਂਦੇ ਹਨ। ਅੰਤ ਸ਼ਾਂਤ ਰਸ ਦਾ ਹੈ। ਸ਼ੈਲੀ ਕੱਚੀ, ਦੋਹਾ ਚੌਪਾਈ ਦੀ ਵਰਤੋਂ।

ਛਿਤਾਈ ਵਾਰਤਾ : ਨਾਰਾਇਣਦਾਸ, 1590 ਇਤਿਹਾਸ ਤੇ ਕਲਪਨਾ ਦਾ ਸੰਯੋਗ, ਛਿਤਾਈ ਦੇਵਗਿਰੀ ਦੇ ਰਾਜੇ ਰਾਮਦੇਵ ਯਾਦਵ ਦੀ ਕੰਨਿਆ ਸੀ ਜੋ ਢੋਲ ਸਮੁਦਗੜ੍ਹ ਦੇ ਰਾਜਕੁਮਾਰ ਨਾਲ ਪ੍ਰੇਮ ਕਰਦੀ ਹੈ, ਖਿਲਜੀ ਵਲੋਂ ਰੋੜਾ, ਪਰ ਅੰਤ ਵਿਚ ਮਿਲਨ। ਕਵਿਤਾ ਪਖੋਂ ਸਾਧਾਰਨ ਕਿਰਤ ਹੈ।

ਮਾਧਵਾਨਲ ਕਾਮਕੰਦਲਾ : ਕਵੀ ਆਲਮ, 1584, ਭਾਸ਼ਾ ਅਵਧੀ; ਚੌਪਾਈ ਸ਼ੈਲੀ, ਕਵਿਤ੍ਵ ਪਖੋਂ ਪ੍ਰੌਢਤਾ ਸ਼ਾਇਰੀ ਦਾ ਨਮੂਨਾ। ਇਹ ਰਚਨਾ ਸੰਮਤ 1639 ਵਿਚ ਦੋਹਾ-ਚੌਪਾਈ ਸ਼ੈਲੀ ਵਿਚ ਲਿਖੀ ਗਈ।

ਚਿਤ੍ਰਾਵਲੀ : ਗਾਜ਼ੀਪੁਰ ਨਿਵਾਸੀ ਉਸਮਾਨ, 1613, ਉਦੇਸ਼ ਅਮਰਤਾ ਪ੍ਰਾਪਤ ਕਰਨਾ। ਸ਼ਿਵ ਦੇ ਆਸ਼ੀਰਵਾਦ ਨਾਲ ਨਾਇਕ ਦੀ ਉਤਪੱਤੀ, ਦੇਵ ਵਲੋਂ ਸੁੱਤੇ ਹੋਏ ਨਾਇਕ ਨੂੰ ਨਾਇਕਾ ਦੇ ਰੰਗ ਮਹਲ ਵਿਚ ਪੁਚਾ ਦੇਣਾ, ਸ਼ਿਵ ਮੰਦਰ ਵਿਚ ਦੋਹਾਂ ਦਾ ਪਹਿਲਾ ਮਿਲਨ, ਨਾਇਕ ਦਾ ਹੋਰ ਸੁੰਦਰੀ ਨਾਲ ਵਿਆਹ, ਨਾਇਕਾ ਦੇ ਪਿਤਾ ਵਲੋਂ ਵਿਰੋਧ, ਸਮੁੰਦਰੀ ਤੂਫ਼ਾਨ। ਗੁਪਤ ਜੀ ਦੇ ਸ਼ਬਦਾਂ ਵਿਚ-"ਸੌਂਦਰਯ, ਪ੍ਰੇਮ ਅਤੇ ਵਿਰਹ ਦੀ ਵਿਅੰਜਨਾ ਵਿਚ ਕਵੀ ਨੇ ਸੁਹਿਰਦਤਾ ਤੇ ਭਾਵਨਾਸ਼ੀਲਤਾ ਦਾ ਪਰਿਚੈ ਦਿੱਤਾ ਹੈ।"

ਰਸਰਤਨ : ਅਕਬਰ ਦੇ ਦਰਬਾਰੀ ਦੁਰਗਾਦਾਸ ਦੇ ਪੜਪੋਤੇ ਪੁਹਕਰ ਦੀ ਰਚਨਾ, 1618, ਰਾਜਕੁਮਾਰੀ ਰੰਭਾ ਤੇ ਸੋਮ ਦੇ ਪ੍ਰੇਮ ਦਾ ਚਿਤ੍ਰਣ ਹੈ। ਭਾਸ਼ਾ ਅਵਧੀ, ਦੋਹਾ-ਚੌਪਾਈ ਪੱਧਤੀ ਹੈ।

ਗਿਆਨਦੀਪ : ਸ਼ੇਖ ਨਬੀ, 1619, ਵੀਰ, ਸ਼ਿੰਗਾਰ, ਵਿਰਹ ਤੇ ਯੋਗ ਦਾ

ਸੁਮੇਲ, ਪਰੰਪਰਾਗਤ ਕਥਾਵਾਂ ਦੀ ਸਹਾਇਤਾ, ਕਥਾਨਕ ਰੂੜ੍ਹੀਆਂ ਦੀ ਮੌਲਿਕਤਾ ।

ਇਸਨੂੰ ਅਸੀਂ ਸਹੀ ਅਰਥਾਂ ਵਿਚ ਲੋਕ-ਕਾਵਿ ਕਹਿ ਸਕਦੇ ਹਾਂ ਜੋ ਸ਼ੁੱਧ ਲੌਕਿਕ ਤੇ ਅੰਸ਼ਿਕ ਤੌਰ ਤੇ ਕਲਪਨਾ ਦੇ ਧਰਾਤਲ ਤੇ ਚਿਤਵਿਆ ਤੇ ਸਿਰਜਿਆ ਗਿਆ ਹੈ । ਇਹ ਪੰਜਾਬੀ ਕਿੱਸਾ-ਕਾਵਿ ਦੇ ਬਹੁਤ ਨਜ਼ਦੀਕ ਹੈ, ਪਰੰਤੂ ਇਨ੍ਹਾਂ ਕਥਾਵਾਂ ਦਾ ਪਿਛੋਕੜ, ਇਤਿਹਾਸ ਤੇ ਪੁਰਾਣ ਹੈ, ਇਸ ਲਈ ਇਹ ਜਨਤਾ ਦੀਆਂ ਚਿੱਤ ਬ੍ਰਿੱਤੀਆਂ ਨੂੰ ਸ਼ਾਂਤ ਕਰਦੀ, ਸ਼ਿੰਗਾਰ ਰਸ ਤੇ ਸ਼ਾਂਤ ਰਸ ਵਿਚ ਏਕਤਾ ਸਥਾਪਿਤ ਕਰਦੀ ਹੋਈ ਲੌਕਿਕ ਕਾਵਿ-ਧਾਰਾ ਵੀ ਹੈ ।

### ਸਗੁਣ ਭਗਤੀ ਕਾਵਿ

ਪਿਛੇ ਅਸੀਂ ਵੈਸ਼ਣਵ ਭਗਤੀ ਦੇ ਉਦੈ ਤੇ ਵਿਕਾਸ ਬਾਰੇ ਵਿਚਾਰ ਕਰ ਹੀ ਚੁਕੇ ਹਾਂ । ਇਥੇ ਉਕਤ ਭਾਗਵਤ, ਵੈਸ਼ਣਵ, ਸ੍ਰੀ ਸੰਪ੍ਰਦਾਇ ਦੇ ਸਗੁਣ ਪੱਖ ਦੀਆਂ ਕੁਝ ਵਿਸ਼ੇਸ਼-ਤਾਵਾਂ ਦੇਖ ਲੈਣੀਆਂ ਬਣਦੀਆਂ ਹਨ । ਇਸ ਭਗਤੀ ਦਾ ਆਧਾਰ ਪ੍ਰਾਣੀ-ਮਾਤਰ ਲਈ ਪ੍ਰੇਮ ਤੇ ਉਦਾਰ ਦ੍ਰਿਸ਼ਟੀ ਹੈ, ਇਸ ਲਈ ਆਮ ਜਨਤਾ ਦੇ ਹਿਰਦੇ ਵਿਚ ਭਗਤੀ-ਭਾਵ ਜਾਗ੍ਰਿਤ ਕਰਨਾ ਇਸਦਾ ਟੀਚਾ ਰਿਹਾ ਹੈ । ਅਹਿੰਸਾ ਵੈਸ਼ਣਵ ਭਗਤੀ ਦਾ ਦੂਜਾ ਮਹਾਨ ਸਿੱਧਾਂਤ ਹੈ । ਤੀਜੀ ਵਿਸ਼ੇਸ਼ਤਾ ਇਹ ਹੈ ਕਿ ਵੈਸ਼ਣਵ ਧਰਮ ਭਗਤੀ ਸਭਿਆਚਾਰ, ਧਰਮ, ਦਰਸ਼ਨ ਤੇ ਕਲਾ ਦਾ ਆਸਰਾ ਲੈ ਕੇ ਵੀ ਚੱਲਿਆ ਹੈ ਅਤੇ ਇਸਦੀ ਰਖਿਆ ਕਰਨਾ, ਇਸਨੂੰ ਵਧਾਉਣਾ ਅਤੇ ਇਸਦੀ ਉੱਨਤੀ ਕਰਨਾ ਉਨ੍ਹਾਂ ਦਾ ਲਖਸ਼ ਰਿਹਾ ਹੈ ; ਤੁਲਸੀ, ਸੂਰ ਆਦਿ ਕਵੀਆਂ ਵਿਚ ਇਸ ਲਖਸ਼ ਦੇ ਵਿਸ਼ੇਸ਼ ਦਰਸ਼ਨ ਕੀਤੇ ਜਾ ਸਕਦੇ ਹਨ । ਸਾਹਿੱਤ ਵਿਚ ਨੌਂ ਰਸ ਤਾਂ ਪਹਿਲਾਂ ਤੋਂ ਹੀ ਪ੍ਰਚਲਿਤ ਸਨ, ਇਨ੍ਹਾਂ ਭਗਤਾਂ ਨੇ ਇਕ ਦਸਵਾਂ ਰਸ-ਭਗਤੀ-ਭਾਵ ਪ੍ਰਚਾਰਿਤ ਤੇ ਪ੍ਰਸਾਰਿਤ ਕੀਤਾ । ਵੈਸ਼ਣਵ-ਸਾਹਿੱਤ ਵਿਚ ਸੁੰਦਰਤਾ ਤੇ ਮਧੁਰਤਾ ਦਾ ਸੁਮੇਲ ਇਕ ਵਿਸ਼ੇਸ਼ ਵਾਧਾ ਹੈ । ਹਰ ਪਖੋਂ ਵਿਚਾਰਿਆਂ ਇਹ ਭਗਤੀ ਪੱਧਤੀ ਭਾਰਤੀ ਸਾਹਿੱਤ ਦੀ ਇਕ ਵਿਸ਼ੇਸ਼ ਨਿਧੀ ਸਵੀਕਾਰ ਕੀਤੀ ਜਾਂਦੀ ਹੈ । ਇਸੇ ਲਈ ਇਸ ਕਾਲ ਨੂੰ ਕਈ ਸਿਆਣੇ ਆਲੋਚਕਾਂ ਨੇ ਹਿੰਦੀ ਸਾਹਿੱਤ-ਇਤਿਹਾਸ ਦਾ 'ਸੁਨਹਿਰੀ ਯੁਗ' ਵੀ ਕਿਹਾ ਹੈ ।

### ਰਾਮ ਭਗਤੀ ਸ਼ਾਖਾ :

ਸੰਸਕ੍ਰਿਤ ਦਾ ਆਦਿ ਕਵੀ ਵਾਲਮੀਕਿ ਤੇ ਪ੍ਰਥਮ ਗ੍ਰੰਥ 'ਵਾਲਮੀਕਿ ਰਾਮਾਇਣ' ਮੰਨੇ ਜਾਂਦੇ ਹਨ । ਡਾ. ਵਿਜਯੇਂਦ੍ਰ ਸਨਾਤਕ ਭਾਰਤੀ ਸਾਹਿੱਤ ਵਿਚ ਰਾਮ-ਕਾਵਿ ਨੂੰ ਕੁਝ ਹੀ ਸ਼ਬਦਾਂ ਵਿਚ ਬਹੁਤ ਸੁੰਦਰ ਢੰਗ ਨਾਲ ਪ੍ਰਗਟ ਕਰਦੇ ਹਨ— "ਰਾਮਕਥਾ ਦਾ ਅਨੁਰਾਗਮਈ ਭਗਤੀ-ਭਾਵਨਾ ਪਖੋਂ ਆਖਿਆਨ ਅਗਸਤ੍ਯ ਸੰਹਿਤਾ, ਰਾਘਵੀਯ ਸੰਹਿਤਾ ਰਾਮਪੂਰਵ ਤਾਪਨੀਯ ਉਪਨਿਸ਼ਦ ਰਾਮ-ਉੱਤਰ ਤਾਪਨੀਯ ਉਪਨਿਸ਼ਦ, ਰਾਮ ਰਹੱਸ-ਉਪਨਿਸ਼ਦ ਵਰਗੇ ਧਾਰਮਿਕ ਗ੍ਰੰਥਾਂ ਵਿਚ ਉਪਲੱਬਧ ਹੁੰਦਾ ਹੈ । ਅਧਿਆਤਮ-ਰਾਮਾਇਣ, ਆਨੰਦ ਰਾਮਾਇਣ, ਅਦਭੁਤ ਰਾਮਾਇਣ, ਭੁਸੰਡੀ ਰਾਮਾਇਣ, ਹਨੂੰਮੰਤ

ਸੰਹਿਤਾ, ਰਾਘਵੋਲੱਾਸ ਆਦਿ ਗ੍ਰੰਥਾਂ ਵਿਚ ਵੀ ਰਾਮ-ਕਥਾ ਦੀ ਧਾਰਮਿਕ ਤੇ ਦਾਰਸ਼ਨਿਕ ਵਿਆਖਿਆ ਮਿਲਦੀ ਹੈ। ਵਿਸ਼ਨੂ ਪੁਰਾਣ, ਵਾਯੂ ਪੁਰਾਣ, ਭਾਗਵਤ ਪੁਰਾਣ ਅਤੇ ਕੂਰਮ ਪੁਰਾਣ ਵਿਚ ਰਾਮ-ਕਥਾ ਬਹੁਤ ਹੀ ਵਿਵਿਧਤਾ-ਭਰੀ ਹੈ। ਵਾਰਾਹ, ਅਗਨੀ, ਲਿੰਗ, ਵਾਮਨ, ਬ੍ਰਹਮ, ਗਰੁੜ, ਸਕੰਦ, ਪਦਮ, ਬ੍ਰਹਮਵੈਵਰਤ, ਆਦਿ ਪੁਰਾਣਾਂ ਵਿਚ ਵੀ ਰਾਮਕਥਾ ਦੇ ਕਈ ਪ੍ਰਸੰਗ ਮਿਲਦੇ ਹਨ। ਇਨ੍ਹਾਂ ਵਿਚ ਪਰਬ੍ਰਹਮ ਸਰੂਪ ਵਿਚ ਰਾਮ ਦੀ ਪ੍ਰਤਿਸ਼ਠਾ ਹੋਈ ਹੈ।"[1]

ਬੋਧਾਂ, ਜੈਨਾਂ ਤੋਂ ਛੁੱਟ ਵਿਸ਼ਨੂਦਾਸ, ਈਸ਼ਵਰਦਾਸ, ਮੁਨਿ ਲਾਵਣਯ, ਬ੍ਰਹਮ-ਜਿਨਦਾਸ, ਸੁਆਮੀ ਰਾਮਾਨੰਦ, ਅਗ੍ਰਦਾਸ ਆਦਿ ਕੁਝ ਹੋਰ ਪੂਰਵ ਤੁਲਸੀਦਾਸ ਰਾਮ-ਭਗਤ ਕਵੀ ਹੋਏ ਹਨ। ਤੁਲਸੀ ਦਾਸ ਨੇ 'ਰਾਮ ਚਰਿਤ ਮਾਨਸ' ਲਿਖਿਆ ਤਾਂ ਉਹ ਇਸ ਕਦਰ ਪ੍ਰਸਿੱਧੀ ਤੇ ਲੋਕ-ਪ੍ਰਿਯਤਾ ਪਾ ਗਿਆ ਕਿ ਉਸ ਸਾਹਮਣੇ ਸਭ ਛੋਟੇ ਵੱਡੇ ਹੋਰ ਰਾਮ-ਕਵੀ ਫਿੱਕੇ ਪੈ ਗਏ।

ਤੁਲਸੀਦਾਸ : ਬੇਣੀ ਮਾਧਵਦਾਸ ਦਾ 'ਗੋਸਾਈਂ-ਚਰਿਤ' ਅਤੇ ਮਹਾਤਮਾ ਰਘੁਵਰ ਦਾਸ ਦਾ 'ਤੁਲਸੀ ਚਰਿਤ' ਤੁਲਸੀ ਦੇ ਸਿਸ਼ਾਂ ਵਲੋਂ ਲਿਖੇ ਦੋ ਮਹੱਤਵਪੂਰਨ ਗ੍ਰੰਥ ਹਨ, ਜਿਨ੍ਹਾਂ ਦੇ ਪ੍ਰਕਾਸ਼ਨ ਨਾਲ ਤੁਲਸੀਦਾਸ ਬਾਰੇ ਬਹੁਤ ਕੁਝ ਪ੍ਰਕਾਸ਼ ਵਿਚ ਆਉਂਦਾ ਹੈ। ਦੋਹਾਂ ਵਿਚ ਤੁਲਸੀ ਜੀ ਦਾ ਜਨਮ ਸੰਮਤ 1554 ਦੱਸਿਆ ਗਿਆ ਹੈ, 'ਸ਼ਿਵ ਸਿੰਘ ਸਰੋਜ' ਵਿਚ ਸੰਮਤ 1583, ਰਾਮ ਗੁਲਾਮ ਦ੍ਵਿਵੇਦੀ ਅਨੁਸਾਰ 1589, ਡਾ. ਗ੍ਰਿਅਰਸਨ ਤੇ ਆਚਾਰਯ ਰਾਮਚੰਦ੍ਰ ਸ਼ੁਕਲ ਵੀ ਇਸੇ ਨੂੰ ਸਹੀ ਮੰਨਦੇ ਹਨ। ਮਾਤਾ ਦਾ ਨਾਮ ਹੁਲਸੀ ਅਤੇ ਪਿਤਾ ਦਾ ਆਤਮਾ ਰਾਮ ਮੰਨਿਆ ਜਾਂਦਾ ਹੈ। ਇਹ ਵੀ ਖਿਆਲ ਕੀਤਾ ਜਾਂਦਾ ਹੈ ਕਿ ਅਭੁਕਤਮੂਲ ਵਿਚ ਪੈਦਾ ਹੋਣ ਕਾਰਨ ਮਾਂ-ਬਾਪ ਨੇ ਇਨ੍ਹਾਂ ਨੂੰ ਛੱਡ ਦਿੱਤਾ ਅਤੇ ਇਹ ਬਾਬਾ ਨਰਹਰਿਦਾਸ ਦੀ ਦੇਖ-ਰੇਖ ਵਿਚ ਰਾਮ-ਪ੍ਰਸੰਗ ਵੀ ਸੁਣਦੇ ਰਹੇ ਤੇ ਵੱਡੇ ਵੀ ਹੁੰਦੇ ਰਹੇ। ਉਨ੍ਹਾਂ ਨਾਲ ਹੀ ਇਹ ਕਾਸ਼ੀ ਜੀ ਵਿਖੇ ਪੰਚ ਗੰਗਾ ਘਾਟ ਤੇ ਰਾਮਾਨੰਦ ਆਸ਼੍ਰਮ ਵਿਚ ਗਏ ਤੇ ਵਿਦਿਆ-ਅਧਿਐਨ ਕੀਤਾ। ਕਾਸ਼ੀ ਤੋਂ ਅਯੋਧਿਆ ਚਲੇ ਗਏ। ਜਗਨ ਨਾਥ ਪੁਰੀ, ਰਾਮੇਸ਼ਵਰਮ, ਅਤੇ ਦੁਆਰਕਾ ਤੇ ਬਦਰਿਕਾਸ਼੍ਰਮ, ਕੈਲਾਸ਼, ਮਾਨਸਰੋਵਰ ਆਦਿ ਦੀ ਯਾਤਰਾ ਕਰਨ ਪਿਛੋਂ ਅਖੀਰ ਚਿਤੱਰਕੂਟ ਵਿਖੇ ਆ ਟਿਕੇ ਤੇ ਸੰਤ ਸਮਾਗਮ ਕਰਦੇ ਰਹੇ।

ਸੰਮਤ 1631 ਵਿਚ ਸ੍ਰੀ ਅਯੁਧਿਆ ਜੀ ਵਿਚ ਬੈਠ ਕੇ 'ਰਾਮ ਚਰਿਤ ਮਾਨਸ' ਲਿਖਿਆ ਜੋ ਤੁਲਸੀ ਰਾਮਾਇਣ ਦੇ ਰੂਪ ਵਿਚ ਘਰ ਘਰ ਸਥਾਪਿਤ ਹੋ ਗਿਆ। ਇਸ ਨੂੰ ਪੱਛਮੀ ਵਿਦਵਾਨਾਂ ਨੇ ਉਤਰੀ ਭਾਰਤ ਦੀ ਬਾਈਬਲ ਹੋਣ ਦਾ ਗੌਰਵ ਪ੍ਰਦਾਨ ਕੀਤਾ ਹੈ। ਵਿਸ਼ਵ ਦਾ ਇਹ ਮਹਾਨ ਗ੍ਰੰਥ ਮਹਾਤਮਾ ਤੁਲਸੀਦਾਸ ਨੇ 2 ਸਾਲ ਤੇ 7 ਮਹੀਨੇ ਵਿਚ ਪੂਰਾ ਕੀਤਾ। ਰਾਮਚੰਦਰ ਸ਼ੁਕਲ ਜੀ ਆਪਣੀ ਕਾਵਿ-ਕਲਾ ਤੇ ਮਹੱਤਵ

1. ਡਾ. ਨਗੇਂਦ੍ਰ (ਸੰਪਾ) 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨੇ 197-8

ਬਾਰੇ ਲਿਖਦੇ ਹਨ– "ਗੋਸ੍ਵਾਮੀ ਜੀ ਦੇ ਅਵਤਾਰ ਧਾਰਨ ਨੂੰ ਹਿੰਦੀ ਕਾਵਿ ਦੇ ਖੇਤਰ ਵਿਚ ਇਕ ਚਮਤਕਾਰ ਹੀ ਸਮਝਣਾ ਚਾਹੀਦਾ ਹੈ। ਹਿੰਦੀ ਕਾਵਿ ਦੀ ਸ਼ਕਤੀ ਦਾ ਪੂਰਾ ਪੂਰਾ ਪ੍ਰਸਾਰ ਇਨ੍ਹਾਂ ਦੀਆਂ ਰਚਨਾਵਾਂ ਵਿਚ ਹੀ ਪਹਿਲੇ ਪਹਿਲ ਦਿਸਦਾ ਹੈ।...... ਇਸ ਤਰ੍ਹਾਂ ਕਾਵਿ–ਭਾਸ਼ਾ ਦੇ ਦੋ ਰੂਪ (ਅਵਧੀ–ਬ੍ਰਜਭਾਸ਼ਾ ਤੇ ਸੁੱਧਕੜੀ-ਭਾਸ਼ਾ) ਅਤੇ ਰਚਨਾ ਦੀਆਂ ਪੰਜ ਮੁਖ ਸ਼ੈਲੀਆਂ (ਕ), ਵੀਰ ਗਾਥਾ ਕਾਲ ਦੀ ਛੱਪੈ ਪੱਧਤੀ, (ਖ) ਵਿਦਿਆਪਤੀ ਅਤੇ ਸੂਰਦਾਸ ਦੀ ਗੀਤ ਪੱਧਤੀ, (ਗ) ਗੰਗ ਆਦਿ ਭੱਟਾਂ ਦੀ ਕਬਿੱਤ-ਸਵੈਯਾ-ਪੱਧਤੀ, (ਘ) ਕਬੀਰਦਾਸ ਦੀ ਨੀਤੀ ਸੰਬੰਧੀ ਬਾਨੀ ਦੀ ਦੋਹਾ-ਪੱਧਤੀ–ਜੋ ਅਪਭ੍ਰੰਸ਼ ਕਾਲ ਤੋਂ ਚਲੀ ਆ ਰਹੀ ਸੀ ਅਤੇ (ਙ) ਈਸ਼ਵਰਦਾਸ ਦੀ ਦੋਹੇ-ਚੌਪਾਈ ਵਾਲੀ ਪ੍ਰਬੰਧ-ਪੱਧਤੀ ਸਾਹਿੱਤ-ਖੇਤਰ ਵਿਚ ਗੋਸ੍ਵਾਮੀ ਜੀ ਨੂੰ ਮਿਲੀਆਂ ! ਤੁਲਸੀਦਾਸ ਜੀ ਦੇ ਰਚਨਾ ਵਿਧਾਨ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੇ ਸਰਵ ਪੱਖੀ ਪ੍ਰਤਿਭਾ ਦੇ ਬਲ ਤੇ ਸਭ ਦੇ ਸੌਂਦਰਯ ਦੀ ਹੱਦ ਆਪਣੀ ਦਿੱਵ ਬਾਣੀ ਵਿਚ ਦਰਸਾ ਕੇ ਸਾਹਿੱਤ-ਖੇਤਰ ਵਿਚ ਪਹਿਲੇ ਪਦ ਦੇ ਅਧਿਕਾਰੀ ਹੋਏ।......ਸਗੁਣ ਧਾਰਾ ਦੀ ਭਾਰਤੀ ਪੱਧਤੀ ਦੇ ਭਗਤਾਂ ਵਿਚੋਂ ਤੁਲਸੀਦਾਸ ਜੀ ਦੀ ਭਗਤੀ-ਪੱਧਤੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ ਉਸਦੀ ਸਰਵਾਂਗ-ਪੂਰਣਤਾ। ਜੀਵਨ ਦੇ ਕਿਸੇ ਪੱਖ ਨੂੰ ਬਿਲਕੁਲ ਛੱਡ ਕੇ ਉਹ ਨਹੀਂ ਚਲਦੀ। ਸਭ ਪੱਖਾਂ ਨਾਲ ਉਸਦਾ ਸੁਮੇਲ ਹੈ। ਨ ਉਨ੍ਹਾਂ ਦਾ ਕਰਮ ਜਾਂ ਧਰਮ ਨਾਲ ਵਿਰੋਧ ਹੈ, ਨ ਗਿਆਨ ਨਾਲ। ਧਰਮ ਤਾਂ ਉਸਦਾ ਨਿੱਤ–ਲੱਛਣ ਹੈ। ਤੁਲਸੀ ਦੀ ਭਗਤੀ ਨੂੰ ਧਰਮ ਤੇ ਗਿਆਨ ਦੋਹਾਂ ਦੀ ਰਸ-ਅਨੁਭੂਤੀ ਕਹਿ ਸਕਦੇ ਹਾਂ। ਯੋਗ ਦਾ ਵੀ ਉਸ ਵਿਚ ਸਮਨਵੈ ਹੈ, ਪਰ ਉੱਨਾ ਹੀ ਜਿੰਨਾ ਧਿਆਨ ਲਈ, ਚਿੱਤ ਨੂੰ ਇਕਾਗਰ ਕਰਨ ਲਈ ਲੋੜੀਂਦਾ ਹੈ।......ਰਚਨਾ-ਕੌਸ਼ਲ, ਪ੍ਰਬੰਧ ਪਟੁਤਾ, ਸੁਹਿਰਦਤਾ ਆਦਿ ਸਭ ਗੁਣਾਂ ਦੀ ਪੁੱਠ ਸਾਨੂੰ 'ਰਾਮਚਰਿਤ ਮਾਨਸ' ਵਿਚ ਚੜ੍ਹੀ ਮਿਲਦੀ ਹੈ। ਪਹਿਲੀ ਗੱਲ ਜਿਸ ਪਾਸੇ ਸਾਡਾ ਧਿਆਨ ਜਾਂਦਾ ਹੈ, ਉਹ ਹੈ ਕਥਾ -ਕਾਵਿ ਦੇ ਸਭ ਅੰਗਾਂ ਦਾ ਢੁਕਵਾਂ ਸਮੀਕਰਨ।......ਦੂਜੀ ਗੱਲ ਹੈ ਕਥਾ ਦੇ ਮਾਰਮਿਕ ਥਲਾਂ ਦੀ ਪਛਾਣ......ਤੀਜੀ ਗੱਲ ਹੈ ਪ੍ਰਸੰਗ-ਅਨੁਕੂਲ ਭਾਸ਼ਾ......ਚੌਥੀ ਗੱਲ ਹੈ ਸਿੰਗਾਰ ਦਾ ਸਾਊ ਮਰਯਾਦਾ ਦੇ ਅੰਦਰ ਹੀ ਰਜੱਵਾਂ ਤੇ ਭਰਵਾਂ ਵਰਣਨ।"[1]

ਤੁਲਸੀ ਦਾਸ ਦੀਆਂ ਇਹ ਰਚਨਾਵਾਂ ਮਿਲਦੀਆਂ ਹਨ—ਰਾਮ ਚਰਿਤ ਮਾਨਸ, ਵਿਨਯ ਪਤ੍ਰਿਕਾ, ਗੀਤਾਵਲੀ, ਰਾਮਲਲਾ ਨਹਛੂ, ਕਵਿੱਤ ਰਾਮਾਇਣ, ਬਰਵੈ ਰਾਮਾਇਣ, ਕ੍ਰਿਸ਼ਣ ਗੀਤਾਵਲੀ, ਦੋਹਾਵਲੀ, ਪਾਰਵਤੀ ਮੰਗਲ, ਜਾਨਕੀ ਮੰਗਲ, ਰਾਮਾਗਿਆ ਪ੍ਰਸ਼ਨਾਵਲੀ, ਵੈਰਾਗ ਸੰਦੀਪਿਨੀ।

ਸੁਆਮੀ ਅਗ੍ਰਦਾਸ : ਸੁਆਮੀ ਰਾਮਾਨੰਦ ਦੀ ਸ਼ਿਸ਼-ਪਰੰਪਰਾ ਵਿਚ ਰਾਮਾਨੰਦ-

1. ਹਿੰਦੀ ਸਾਹਿਤਯ ਕਾ ਇਤਿਹਾਸ' ਨਾਗਰੀ ਪ੍ਰਚਾਰਿਣੀ ਸਭਾ, 17ਵਾਂ ਸੰਸਕਰਣ, ਪੰਨੇ 92-99

ਅਨੰਤਾਦਾਸ-ਕ੍ਰਿਸ਼ਣ ਦਾਸ ਪਯਹਾਰੀ, ਅਗ੍ਰਦਾਸ-ਨਾਭਾਦਾਸ ਅਤੇ ਵਿਨੋਦੀ ਰਾਮ ਸ਼ਾਮਿਲ ਹਨ। ਇਸ ਲਈ ਨਾਭਾਦਾਸ-ਅਗ੍ਰਦਾਸ ਦੇ ਸ਼ਿਸ਼ ਸਨ ਅਤੇ ਅਨੰਤਦਾਸ ਵੈਸ਼ਣਵ ਵਿਨੋਦੀ ਰਾਮ ਦੇ ਸ਼ਿਸ਼ ਸਨ। ਇੰਜ ਦੋਵੇਂ ਹੀ ਇਕ ਗੁਰੂ ਅਗ੍ਰਦਾਸ ਦੇ ਸ਼ਿਸ਼, ਗੁਰੂ ਭਾਈ ਸਨ। ਅਨੰਤ ਦਾਸ ਦੀ ਗਵਾਹੀ ਹੈ-

ਰਾਮਾ ਨੰਦ ਕੋ ਅਨੰਤਾਨੰਦੁ ਸਦਾ ਪ੍ਰਗਟੇ ਜਯੋਂ ਪੂਰਨ ਚੰਦੁ।
ਤਾਕੋਂ ਕ੍ਰਿਸਨਦਾਸ ਅਧਿਕਾਰੀ, ਸਬ ਕੋਉ ਜਾਨੇ ਦੂਧਾਧਾਰੀ।
ਤਾਕੋ ਅਗ੍ਰ, ਅਗ੍ਰ ਕੋ ਪ੍ਰੇਮੁ, ਲੈ ਨਿਬਹਯੋ ਸੁਮਿਰਨ ਕੋ ਨੇਮੁ।
ਅਗਰ ਕੀ ਸੀਖ ਵਿਨੋਦੀ ਪਾਈ, ਤਾਕੀ ਦਾਸ ਅਨੰਤ ਹੀ ਆਈ।
ਤਾ ਪਰਸਾਦਿ ਪਰਚਈ ਭਾਖਾ, ਸੁਨਤ ਸੰਤ ਜਿਨਿਤਾਕੀ ਸਾਖੀ।[1]

ਅਨੰਤ ਦਾਸ ਨੇ 'ਭਗਤ ਰਤਨਾਵਲੀ' ਦੀ ਰਚਨਾ ਸੰਮਤ 1645 ਵਿਚ ਕੀਤੀ (ਸੰਵਤ ਸੋਲਹ ਸੈ ਪੈਂਤਾਲਾ—) ਇਸ ਆਧਾਰ ਤੇ ਅਗ੍ਰਦਾਸ ਜੀ ਦਾ ਸਮਾਂ 1600-1625 ਦੇ ਵਿਚਾਲੇ ਹੀ ਕਿਧਰੇ ਠਹਿਰਦਾ ਹੈ। ਸ਼ੁਕਲ ਜੀ ਨੇ "1632 ਦੇ ਲਗਭਗ ਵਰਤਮਾਨ" ਕਿਹਾ ਹੈ। ਇਨ੍ਹਾਂ ਦੀਆਂ ਚਾਰ ਪੁਸਤਕਾਂ ਹਨ: ਹਿਤੋਪਦੇਸ਼, ਉਪਖਾਣਾ ਬਾਵਨੀ, ਧਯਾਨ ਮੰਜਰੀ, ਰਾਮਧਯਾਨ ਮੰਜਰੀ, ਕੁੰਡਲੀਆਂ।

ਨਾਭਾ ਸੁਆਮੀ: ਪ੍ਰਸਿੱਧ 'ਭਗਤਮਾਲ' ਦੇ ਰਚੈਤਾ, 1670-80 ਵਿਕ੍ਰਮੀ ਰਚਨਾ ਸਮਾਂ। ਅਸਲੀ ਨਾਮ ਸ੍ਰੀ ਨਾਰਾਇਣਦਾਸ ਸੀ, ਬਹੁਤੇ ਵਿਦਵਾਨ ਨਾਭਾ ਦਾਸ ਕਹਿਣ ਦੀ ਗਲਤੀ ਕਰਦੇ ਹਨ। 'ਭਗਤਮਾਲ' ਦੇ 16 ਟੀਕਾ,-ਟਿਪੱਣੀ ਤੇ ਆਧਾਰਤ ਗ੍ਰੰਥ ਹੁਣ ਤਕ ਲਿਖੇ ਜਾ ਚੁਕੇ ਹਨ। ਸਭ ਤੋਂ ਵਧੇਰੇ ਮਸ਼ਹੂਰ ਟੀਕਾ ਪ੍ਰਿਯਾਦਾਸ ਜੀ ਦਾ ਹੈ ਜੋ 1769 ਵਿਕ੍ਰਮੀ ਵਿਚ ਹੋਇਆ। 214 ਛੱਪਿਆਂ ਵਿਚ ਲਗਭਗ ਹਜ਼ਾਰ ਤੋਂ ਉਤੇ ਭਗਤਾਂ ਦੇ ਭਗਤੀ-ਭਾਵ ਤੇ ਪ੍ਰਤਿਸ਼ਠਾ ਨੂੰ ਦਰਜ ਕੀਤਾ ਗਿਆ ਹੈ। ਨਾਭਾ ਜੀ ਭਗਤਮਾਲ ਲਿਖਣ ਦਾ ਉਦੇਸ਼ ਅਤੇ ਅਪਣਾ ਨਾਂ ਸਪੱਸ਼ਟ ਅੱਖਰਾਂ ਵਿਚ ਭਗਤਮਾਲ ਦੇ ਅੰਤ ਵਿਚ ਦੱਸਦੇ ਹਨ:

ਹਰੀ ਮਿਲਨ ਕੀ ਆਸ ਜਯੋਂ, ਤੌ ਹਰਿਜਨ ਗੁਣ ਗਾਵ।
ਭੁੰਜੇ ਬੀਜ ਜਯੋ ਸੁਕ੍ਰਿਤ ਨਤੁ; ਜਨਮ-ਜਨਮ ਪਛਿਤਾਵ ॥ 210 ॥
ਭਕਤਦਾਮ ਸੰਗ੍ਰਹ ਕਰੈ, ਕਥਨ ਸ੍ਰਵਣ ਅਨੁਮੋਦ
ਸੋ ਪ੍ਰਭੂ ਪਯਾਰੋ ਪੁਤ੍ਰ ਜਯੋਂ, ਬੈਠੇ ਹਰਿ ਕੀ ਗੋਦ ॥ 211 ॥
ਕਾਹੂ ਕੇ ਬਲ ਜੋਗ, ਜਗ, ਕੁਲ ਕਰਨੀ ਕੀ ਆਸ।
ਭਕਤਮਾਲ ਸ੍ਰੀ ਅਗ੍ਰਪਦ, ਉਰ ਨਾਰਾਇਣ ਦਾਸ ॥ 214 ॥

ਅਗ੍ਰਦਾਸ ਜੀ ਆਮਤੇ (ਜੈਪੁਰ) ਨਰੇਸ਼ ਰਾਜਾ ਮਾਨ ਸਿੰਘ ਦੇ ਸਮਕਾਲੀ ਸਨ।

1. 'ਭਗਤ ਰਤਨਾਵਲੀ' ਚੰਡੀਗੜ੍ਹ, ਪੰ. 112 (ਪਰਚਈ ਭਾਗ)

ਇਨ੍ਹਾਂ ਦੀ ਗੱਦੀ ਰੇਵਾਸਾ (ਨੇੜੇ ਸੇਖਾਵਟੀ–ਜੈਪੁਰ) ਵਿਚ ਸੀ। ਅਗ੍ਰਦਾਸ ਜੀ ਇਸ਼ਨਾਨ ਕਰਕੇ ਮੁੜ ਰਹੇ ਸਨ ਕਿ ਇਕ ਰੋਂਦਾ-ਵਿਲਖਦਾ ਅਨ੍ਹਾਂ ਬੱਚਾ ਰਾਹ ਵਿਚ ਮਿਲਿਆ ਤੇ ਦਯਾ ਕਰਕੇ ਆਪ ਉਸ ਬਾਲਕ ਨੂੰ ਆਪਣੇ ਆਸ਼ਰਮ ਵਿਚ ਲੈ ਆਏ, ਮੰਤ੍ਰ ਦੇ ਕੇ ਨਾਰਾਇਣ ਦਾਸ ਤੋਂ ਨਾਭਾਦਾਸ ਪ੍ਰਸਿੱਧ ਹੋ ਗਿਆ। ਜਾਤ ਤੋਂ ਕੋਈ ਡੂਮ (ਮਰਾਸੀ) ਦੱਸਦਾ ਹੈ ਤੇ ਕੋਈ ਖਤਰੀ, ਇਕ ਹੋਰ ਵਿਦਵਾਨ ਮੋਚੀ ਵੀ ਦੱਸਦਾ ਹੈ।

ਆਪਣੇ ਗੁਰੂ ਅਗ੍ਰਦਾਸ ਵਾਂਗ ਨਾਭਾਦਾਸ ਨੇ ਰਾਮ ਭਗਤੀ ਸੰਬੰਧੀ ਕਵਿਤਾ ਵਧੀਆ ਬ੍ਰਜਭਾਸ਼ਾ ਵਿਚ ਕੀਤੀ ਹੈ। ਦੋ 'ਅਸ਼ਟਾਯਾਮ' ਲਿਖੇ ਦੱਸੇ ਜਾਂਦੇ ਹਨ, ਇਕ ਗੱਦ ਵਿਚ ਤੇ ਦੂਜਾ ਦੋਹਾ-ਚੌਪਾਈ ਪੱਧਤੀ ਵਿਚ।

ਹਿਰਦੇ ਰਾਮ ਭੱਲਾ : ਇਹ ਭੱਲਾ ਜਾਂ ਪੰਜਾਬੀ ਉਪਨਾਮ ਨਾਲ ਵੀ ਜਾਣੇ ਜਾਂਦੇ ਹਨ। 1680 ਵਿ. ਵਿਚ 'ਹਨੂਮਾਨ ਨਾਟਕ' ਭਾਖਾ ਵਿਚ ਰਚਿਆ। ਪੰਜਾਬ ਵਿਚ ਇਹ ਰਚਨਾ ਬਹੁਤ ਹਰਮਨ ਪਿਆਰੀ ਰਹੀ ਹੈ।

ਸਗੁਣ ਧਾਰਾ-ਕ੍ਰਿਸ਼ਣ-ਭਗਤੀ ਕਾਵਿ : ਸ੍ਰੀ ਵੱਲਭਾਚਾਰਯ ਨੇ (1479-1531 ਈ.) 'ਸ਼ੁਧ ਅਦ੍ਵੈਤਵਾਦ' ਦਾ ਦਰਸ਼ਨ ਸਾਹਮਣੇ ਰਖਿਆ। ਇਨ੍ਹਾਂ ਨੇ ਕਿਹਾ ਕਿ ਬ੍ਰਹਮ ਸ਼ੁੱਧ ਸਰੂਪ ਹੈ, ਇਸੇ ਲਈ ਇਨ੍ਹਾਂ ਦਾ ਮਾਰਗ 'ਪੁਸ਼ਟੀ ਮਾਰਗ' ਆਖਿਆ ਜਾਂਦਾ ਹੈ। ਸ੍ਰੀ ਕ੍ਰਿਸ਼ਣ ਨੂੰ ਵਿਸ਼ਨੂ ਦੇ ਅਵਤਾਰ ਰੂਪ ਵਿਚ ਸਥਾਪਿਤ ਆਪਨੇ ਹੀ ਕੀਤਾ। ਪੁਸ਼ਟੀ ਮਾਰਗ ਦੇ ਦਰਸ਼ਨ ਨੂੰ ਲੈ ਕੇ ਹਿੰਦੀ ਵਿਚ ਲਿਖਣ ਵਾਲੇ ਭਗਤਾ ਨੂੰ 'ਅਸ਼ਟਛਾਪ' ਦੇ ਕਵੀ ਕਿਹਾ ਜਾਂਦਾ ਹੈ। 'ਅਸ਼ਟਛਾਪ' ਵਿਚ ਅੱਠ ਕਵੀ ਹਨ, ਚਾਰ ਸ੍ਰੀ ਵਲੱਭਾਚਾਰਜ ਦੇ ਸ਼ਿਸ਼ ਹਨ ਤੇ ਚਾਰ ਉਨ੍ਹਾਂ ਦੇ ਸਪੁੱਤਰ ਗੋਸੁਆਮੀ ਵਿੱਠ ਨਾਥ ਜੀ ਦੇ। ਇਹ ਅੱਠ ਕਵੀ ਕੁੰਭਨਦਾਸ, ਸੂਰਦਾਸ, ਪਰਮਾਨੰਦ ਦਾਸ, ਕ੍ਰਿਸ਼ਣਦਾਸ, ਗੋਵਿੰਦ ਸੁਾਮੀ, ਛੀਤਸੁਾਮੀ, ਚਤੁਰਭੁਜਦਾਸ, ਅਤੇ ਨੰਦਦਾਸ–ਆਪਣੇ ਵੇਲੇ ਦੇ ਉੱਤਮ ਕਵੀ ਅਤੇ ਸੰਗੀਤਕਾਰ ਸਨ। ਅਸ਼ਟਛਾਪ ਦੀ ਸਥਾਪਨਾ 1602 ਵਿਕ੍ਰਮੀ ਵਿਚ ਹੋਈ। ਇਹ ਕਵੀ-ਭਗਤ ਬ੍ਰਜ ਭੂਮੀ ਵਿਚ ਸ੍ਰੀ ਗੋਵਰਧਨ ਪਰਬਤ ਤੇ ਬਣੇ ਸ੍ਰੀ ਨਾਥ ਜੀ ਦੇ ਮੰਦਰ ਦੀ ਸੇਵਾ, ਪੂਜਾ ਤੇ ਕੀਰਤਨ ਕਰਦੇ ਸਨ ਤੇ ਨਾਲ ਪਦ ਰਚਨਾ ਵੀ ਕਰਦੇ ਸਨ।

ਕੁੰਭਨਦਾਸ : ਇਨ੍ਹਾਂ ਦਾ ਜਨਮ ਗੋਵਰਧਨ ਦੇ ਨੇੜੇ ਜਮੁਨਾਵਤੇ ਪਿੰਡ ਵਿਚ ਸੰਮਤ 1525 ਵਿਚ ਇਕ ਖੱਤਰੀ ਪਰਿਵਾਰ ਵਿਚ ਹੋਇਆ। ਪਿੰਡ ਦੇ ਨੇੜੇ ਕੁਝ ਜੱਦੀ ਜ਼ਮੀਨ ਸੀ ਜਿਸ ਉੱਤੇ ਖੇਤੀ ਕਰਕੇ ਇਹ ਆਪਣਾ ਨਿਰਬਾਹ ਕਰਦੇ ਸਨ। ਸੰਮਤ 1557 ਵਿਚ ਅਰਥਾਤ 32 ਵਰ੍ਹੇ ਦੀ ਉਮਰ ਵਿਚ ਵੱਲਭਾਚਾਰਯ ਜੀ ਤੋਂ ਦੀਖਿਆ ਲੈਕੇ ਪੁਸ਼ਟੀ ਸੰਪ੍ਰਦਾਇ ਵਿਚ ਦਾਖਲ ਹੋਏ। ਗ੍ਰਿਹਸਥ ਵਿਚ ਰਹਿਕੇ ਵੀ ਵਿਸ਼ੇ ਵਾਸਨਾ ਤੋਂ ਦੂਰ ਭਗਤੀ ਭਾਵ ਵਿਚ ਲੀਨ ਰਹੇ। ਧਨ-ਦੌਲਤ ਦੇ ਮੋਹ ਤੋਂ ਬਹੁਤ ਉਪਰ ਸਨ। ਜੀਵਨ ਭਰ ਭਗਤੀ–ਪੂਰਨ ਪਦਾਂ ਦੀ ਰਚਨਾ ਕਰਦੇ ਰਹੇ।

ਉਨ੍ਹਾਂ ਦੇ ਪਦਾਂ ਦਾ ਇਕ ਸੰਗ੍ਰਹਿ ਕਾਂਕਰੌਲੀ ਵਿਦਿਆ ਵਿਭਾਗ ਵਿ   ਪਿਆ ਹੈ ਜਿਸ ਵਿਚ 200 ਪਦ ਹਨ । ਸ੍ਰੀ ਸਿਆਮ ਸੁੰਦਰ ਦਾਸ ਨੇ 'ਦਾਨ ਲੀਲਾ' ਅਤੇ 'ਪਦਾਵਲੀ' ਦੋ ਹੋਰ ਪੁਸਤਕਾਂ ਵੀ ਇਨ੍ਹਾਂ ਦੀਆਂ ਦੱਸੀਆਂ ਹਨ ਪਰ ਸ੍ਰੀ ਪ੍ਰਭੂਦਯਾਲ ਮਿੱਤਲ ਇਨ੍ਹਾਂ ਨੂੰ ਫੁਟਕਲ ਪਦਾਂ ਦਾ ਸੰਗ੍ਰਹਿ ਹੀ ਮੰਨਦੇ ਹਨ । ਇਨ੍ਹਾਂ ਨੇ ਸ੍ਰੀ ਕ੍ਰਿਸ਼ਣ ਦੀ ਬਾਲ-ਲੀਲਾ ਦੇ ਪਦਾਂ ਦੀ ਥਾਂ ਜੁਗਲ-ਲੀਲਾ ਦੇ ਪਦ ਗਾਏ ਹਨ । 115 ਵਰ੍ਹੇ ਦੀ ਉਮਰ ਭੋਗ ਕੇ 1640 ਵਿਕ੍ਰਮੀ ਵਿਚ ਚੋਲਾ ਛੱਡਿਆ ।

ਸੂਰਦਾਸ : ਸੂਰਦਾਸ ਜੀ ਆਗਰੇ ਤੇ ਮਥੁਰਾ ਵਿਚਾਲੇ ਇਕ ਥਾਂ 'ਗਊਘਾਟ' ਉਤੇ ਰਹਿੰਦੇ ਤੇ ਗੁਰੂ ਸਿਸ਼ ਪਰੰਪਰਾ ਚਲਾ ਰਹੇ ਸਨ ਕਿ 1580 ਦੇ ਨੇੜੇ ਤੇੜੇ ਵਲੱਭ ਜੀ ਦੇ ਸਿਸ਼ ਬਣਕੇ ਗੋਵਰਧਨ ਦੇ ਸ੍ਰੀ ਨਾਥ ਜੀ ਦੇ ਮੰਦਿਰ ਦੀ ਸੇਵਾ ਸਾਂਭੀ । ਸੂਰਦਾਸ ਦੇ ਪਦਾਂ ਵਿਚ ਉਹ ਭਾਵ-ਲੀਨਤਾ, ਡੂੰਘਾਈ ਤੇ ਸਰਲਤਾ, ਸਰਸਤਾ ਤੇ ਸਹਜ-ਭਾਵ ਹੈ ਕਿ ਸੁਣਨ-ਪੜ੍ਹਨ ਵਾਲਾ ਪ੍ਰਭਾਵਿਤ ਹੋਏ ਬਿਨਾ ਨਹੀਂ ਰਹਿ ਸਕਦਾ ਕਿਉਂਕਿ ਉਹ ਸ੍ਰੀ ਕ੍ਰਿਸ਼ਣ ਦੇ ਅਨਿੰਨ ਭਗਤ ਸਨ ਤੇ ਆਪਣੇ ਆਤਮ-ਨਿਵੇਦਨ ਭਾਵ ਵਿਚ 'ਸ੍ਰੀ ਕ੍ਰਿਸ਼ਨ ਦਾ 'ਢਾਢੀ' ਦਸੱਦੇ ਹਨ- "ਹੌਂ ਤੌਂ ਤੇਰੇ ਘਰ ਕੋ ਢਾਢੀ, ਸੂਰਦਾਸ ਮੇਰੋ ਨਾਉਂ" ਇਸ ਬਿਨਤੀ ਨਾਲ ਪ੍ਰਭੂ ਦੀ ਸ਼ਰਨ ਹੀ ਉਨ੍ਹਾਂ ਦਾ ਇਕ ਮਾਤਰ ਲਖ਼ਸ਼ ਹੈ । ਸ਼ੁਕਲ ਜੀ ਆਪਦੇ ਜਨਮ ਤੇ ਚੋਲਾ ਛੱਡਣ ਦਾ ਸਮਾਂ ਇਉਂ ਦੱਸਦੇ ਹਨ- "ਸੂਰਸਾਗਰ" ਖਤਮ ਕਰਨ ਤੇ ਸੂਰ ਨੇ ਜੋ 'ਸੂਰਸਾਗਰ ਸਾਰਾਵਲੀ' ਲਿਖੀ ਹੈ ਉਸ ਵਿਚ ਅਪਣੀ ਉਮਰ 67 ਵਰ੍ਹੇ ਦੱਸੀ ਹੈ- "ਗੁਰ ਪਰਸਾਦ ਹੋਤ ਯਹ ਦਰਸਨ ਸਰਸਠ ਬਰਸ ਪ੍ਰਵੀਨ ।" ਮਤਲਬ ਇਹ ਕਿ 67 ਵਰ੍ਹੇ ਤੋਂ ਕੁਝ ਪਹਿਲਾਂ ਉਹ 'ਸੂਰਸਾਗਰ' ਖਤਮ ਕਰ ਚੁਕੇ ਸਨ । ਸੂਰਦਾਸ ਦਾ ਇਕ ਹੋਰ ਗ੍ਰੰਥ 'ਸਾਹਿਤਯ ਲਹਰੀ' ਹੈ ਜਿਸ ਵਿਚ ਅਲੰਕਾਰਾਂ ਤੇ ਨਾਇਕਾ-ਭੇਦਾਂ ਦੇ ਉਦਾਹਰਣ ਪੇਸ਼ ਕਰਨ ਵਾਲੇ ਕੂਟ ਪਦ ਹਨ । ਇਸਦਾ ਰਚਨਾਕਾਲ ਸੂਰ ਨੇ ਇਉਂ ਦੱਸਿਆ ਹੈ ।

ਸੁਨਿ ਸੁਨਿ ਰਸਨ ਕੇ ਰਸ ਲੇਖ ।
ਦਸਨ ਗੌਰੀਨੰਦ ਕੋ ਲਿਖਿ ਸੁਬਲ ਸੰਵਤ ਪੇਖ ।

ਇਸ ਅਨੁਸਾਰ ਸੰਮਤ 1607 ਵਿਚ 'ਸਾਹਿਤਯ ਲਹਰੀ' ਖਤਮ ਹੋਈ । ਉਸਤੋਂ ਦੋ ਵਰ੍ਹੇ ਪਹਿਲਾਂ ਜੇ 'ਸੂਰ-ਸਾਰਾਵਲੀ' ਦੀ ਰਚਨਾ ਹੋਈ ਹੋਵੇ ਤਾਂ ਕਹਿ ਸਕਦੇ ਹਾਂ ਕਿ ਸੰਮਤ 1605 ਵਿਚ ਸੂਰਦਾਸ ਜੀ 67 ਵਰ੍ਹੇ ਦੇ ਸਨ । ਹੁਣ ਜੇ ਉਨ੍ਹਾਂ ਦੀ ਉਮਰ 80 ਜਾਂ 82 ਵਰ੍ਹੇ ਦੀ ਮੰਨੀਏ ਤਾਂ ਉਨ੍ਹਾਂ ਦਾ ਜਨਮ-ਸਮਾਂ ਸੰਮਤ 1540 ਦੇ ਨੇੜੇ ਤੇ ਮ੍ਰਿਤੂ-ਕਾਲ ਸੰਮਤ 1620 ਦੇ ਨੇੜੇ ਹੀ ਠਹਿਰਦਾ ਹੈ ।[1]

'ਸਾਹਿਤਯ ਲਹਰੀ' ਵਿਚ ਦਿੱਤੀ ਬੰਸਾਵਲੀ ਅਨੁਸਾਰ ਸੂਰਦਾਸ ਜੀ ਪ੍ਰਸਿੱਧ ਕਵੀ ਚਾਂਦ ਬਰਦਾਈ ਦੇ ਖਾਨਦਾਨ ਵਿਚੋਂ ਸਨ । 'ਸੂਰ ਸਾਗਰ' ਹੀ ਸੂਰਦਾਸ ਦੀ

1. 'ਹਿੰਦੀ ਸਾਹਿਤਯ ਕਾ ਇਤਿਹਾਸ' ਪੰ. 110

ਪ੍ਰਸਿੱਧੀ ਦਾ ਅਸਲ ਕਾਰਨ ਹੈ। ਇਸ ਗ੍ਰੰਥ ਨੂੰ ਸ੍ਰੀਮਦ ਭਾਗਵਤ ਪੁਰਾਣ ਦੇ ਦਸਮ ਸਕੰਧ ਦਾ ਖੁਲ੍ਹਾ ਅਨੁਵਾਦ ਕਿਹਾ ਜਾਂਦਾ ਹੈ। ਬ੍ਰਜਭਾਸ਼ਾ ਦੀ ਪਹਿਲੀ ਰਚਨਾ ਹੋਣ ਦੇ ਬਾਵਜੂਦ ਇਹ ਬਹੁਤ ਉੱਚੇ ਦਰਜੇ ਦੀ ਰਸੀ ਹੋਈ ਅਤੇ ਕਾਵਿ-ਗੁਣਾਂ ਵਾਲੀ ਪੁਸਤਕ ਹੈ। ਵਤਸਲ ਤੇ ਸ਼ਿੰਗਾਰ ਰਸ ਦੇ ਖੇਤਰ ਵਿਚ ਜੋ ਗੱਲ ਨੇਤਰਹੀਨ ਸੂਰਦਾਸ ਨੇ ਅੰਦਰਲੀਆਂ ਅੱਖਾਂ ਨਾਲ ਦੇਖ ਪਰਖ ਕੇ ਚਿੱਤਰ ਦਿੱਤੀ ਉਸਦਾ ਜੋੜ ਹੋਰ ਕਿਧਰੇ ਨਹੀਂ ਮਿਲਦਾ। ਉੱਤਰ ਪ੍ਰਦੇਸ਼ ਦਾ ਇਕ ਪ੍ਰਸਿੱਧ ਅਖਾਣ ਹੈ- "ਜੋ ਕੁਝ ਰਿਹਾ ਸੋ ਅੰਧਰਾ ਕਹਿਗਾ।" ਅਰਥਾਤ ਜੋ ਕੁਝ ਵੀ ਕਹਿਣ ਜੋਗਾ ਸੀ ਉਹ ਅੰਨ੍ਹਾ (ਸੂਰਦਾਸ) ਕਹਿ ਗਿਆ ਹੈ। ਪ੍ਰਭੂ ਸ੍ਰੀ ਕ੍ਰਿਸ਼ਣ ਦੀਆਂ ਬਾਲ-ਲੀਲ੍ਹਾਵਾਂ ਤੇ ਸੰਧੀ-ਕਾਲ ਦਾ ਵਰਣਨ ਸੂਰ ਵਰਗਾ ਹੋਰ ਕੋਈ ਨਹੀਂ ਕਰ ਸਕਿਆ। ਇਸੇ ਲਈ ਉਸਨੂੰ ਹਿੰਦੀ ਦੀ ਮੁਢਲੀ ਉਕਤੀ-ਨੁਮਾ 'ਆਲੋਚਨਾ' ਵਿਚ ਗਗਨ-ਮੰਡਲ ਦਾ ਸੂਰਜ ਕਿਹਾ ਗਿਆ ਹੈ—

ਸੂਰ ਸੂਰ, ਤੁਲਸੀ ਸਸੀ, ਉਡੂਗਣ ਕੇਸੋ ਦਾਸ।
ਅਨਯ ਕਵੀ ਖਦਯੋਤ ਸਮ, ਜਹਾਂ ਤਹਾਂ ਕਰਤ ਪ੍ਰਕਾਸ।

ਆਚਾਰਯ ਸ਼ੁਕਲ ਜੀ ਤੁਲਸੀ ਦਾਸ ਤੇ ਸੂਰਦਾਸ ਦਾ ਤੁਲਨਾਤਮਕ ਅਧਿਐਨ ਕਰਦੇ ਹੋਏ ਆਪਣਾ ਵਡਮੁੱਲਾ ਮਤ ਇਨ੍ਹਾਂ ਸ਼ਬਦਾਂ ਵਿਚ ਪੇਸ਼ ਕਰਦੇ ਹਨ : ਜਿਸ ਤਰ੍ਹਾਂ ਰਾਮ ਚਰਿਤ ਦਾ ਗਾਨ ਕਰਨ ਵਾਲੇ ਭਗਤ ਕਵੀਆਂ ਵਿਚ ਗੋਸ੍ਵਾਮੀ ਤੁਲਸੀਦਾਸ ਜੀ ਦਾ ਸਥਾਨ ਸਰਵ ਸ੍ਰੇਸ਼ਠ ਹੈ ਉਸੇ ਤਰ੍ਹਾਂ ਕ੍ਰਿਸ਼ਣ-ਚਰਿਤ ਗਾਉਣ ਵਾਲੇ ਕਵੀਆਂ ਵਿਚ ਮਹਾਤਮਾ ਸੂਰਦਾਸ ਜੀ ਦਾ। ਅਸਲ ਵਿਚ, ਇਹ ਹਿੰਦੀ ਕਾਵਿ-ਗਗਨ ਦੇ ਸੂਰਜ ਤੇ ਚੰਦਰਮਾ ਹਨ। ਜੋ ਤੱਲੀਨਤਾ ਇਨ੍ਹਾਂ ਦੋਵਾਂ ਭਗਤ-ਸ਼ਿਰੋਮਣੀ ਕਵੀਆਂ ਦੀਆਂ ਬਾਣੀਆਂ ਵਿਚ ਪਾਈ ਜਾਂਦੀ ਹੈ ਉਹ ਹੋਰ ਕਵੀਆਂ ਵਿਚ ਕਿੱਥੇ ? ਹਿੰਦੀ ਕਾਵਿ ਇਨ੍ਹਾਂ ਦੇ ਹੀ ਪ੍ਰਭਾਵ ਨਾਲ ਅਮਰ ਹੋਇਆ, ਇਨ੍ਹਾਂ ਦੀ ਹੀ ਸਰਸਤਾ ਕਾਰਨ ਉਸਦਾ ਸੋਮਾ ਸੁੱਕ ਨਹੀਂ ਸਕਿਆ। ਸੂਰ ਦੀ ਉਸਤਤ ਵਿਚ, ਇਕ ਸੰਸਕ੍ਰਿਤ ਸਲੋਕ ਦੇ ਭਾਵ ਨੂੰ ਲੈ ਕੇ, ਇਹ ਦੋਹਾ ਕਿਹਾ ਗਿਆ ਹੈ-

ਉੱਤਮ ਪਦ ਕਵਿ ਗੰਗ ਕੇ, ਕਵਿਤਾ ਕੋ ਬਲਬੀਰ।
ਕੇਸ਼ਵ ਅਰਥ ਗੰਭੀਰ ਕੋ, ਸੂਰ ਤੀਨ ਗੁਨ ਧੀਰ॥

ਇਸੇ ਤਰ੍ਹਾਂ ਇਹ ਦੋਹਾ ਵੀ ਪ੍ਰਸਿੱਧ ਹੈ-

ਕਿਧੌਂ ਸੂਰ ਕੋ ਸਰ ਲਗਯੋ, ਕਿਧੌਂ ਸੂਰ ਕੀ ਪੀਰ।
ਕਿਧੌਂ ਸੂਰ ਕੋ ਪਦ ਲਗਯੋ, ਬੇਧਯੋ ਸਕਲ ਸਰੀਰ॥

ਭਾਵੇਂ ਤੁਲਸੀ ਵਾਂਗ ਸੂਰ ਦਾ ਕਾਵਿ ਖੇਤਰ ਇਤਨਾ ਵਿਆਪਕ ਨਹੀਂ ਜਿਸ ਵਿਚ ਜੀਵਨ ਦੀਆਂ ਵੱਖ ਵੱਖ ਹਾਲਤਾਂ ਨੂੰ ਸ਼ਾਮਲ ਕੀਤਾ ਗਿਆ ਹੋਵੇ, ਪਰ ਜਿਸ ਸੀਮਿਤ ਪ੍ਰੇਮ-ਭੂਮੀ ਵਿਚ ਉਨ੍ਹਾਂ ਦੀ ਬਾਣੀ ਨੇ ਸੰਚਰਨ ਕੀਤਾ ਹੈ, ਉਸਦਾ ਕੋਈ ਖੂੰਜਾ ਅਛੂਹ ਨਾ ਰਿਹਾ। ਸ਼ਿੰਗਾਰ ਅਤੇ ਵਾਤਸਲਯ ਦੇ ਖੇਤਰ ਵਿਚ ਜਿਥੋਂ ਤਕ ਇਨ੍ਹਾਂ ਦੀ ਦ੍ਰਿਸ਼

ਨਜ਼ਰ ਗਈ ਉਥੇ ਤਕ ਹੋਰ ਕਿਸੇ ਕਵੀ ਦੀ ਨਹੀਂ। ਇਨ੍ਹਾਂ ਦੋਵਾਂ ਖੇਤਰਾਂ ਵਿਚ ਤਾਂ ਇਸ ਮਹਾਕਵੀ ਨੇ ਜਾਣੋਂ ਹੋਰਾਂ ਲਈ ਕੁਝ ਛੱਡਿਆ ਹੀ ਨਹੀਂ।"1

·ਪਰਮਾ ਨੰਦ ਦਾਸ : ਜਨਮ 1550 ਵਿਕ੍ਰਮੀ, ਮਾਰਗ ਸ਼ੀਰਸ਼ ਸ਼ੁਕਲਾ 7, ਸੋਮਵਾਰ, ਕਾਨਯਕੁਬਜ ਬ੍ਰਾਹਮਣ, ਜਨਮ-ਭੂਮੀ ਕੰਨੌਜ। ਕੀਰਤਨ ਵਿਚ ਵਿਸ਼ੇਸ਼ ਰੁਚੀ ਪ੍ਰਸਿੱਧੀ ਪਸਰ ਗਈ, ਖਾਸੀ ਸਿੱਖੀ-ਸੇਵਕੀ ਸੀ। ਆਪ ਨੇ 1641 ਵਿਚ ਚੋਲਾ ਛੱਡਿਆ। ਪਦਾਂ ਵਿਚ ਰਚਨਾ ਮਿਲਦੀ ਹੈ। ਆਪਦੇ ਰਚੇ 6 ਗ੍ਰੰਥ ਦੱਸੇ ਜਾਂਦੇ ਹਨ : ਪਰਮਾ ਨੰਦ ਸਾਗਰ, ਪਰਮਾ ਨੰਦ ਦਾਸ ਜੀ ਕੋ ਪਦ, ਦਾਨ ਲੀਲਾ, ਉਧਵ ਲੀਲਾ, ਧ੍ਰੂਵ ਚਰਿਤ੍ਰ, ਸੰਸਕ੍ਰਿਤ ਰਤਨਮਾਲਾ। 'ਅਸ਼ਟਛਾਪ' ਦੇ ਕਵੀਆਂ ਵਿਚ ਆਪਦਾ ਸਥਾਨ ਸੂਰਦਾਸ ਤੇ ਨੰਦ ਦਾਸ ਤੋਂ ਪਿਛੋਂ ਤੀਜੇ ਥਾਂ ਤੇ ਸਵੀਕਾਰ ਕੀਤਾ ਜਾਂਦਾ ਹੈ।

ਕ੍ਰਿਸ਼ਣ ਦਾਸ : ਜਨਮ 1553 ਵਿਕ੍ਰਮੀ ਵਿਚ ਚਿਲੋਤਰਾ ਪਿੰਡ (ਅਹਿਮਦਾ-ਬਾਦ-ਗੁਜਰਾਤ) ਵਿਚ ਇਕ ਕਾਇਸਥ ਪਟੇਲ ਦੇ ਘਰ ਹੋਇਆ। ਪੰਜ ਵਰੇ ਦੀ ਉਮਰ ਵਿਚ ਹੀ ਭਾਗਵਤ-ਪ੍ਰੇਮ ਜਾਗ ਪਿਆ, ਤੇਰ੍ਹਾਂ ਵਰ੍ਹੇ ਦੀ ਉਮਰ ਵਿਚ ਘਰ-ਵਾਰ ਛੱਡ ਕੇ ਬ੍ਰਜ-ਭੂਮੀ ਵਿਚ ਆ ਵਸੇ ਅਤੇ ਮਹਾਪ੍ਰਭੂ ਵਲੱਭਾਚਾਰਯ ਜੀ ਤੋਂ ਦੀਖਿਆ ਲਈ। ਮਹਾਪ੍ਰਭੂ ਨੇ ਆਪਨੂੰ ਸ੍ਰੀ ਨਾਥ ਜੀ ਦਾ ਪ੍ਰਬੰਧ-ਅਧਿਕਾਰੀ ਬਣਾ ਦਿੱਤਾ। ਭਾਵੇਂ ਕੁਝ ਲੋਕ ਆਪ ਤੇ ਨੀਚ ਜਾਤ ਦਾ ਹੋਣ ਤੇ ਹੋਰ ਕਈ ਕਿਸਮ ਦੇ ਲਾਂਛਣ ਲਾਉਂਦੇ ਰਹੇ ਪਰ ਆਪਨੂੰ ਇਕ ਨਿਪੁਣ ਪ੍ਰਬੰਧਕ ਮੰਨਿਆ ਜਾਂਦਾ ਰਿਹਾ। "ਵਾਰਤਾ-ਸਾਹਿੱਤ ਵਿਚ ਕ੍ਰਿਸ਼ਣ ਦਾਸ ਜੀ ਨੂੰ ਇਕ ਯੋਗ ਸ਼ਾਸਕ, ਕੁਸ਼ਲ ਪ੍ਰਬੰਧਕ, ਸੰਪ੍ਰਦਾਇ ਦੇ ਅੰਨਿਨ ਸੇਵਕ, ਸ੍ਰੀ ਨਾਥ ਜੀ ਦੇ ਪਰਮ ਕਿਰਪਾ-ਪਾਤਰ, ਪ੍ਰਸਿੱਧ ਕਵੀ ਅਤੇ ਨਾਮੀ ਕੀਰਤਨੀਏ ਦੱਸਿਆ ਗਿਆ ਹੈ।" ਉਨ੍ਹਾਂ ਦੇ ਲਿਖੇ ਗ੍ਰੰਥ ਹਨ-ਜੁਗਲ ਮਾਨ ਚਰਿਤ੍ਰ, ਭ੍ਰਮਰ ਗੀਤ ਪ੍ਰੇਮ ਸੱਤਵ ਨਿਰੂਪਣ, ਭਗਤ ਮਾਲ ਦੀ ਟੀਕਾ, ਵੈਸ਼ਣਵ-ਬੰਦਨ, ਕ੍ਰਿਸ਼ਣਦਾਸ ਕੀ ਬਾਣੀ, ਪ੍ਰੇਮਰਸ ਰਾਸਿ, ਹਿੰਡੋਰਾ ਲੀਲਾ, ਦਾਨ ਲੀਲਾ। ਕ੍ਰਿਸ਼ਣ-ਸਾਗਰ 1200 ਪਦਾਂ ਦਾ ਇਕ ਵੱਡ ਆਕਾਰੀ ਗ੍ਰੰਥ ਹੈ।

ਗੋਵਿੰਦ ਸੁਆਮੀ : ਸੰਮਤ 1562 ਵਿਚ ਪਿੰਡ ਅੰਤਰੀ (ਭਰਤਪੁਰ ਰਾਜ) ਵਿਚ ਇਕ ਬ੍ਰਾਹਮਣ ਪਰਿਵਾਰ ਵਿਚ ਜਨਮ ਹੋਇਆ। 1592 ਵਿਕ੍ਰਮੀ ਵਿਚ ਵਿੱਠਲ ਨਾਥ ਜੀ ਤੋਂ ਨਾਮ ਲਿਆ। ਆਪ ਕ੍ਰਿਸ਼ਣ ਜੀ ਦੇ ਸਖਾ ਸ੍ਰੀ ਦਾਮਾ ਦੇ ਅੰਤਾਰ ਮੰਨੇ ਜਾਂਦੇ ਹਨ। ਸ੍ਰੀ ਕ੍ਰਿਸ਼ਣ ਦੇ ਰੂਪ ਜੋਬਨ ਤੇ ਆਪਦੀ ਬਿਰਤੀ ਵਧੇਰੇ ਰਮੀ ਹੈ। ਸ਼ਿੰਗਾਰ ਰਸ ਵਲ ਝੁਕਾਉ ਪ੍ਰਤੱਖ ਹੈ।

ਛੀਤ ਸੁਆਮੀ : ਆਪਦਾ ਜਨਮ ਸੰਮਤ 1567 ਵਿਕ੍ਰਮੀ ਵਿਚ ਮਥਰਾ ਜੀ ਵਿਖੇ ਹੋਇਆ ਅਤੇ 75 ਵਰ੍ਹੇ ਦੀ ਉਮਰ ਭੋਗ ਕੇ ਆਪ 1642 ਵਿਚ ਪਰਲੋਕ ਸਿਧਾਰੇ। ਜੱਦੀ ਪੇਸ਼ਾ ਪੰਡਾ-ਗੀਰੀ ਸੀ। ਆਪਦੇ ਲਿਖੇ 200 ਫੁਟਕਲ ਪਦ ਪ੍ਰਾਪਤ ਹੋਏ ਹਨ। ਅਸ਼ਟਛਾਪ ਦੇ ਹੋਰ ਕਵੀਆਂ ਦੇ ਮੁਕਾਬਲੇ ਆਪਦੀ ਪਦ ਰਚਨਾ ਖਾਸੀ

1. 'ਹਿ. ਸ. ਦਾ ਇਤਿਹਾਸ', ਪੰਨੇ 115-16

ਹੋਲੀ ਰਹਿ ਜਾਂਦੀ ਹੈ। ਇਸ ਦਾ ਅਰਥ ਇਹ ਨਹੀਂ ਕਿ ਆਪ ਭਗਤ ਵੀ ਨੀਵੇਂ ਦਰਜੇ ਦੇ ਸਨ। ਭਗਤੀ ਵਿਚ ਇਹ ਹੋਰ ਕਿਸੇ ਵੀ ਪੁਸ਼ਟੀ ਮਾਰਗੀ ਸੰਤ ਨਾਲੋਂ ਘਟ ਨਹੀਂ ਸਨ।

ਚਤੁਰਭੁਜ ਦਾਸ : "ਅਸ਼ਟਛਾਪ ਦੇ ਪਹਿਲੇ ਕਵੀ ਸ੍ਰੀ ਕੁੰਭਨਦਾਸ ਦੇ ਸੁਪੱਤਰ ਚਤੁਰਭੁਜ ਦਾਸ ਦਾ ਜਨਮ 1597 ਵਿਕ੍ਰਮੀ ਵਿਚ ਜਮੁਨਾਵਤੋ ਪਿੰਡ ਵਿਚ ਹੋਇਆ ਜੋ ਗੋਵਰਧਨ ਪਰਬਤ ਦੇ ਨੇੜੇ ਹੀ ਹੈ। ਕਹਿੰਦੇ ਨੇ ਆਪ ਆਪਣੇ ਗੁਰੂਦੇਵ ਵਿਠੱਲਨਾਥ ਦਾ ਵਿਯੋਗ ਸਹਿਨ ਨ ਕਰ ਸਕੇ ਅਤੇ ਉਨ੍ਹਾਂ ਦੇ ਪਰਲੋਕ ਗਮਨ ਦੀ ਖ਼ਬਰ ਸੁਣਕੇ ਆਪਨੇ ਵੀ ਆਪਣੇ ਪ੍ਰਾਣ ਤਿਆਗ ਦਿੱਤੇ। ਉਸ ਵੇਲੇ ਆਪ ਦੀ ਉਮਰ 45 ਵਰ੍ਹੇ ਸੀ। ਉਨ੍ਹਾਂ ਨੇ ਕੋਈ ਵੱਡੀ ਕਿਰਤ ਨਹੀਂ ਦਿੱਤੀ, ਸਗੋਂ ਫੁਟਕਲ ਪਦ ਹੀ ਰਚੇ ਹਨ। 'ਦਾਨ-ਲੀਲਾ' ਨਾਮ ਹੇਠਾ ਇਨ੍ਹਾਂ ਦਾ ਜੋ ਗ੍ਰੰਥ ਮਿਲਦਾ ਵੀ ਹੈ, ਉਹ ਸ੍ਰੀ ਯੋਗ ਧਿਆਨ ਆਹੂਜਾ ਅਨੁਸਾਰ 'ਇਕ ਲੰਮਾ ਪਦ ਹੀ ਹੈ ਅਤੇ ਉਸਨੂੰ ਇਕ ਸੁਤੰਤਰ ਨਾਮ ਨਹੀਂ ਦਿੱਤਾ ਜਾਣਾ ਚਾਹੀਦਾ।'

ਨੰਦਦਾਸ : ਆਪਦਾ ਜਨਮ ਸੰਮਤ 1590, 'ਸੂਕਰ ਖੇਤਰ' ਮਹਾਤਮਾ ਤੁਲਸੀਦਾਸ ਜੀ ਵਾਲਾ ਹੈ। ਇਹ ਦੋਵੇਂ ਚਚੇਰੇ ਭਰਾ ਸਨ। ਰਾਮਪੁਰ ਪਿੰਡ ਵਿਚ ਜੀਵਾ ਰਾਮ ਤੇ ਆਤਮਾ ਰਾਮ ਸਨਾਢਯ ਬ੍ਰਾਹਮਣ ਰਹਿੰਦੇ ਸਨ। ਜੀਵਾ ਰਾਮ ਦੇ ਦੋ ਪੁੱਤਰ-ਨੰਦਦਾਸ ਅਤੇ ਚੰਦ੍ਰਹਾਸ ਹੋਏ ਅਤੇ ਆਤਮਾ ਰਾਮ ਜੀ ਦੇ ਘਰ ਤੁਲਸੀਦਾਸ ਦਾ ਜਨਮ ਹੋਇਆ। ਤੁਲਸੀ ਜੀ ਉਮਰ, ਕਾਵਿ-ਪ੍ਰਤਿਭਾ ਤੇ ਭਗਤੀ ਭਾਵ ਹਰ ਪਖੋਂ ਨੰਦਦਾਸ ਨਾਲੋਂ ਉਪਰ ਸਨ, ਭਾਵੇਂ ਦੋਵੇਂ ਇਕੋ ਗੁਰੂ ਨਰਹਰੀਦਾਸ ਤੋਂ ਵਿਦਿਆ ਪ੍ਰਾਪਤ ਕਰਦੇ ਰਹੇ ਸਨ। ਇਨ੍ਹਾਂ ਦੇ ਨਾਂ ਨਾਲ ਵੀ ਤੁਲਸੀ ਜੀ ਵਾਂਗ ਕਈ ਕਹਾਣੀਆਂ ਜੋੜੀਆਂ ਜਾਂਦੀਆਂ ਹਨ, ਜਿਵੇਂ ਦੁਆਰਕਾ ਦੇ ਰਸਤੇ ਵਿਚਲੇ ਇਕ ਪਿੰਡ ਸਿੰਹਨਦ ਪਿੰਡ ਦੀ ਕਿਸੇ ਵਿਆਹੀ ਵਰੀ ਖ਼ੂਬਸੂਰਤ ਔਰਤ ਤੇ ਮੋਹਿਤ ਹੋਣਾ ਤੇ ਉਸਦਾ ਪਿੱਛਾ ਕਰਨਾ ਆਦਿ। ਪਰ ਪੁਸ਼ਟੀ ਮਾਰਗ ਵਿਚ ਆਉਣ ਪਿਛੋਂ ਆਪਦੀ ਜੀਵਨ-ਧਾਰਾ ਹੀ ਬਦਲ ਗਈ। ਕੁਝ ਸ੍ਰੀ ਨਾਥ ਜੀ ਦੇ ਮੰਦਿਰ ਦਾ ਪ੍ਰਭਾਵ, ਫਿਰ ਸੁਆਮੀ ਵਲੱਭਾਚਾਰਯ ਤੇ ਵਿਠੱਲਨਾਥ ਦੀ ਦੈਵੀ ਸ਼ਖਸੀਅਤ ਦਾ ਪ੍ਰਭਾਵ, ਸੂਰਦਾਸ ਵਰਗੇ ਭਾਵਨਾਸ਼ੀਲ ਬ੍ਰਹਮਲੀਨ ਭਗਤ ਦੀ ਸੰਗਤ ਸਭਨੇ ਉਸਦੀ ਪ੍ਰਤਿਭਾ ਨੂੰ ਅੰਤਰਮੁਖੀ ਮੋੜ ਦਿੱਤਾ ਤੇ ਉਹ ਕ੍ਰਿਸ਼ਣ ਮਈ ਜੀਵਨ ਬਿਤਾਉਣ ਲੱਗੇ। ਕਹਿੰਦੇ ਨੇ ਜਿਵੇਂ ਤੁਲਸੀ ਜੀ ਰਾਮ ਭਗਤੀ ਲਈ ਹਠ ਦੀ ਹੱਦ ਤਕ ਜਾਂਦੇ ਸਨ, ਉਸੇ ਤਰ੍ਹਾਂ ਨੰਦਦਾਸ ਕ੍ਰਿਸ਼ਣ ਲਈ ਭਗਤੀ-ਭਾਵ ਰਖਦੇ ਸਨ।' 'ਤੁਲਸੀ ਮਸਤਕ ਤਬ ਨਿਵੈ, ਧਨੁਸ਼ ਵਾਣ ਲੀਜੇ ਹਾਥ' ਵਾਲੀ ਸਾਰੀ ਘਟਨਾ ਇਸੇ ਪ੍ਰਸੰਗ ਵਿਚ ਦੋਹਾਂ ਭਰਾਵਾਂ ਦੁਆਲੇ ਵਾਪਰੀ।

ਕਹਿੰਦੇ ਹਨ ਕਿ ਸੂਰਦਾਸ ਦੀ ਸਲਾਹ ਨਾਲ ਇਹ ਮੁੜ ਰਾਮਪੁਰ ਜਾ ਕੇ ਗ੍ਰਿਹਸਥ-ਆਸ਼੍ਰਮ ਵਿਚ ਪ੍ਰਵੇਸ਼ ਕਰ ਗਏ। ਪੁੱਤਰ ਪੈਦਾ ਹੋਇਆ ਤਾਂ ਉਸਦਾ ਨਾਂ

ਕ੍ਰਿਸ਼ਨਦਾਸ ਰੱਖ ਦਿੱਤਾ, ਪਿੰਡ ਦਾ ਨਾਂ ਆਪਣੇ ਇਸ਼ਟ ਦੇ ਨਾਂ ਤੇ ਰਾਮਪੁਰ ਦੀ ਥਾਂ ਸ਼ਿਆਮਪੁਰ ਰੱਖ ਦਿੱਤਾ । ਉਥੇ 'ਸ਼ਿਆਮਸਰ' ਨਾਂ ਦਾ ਇਕ ਸਰੋਵਰ ਵੀ ਬਣਾਇਆ । 1624 ਵਿਕ੍ਰਮੀ ਵਿਚ ਮੁੜਕੇ ਸਭ ਕੁਝ ਛੱਡ ਕੇ ਗੋਵਰਧਨ ਪਰਬਤ ਤੇ ਚਲੇ ਗਏ । 1640 ਵਿਚ ਕੇਵਲ 50 ਵਰ੍ਹਿਆਂ ਦੀ ਉਮਰ ਵਿਚ ਚੋਲਾ ਛੱਡਿਆ ।

ਨੰਦ ਦਾਸ ਦੀ ਕਾਵਿ-ਪ੍ਰਤਿਭਾ ਦਾ ਲੋਹਾ ਸਾਰੇ ਮੰਨਦੇ ਹਨ । ਉਨ੍ਹਾਂ ਨੇ ਢੇਰ ਸਾਰੀ ਸੁੰਦਰ ਤੇ ਉਤਕ੍ਰਿਸ਼ਟ ਰਚਨਾ ਕੀਤੀ । ਰਚਨਾ ਦੀ ਪਕਿਆਈ ਦੇਖਕੇ ਹੀ ਇਹ ਅਖਾਣ ਸ਼ੁਰੂ ਹੋਇਆ : "ਔਰ ਕਵੀ ਗੜ੍ਹੀਆ, ਨੰਦਦਾਸ ਜੜੀਆ" । ਇਨ੍ਹਾਂ ਦੀ ਸਭਤੋਂ ਪ੍ਰਸਿੱਧ, ਸਰਸ ਤੇ ਮਧੁਰ ਪੁਸਤਕ 'ਰਾਸ ਪੰਚਾਧਿਆਈ' ਹੈ । ਹੋਰ ਗ੍ਰੰਥ ਹਨ-ਰੂਪ ਮੰਜਰੀ, ਰਸ ਮੰਜਰੀ, ਮਾਨ ਮੰਜਰੀ, ਵਿਰਹ ਮੰਜਰੀ, ਗਿਆਨ ਮੰਜਰੀ, ਅਨੇਕਾਰਥ ਮੰਜਰੀ, ਸ਼ਿਆਮ ਸਗਾਈ, ਭ੍ਰਮਰ ਗੀਤ, ਸੁਦਾਮਾ ਚਰਿਤ, ਸ੍ਰੀਮਦਭਾਗਵਤ ਕਾ ਦਸਮ ਸਕੰਧ, ਰੁਕਮਣੀ ਮੰਗਲ, ਸਿੱਧਾਂਤ ਪੰਚਾਧਿਆਈ, ਦਾਨ ਲੀਲਾ ਅਤੇ ਮਾਨ ਲੀਲਾ । ਇਨ੍ਹਾਂ ਪ੍ਰੌੜ ਗ੍ਰੰਥਾਂ ਤੋਂ ਛੁੱਟ ਆਪ ਦੇ ਲਿਖੇ 200 ਦੇ ਲਗਭਗ ਫੁਟਕਲ ਪਦ ਵੀ ਮਿਲਦੇ ਹਨ । ਰਾਸ-ਪੰਚਾਧਿਆਈ ਤੋਂ ਛੁੱਟ ਆਪਦੀ ਅਸਲ ਪ੍ਰਸਿੱਧੀ ਦਾ ਕਾਰਨ ਆਪਦਾ ਲਿਖਿਆ 'ਭ੍ਰਮਰ ਗੀਤ' ਹੈ, ਜਿਸ ਨੂੰ ਆਧਾਰ ਬਣਾਕੇ ਮਗਰੋਂ ਬਹੁਤ ਸਾਰੇ ਭ੍ਰਮਰ ਗੀਤਾਂ ਦੀ ਰਚਨਾ ਹੋਈ ।

ਗਦਾਧਰ ਭੱਟ : ਇਨ੍ਹਾਂ ਦੇ ਜੀਵਨ ਬਾਰੇ ਬਹੁਤ ਕੁਝ ਨਹੀਂ ਮਿਲਦਾ ਸਿਰਫ਼ ਇਹੋ ਪਤਾ ਹੈ ਕਿ ਇਹ ਸ੍ਰੀ ਚੈਤਨਯ ਮਹਾਪ੍ਰਭੂ ਨੂੰ ਭਾਗਵਤ ਸੁਣਾਇਆ ਕਰਦੇ ਸਨ । ਚੈਤੰਨ ਦਾ ਸਮਾਂ ਸੰਮਤ 1542 ਤੋਂ 1584 ਤਕ ਮੰਨਿਆ ਗਿਆ ਹੈ । ਇਸ ਲਈ ਇਨ੍ਹਾਂ ਦਾ ਸਮਾਂ ਵੀ ਇਹੋ ਮੰਨਣਾ ਚਾਹੀਦਾ ਹੈ । ਸੰਸਕ੍ਰਿਤ ਦੇ ਤਕੜੇ ਵਿਦਵਾਨ ਹੋਣ ਕਾਰਨ ਇਨ੍ਹਾਂ ਦੇ ਹਿੰਦੀ ਭਗਤੀ ਰਸਾਤਮਕ ਪਦਾਂ ਵਿਚ ਵੀ ਸੰਸਕ੍ਰਿਤ ਸ਼ੈਲੀ ਦਾ ਚੋਖਾ ਪ੍ਰਭਾਵ ਦਿਸਦਾ ਹੈ । ਦੱਖਣੀ ਭਾਰਤ ਦੇ ਬ੍ਰਾਹਮਣ ਹੋਣ ਕਾਰਨ ਇਨ੍ਹਾਂ ਦਾ ਦਾਰਸ਼ਨਿਕ ਝੁਕਾਉ ਵੀ ਬਹੁਤ ਸੀ ।

ਸ੍ਰੀ ਭੱਟ : ਇਨ੍ਹਾਂ ਦਾ ਜਨਮ ਸੰਮਤ 1595 ਵਿਚ ਹੋਇਆ । ਨਿੰਬਾਰਕ ਸੰਪ੍ਰਦਾਇ ਦੇ ਪ੍ਰਸਿੱਧ ਵਿਦਵਾਨ ਕੇਸ਼ਵ ਕਾਸ਼ਮੀਰੀ ਦੇ ਪ੍ਰਧਾਨ ਸ਼ਿਸ਼ ਸਨ । ਕਵਿਤਾ ਮਿੱਠੀ, ਚਲਦੀ ਤੇ ਸਰਲ ਹੈ । 'ਯੁਗਲ ਸ਼ਤਕ' ਅਤੇ 'ਆਦਿ ਬਾਨੀ' ਦੋ ਗ੍ਰੰਥ ਇਨ੍ਹਾਂ ਦੇ ਲਿਖੇ ਦੱਸੇ ਜਾਂਦੇ ਹਨ । ਨਮੂਨਾ ਵੇਖੋ–

ਬ੍ਰਜਭੂਮਿ ਮੋਹਨੀ ਮੈਂ ਜਾਨੀ ।
ਮੋਹਨ ਕੁੰਜ, ਮੋਹਨ ਵ੍ਰਿੰਦਾਵਨ, ਮੋਹਨ ਜਮੁਨਾ ਪਾਨੀ ।
ਮੋਹਨ ਨਾਰਿ ਸਕਲ ਗੋਕੁਲ ਕੀ, ਬੋਲਤਿ ਅਮ੍ਰਿਤ ਬਾਨੀ ॥
ਸ੍ਰੀ ਭੱਟ ਕੇ ਪ੍ਰਭੁ ਮੋਹਨ ਨਾਗਰ, ਮੋਹਿਤ ਰਾਧਾ ਰਾਨੀ ॥

(ਯੁਗਲ ਸ਼ਤਕ ਵਿਚੋਂ)

ਮੀਰਾ ਬਾਈ – ਹਿੰਦੀ ਦੀ ਇਹ ਪਹਿਲੀ ਭਗਤ ਕਵਿੱਤਰੀ ਹੈ ਜਿਸ ਨੇ ਭਗਤੀ ਦੇ ਖੇਤਰ ਵਿਚ ਚਲ ਰਹੇ ਅਨੇਕ ਸੰਪ੍ਰਦਾਵਾਂ ਵਿਚੋਂ ਆਪਣੇ ਆਪਨੂੰ ਵੱਖਰਾ ਰਖਿਆ । ਇਨ੍ਹਾਂ ਦਾ ਜਨਮ ਸੰਮਤ 1555 ਮੁਤਾਬਕ 1498 ਈ. ਕੁੜਕੀ ਵਿਖੇ ਹੋਇਆ; ਕਈ ਬਾਜੋਲੀ ਵਿਚ ਦੱਸਦੇ ਹਨ । ਮੀਰਾ ਮੇੜਤਾ (ਰਾਜਸਥਾਨ) ਦੇ ਮਹਾਰਾਜੇ ਰਾਉ ਦੂਦਾ ਦੀ ਪੋਤਰੀ ਤੇ ਰਤਨ ਸਿੰਘ ਦੀ ਪੁੱਤਰੀ ਸੀ । ਘਰ ਵਿਚ ਸਾਧੂ ਸੰਤ ਤੇ ਸਤ-ਸੰਗ ਆਮ ਹੁੰਦਾ ਰਹਿੰਦਾ ਸੀ, ਇਸ ਲਈ ਧਾਰਮਿਕ ਰੁਚੀ ਵਿਰਸੇ ਵਿਚ ਮਿਲੀ । ਮੀਰਾ ਦੇ ਰੂਪ ਤੇ ਗੁਣਾਂ ਦੀ ਮਹਿਮਾ ਸੁਣਕੇ ਮੇਵਾੜ ਦੇ ਰਾਣਾ ਸੰਗਰਾਮ ਸਿੰਘ (ਸਾਂਗਾ) ਨੇ ਆਪਣੇ ਜੇਠੇ ਪੁੱਤਰ ਭੋਜਰਾਜ ਲਈ ਮੀਰਾ ਦਾ ਹੱਥ ਮੰਗਿਆ ਅਤੇ ਮਹਾਤਮਾ ਅਨੰਤਦਾਸ ਅਨੁਸਾਰ ਸੰਮਤ 1573 ਵਿਚ ਚਿਤੌੜ ਦੇ ਕੁੰਭ ਸ਼ਿਆਮ ਮੰਦਿਰ ਵਿਚ ਸੰਮਤ 1573 ਵੈਸਾਖੀ ਵਾਲੇ ਦਿਨ ਮੀਰਾ ਤੇ ਭੋਜ ਦਾ ਸ਼ੁਭ ਵਿਆਹ ਕੁਲ-ਗੁਰੂ ਮਹਾਤਮਾ ਰਵਿਦਾਸ ਜੀ ਦੇ ਆਸ਼ੀਰਵਾਦ ਨਾਲ ਹੋਇਆ–

> ਪੰਦਰਾ ਸੈ ਤਿਹੱਤਰੈ ਬੈਸਾਖੀ, ਜਨ ਦੂਦਾ ਭਯੇ ਚਿਤੌਰੇ ਸਾਖੀ ।
> ਬਾਲਿ ਮੀਰਾ ਸਾਥਿ ਕਰਿ ਲੀਨ੍ਹਾ, ਕੁੰਭ ਦਿਵਾਲੇ ਮਹੋਛਾ ਕੀਨ੍ਹਾ ॥ 91 ॥
> ਮੀਰਾ ਭੋਜ ਪਰਣਯ ਭਯੇ, ਰਹੈ ਮਹੋਛੇ ਰੰਗ,
> ਮਨ ਭਰਿ ਰੈਦਾਸ਼ ਆਸਿਸ਼ ਦਯੋ, ਭਯੇ ਵਿਸਨ ਜਨ ਇਕ ਰੰਗ ॥ 92 ॥

ਵਿਆਹ ਤੋਂ ਦਸ ਵਰ੍ਹੇ ਮਗਰੋਂ ਪਤੀ ਅਤੇ ਅਗਲੇ ਹੀ ਵਰ੍ਹੇ 1584 ਵਿਚ ਮੀਰਾ ਦਾ ਪਿਤਾ ਖਾਨਵਾ ਦੀ ਲੜਾਈ ਵਿਚ ਸ਼ਹੀਦ ਹੋ ਗਿਆ, ਰਾਉ ਦੂਦਾ ਤਾਂ ਵਿਆਹ ਤੋਂ ਪਹਿਲਾਂ ਹੀ ਚਲਾਣਾ ਕਰ ਗਏ ਸਨ । ਇਨ੍ਹਾਂ ਸਾਰੀਆਂ ਘਟਨਾਵਾਂ ਕਾਰਨ ਮੀਰਾ ਵਿਚ ਵੈਰਾਗ ਜਾਗਿਆ ਤੇ ਸੰਸਾਰ ਦੀ ਨਾਸ਼ਮਾਨਤਾ ਦਾ ਖਿਆਲ ਜ਼ੋਰ ਫੜਨ ਲੱਗਾ । ਉਪਰੋਂ ਦੱਕਿਆਨੂਸੀ ਪਰਿਵਾਰ ਦੇ ਹੋਰ ਲੋਕਾਂ ਨੇ ਇਨ੍ਹਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ, ਜ਼ਹਿਰ ਤਕ ਦੇਣ ਦਾ ਯਤਨ ਕੀਤਾ । ਤੰਗ ਆਕੇ ਮੀਰਾ ਜੀ ਬਹੁਤ ਸਮਾਂ ਦੁਆਰਕਾ-ਵ੍ਰਿੰਦਾਵਨ ਰਹੇ । ਇਸ ਸਮੇਂ ਤੁਲਸੀ ਦਾਸ ਜੀ ਨੂੰ ਇਨ੍ਹਾਂ ਵਲੋਂ ਇੱਕ ਪੱਤਰ ਲਿਖਿਆ ਦੱਸਿਆ ਜਾਂਦਾ ਹੈ ਕਿ ਆਪ ਮੇਰੇ ਪਿਤਾ ਸਮਾਨ ਹੋ, ਮੇਰੀ ਅਗਵਾਈ ਕਰੋ ਤੇ ਉੱਤਰ ਵਿਚ ਤੁਲਸੀ ਜੀ ਨੇ 'ਵਿਨਯ ਪਤ੍ਰਿਕਾ' ਦਾ ਇਹ ਪਦ ਲਿਖ ਕੇ ਭੇਜਿਆ ਸੀ–'ਜਾ ਕੇ ਪ੍ਰਿਯ ਨ ਰਾਮ ਬੈਦੇਹੀ, ਸੋ ਨਰ ਤਜਿਯ ਕੋਟਿ ਬੈਰੀ ਸਮ, ਜਦਪਿ ਪਰਮ ਸਨੇਹੀ ।" "ਮੀਰਾ ਦੀ ਉਪਾਸਨਾ 'ਮਾਧੁਰਯ' ਭਾਵ ਦੀ ਸੀ ਅਰਥਾਤ ਉਹ ਆਪਣੇ ਇਸ਼ਟਦੇਵ ਸ੍ਰੀ ਕ੍ਰਿਸ਼ਣ ਦੀ ਭਾਵਨਾ ਪ੍ਰਿਯਤਮ ਜਾਂ ਪਤੀ ਦੇ ਰੂਪ ਵਿਚ ਕਰਦੀ ਸੀ । ਮੀਰਾ ਬਾਈ ਦਾ ਨਾਂ ਭਗਤੀ ਵਿਚ ਬਹੁਤ ਉੱਚਾ ਹੈ । ਬਚਪਨ ਤੇ ਜਵਾਨੀ ਵਿਚ ਮੀਰਾ ਭਗਵਾਨ ਸ੍ਰੀ ਕ੍ਰਿਸ਼ਣ ਦੀ ਉਪਾਸਨਾ ਕਰਦੇ ਸਨ, ਦਿਨੋਂ ਦਿਨ ਇਹ ਪ੍ਰੇਮ ਹੋਰ ਵੀ ਪੱਕਾ ਹੁੰਦਾ ਗਿਆ । ਹੌਲੀ ਹੌਲੀ ਉਹ ਅਵਸਥਾ ਆ ਗਈ ਕਿ ਸ੍ਰੀ ਕ੍ਰਿਸ਼ਣ ਉਨ੍ਹਾਂ ਲਈ ਨਿਰਾ ਅਵਤਾਰ ਨਹੀਂ ਸਗੋਂ ਅਜਰ, ਅਮਰ ਤੇ ਅਵਿਨਾਸ਼ੀ ਪਾਰਬ੍ਰਹਮ ਬਣ ਗਏ । –ਕੀਰਤਨ, ਨੱਚਣਾ, ਗਾਉਣਾ, ਸਤਿਸੰਗਤ

ਆਪਦੇ ਭਗਤੀ ਦੇ ਵਿਸ਼ੇਸ਼ ਸਾਧਨ ਸਨ । ਆਪਦੇ ਲਿਖੇ ਚਾਰ ਗ੍ਰੰਥ ਦੱਸੇ ਜਾਂਦੇ ਹਨ । ਨਰਸੀ ਜੀ ਕਾ ਮਾਯਰਾ, ਗੀਤ ਗੋਵਿੰਦ ਟੀਕਾ, ਰਾਗ ਗੋਵਿੰਦ, ਰਾਗ ਸੋਰਠ, ਪਰ ਆਪਦੀ ਅਸਲ ਨਿਧੀ ਆਪ ਵਲੋਂ ਰਚੇ ਫੁਟਕਲ ਪਦ ਹਨ ਜੋ ਹੁਣ 'ਮੀਰਾ ਪਦਾਵਲੀ' ਨਾਂ ਹੇਠ ਛਪ ਗਏ ਹਨ ।

ਚਿਤੌੜ ਛੱਡਣ ਤੋਂ ਬਾਅਦ ਮੀਰਾ ਜੀ ਬਾਰੇ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੋ ਸਕੀ ਹੈ, ਜਿਸ ਲਈ ਉਨ੍ਹਾਂ ਬਾਰੇ ਬਹੁਤ ਸਾਰੇ ਅਨੁਮਾਨਾਂ ਤੋਂ ਕੰਮ ਲਿਆ ਜਾਂਦਾ ਹੈ । ਮੀਰਾ ਦੇ ਪਰਲੋਕ ਸਿਧਾਰਨ ਬਾਰੇ ਵੀ ਕਈ ਰਾਵਾਂ ਹਨ । ਭੱਟਾਂ ਅਤੇ ਬਹੁਤੇ ਵਿਦਵਾਨਾਂ ਨੇ ਉਨ੍ਹਾਂ ਦਾ ਪਰਲੋਕ-ਗਮਨ 1546, 1547, 1548 ਸਵੀਕਾਰ ਕੀਤਾ ਹੈ । ਪਰਲੋਕ ਗਮਨ ਕਿੱਥੇ ਹੋਇਆ, ਇਸ ਬਾਰੇ ਵੀ ਮਤਭੇਦ ਹੈ । ਆਮ ਵਿਚਾਰ ਇਹੋ ਹੈ ਕਿ ਉਨ੍ਹਾਂ ਨੇ ਦੁਆਰਿਕਾ ਜੀ ਵਿਚ ਹੀ ਪ੍ਰਾਣ-ਤਿਆਗ ਕੀਤਾ ਹੈ । ਹੈਰਾਨੀ ਦੀ ਗੱਲ ਹੈ ਕਿ ਰਾਜਸਥਾਨ ਦੀ ਜੰਮੀ ਪਲੀ ਕਵਿੱਤਰੀ ਗੁਜਰਾਤੀ ਸਾਹਿੱਤ ਦੇ ਸ੍ਰੇਸ਼ਠ ਕਵੀਆਂ ਵਿਚ ਗਿਣੀ ਜਾਂਦੀ ਹੈ । ਮੀਰਾ ਬਾਈ ਸੰਬੰਧੀ ਹੁਣੇ ਜਿਹੇ ਖਾਸੀ ਖੋਜ ਹੋਈ ਹੈ, ਪਹਿਲਾਂ ਤਾਂ ਇਨ੍ਹਾਂ ਬਾਰੇ ਹਿੰਦੀ ਦੇ ਬਹੁਤੇ ਵਿਦਵਾਨਾਂ ਨੇ ਵੀ ਚਿਤੌੜ ਦਰਬਾਰ ਵਾਂਗ ਹੀ ਚੁੱਪ ਸਾਧੀ ਰਖੀ ਸੀ । ਸ੍ਰੀਮਤੀ ਪਦਮਾਵਤੀ ਸਬਨਮ ਅਤੇ ਡਾ. ਕਲਿਆਣ ਸਿੰਘ ਸ਼ੇਖਾਵਤ ਦੀ ਖੋਜ ਇਸ ਪਾਸੇ ਵਿਸ਼ੇਸ਼ ਵਾਧਾ ਹੈ ।

ਸੁਆਮੀ ਹਰਿਦਾਸ : ਆਚਾਰਯ ਸ਼ੁਕਲ ਇਨ੍ਹਾਂ ਦਾ ਕਵਿਤਾ ਕਾਲ 1600-1617 ਵਿਚ ਦੱਸਦੇ ਹਨ ਜਦ ਕਿ ਪਰਸਰਾਮ ਚਤੁਰਵੇਦੀ ਨੇ ਵੱਖ ਵੱਖ ਸਾਰੇ ਮਤ ਪਰਖ ਕੇ ਜਨਮ 1532 ਵਿਕ੍ਰਮੀ (1478) ਅਤੇ ਚਲਾਣਾ 1630-1635 ਵਿਕ੍ਰਮੀ (1573-1578 ਈ.) ਮੰਨਿਆ ਹੈ । ਇਹ ਆਪਣੇ ਸਮੇਂ ਦੇ ਪ੍ਰਸਿੱਧ ਸੰਗੀਤੱਗ, ਤਾਨਸੇਨ ਦੇ ਗੁਰੂ ਅਤੇ ਬਹੁਤ ਹੀ ਪ੍ਰਤਿਸ਼ਠਿਤ ਕਵੀ ਸਨ । ਇਹ ਹਰਿਦਾਸੀ ਸੰਪ੍ਰਦਾਇ ਦੇ ਮੋਢੀ ਹਨ ਜਿਸਨੂੰ 'ਸਖੀ ਸੰਪ੍ਰਦਾਇ' ਵੀ ਕਿਹਾ ਜਾਂਦਾ ਹੈ । ਚਤੁਰਵੇਦੀ ਜੀ ਦਾ ਕਹਿਣਾ ਹੈ ਕਿ ਇਸਨੂੰ ਟੱਟੀ ਸੰਪ੍ਰਦਾਇ (ਸ਼ੁਕਲ ਜੀ ਦਾ ਮਤ) ਦਾ ਨਾਂ ਦੇਣਾ ਅਨੁਚਿਤ ਹੈ ਕਿ 'ਸਥਾਨ ਦਾ ਨਾਮ ਹੈ, ਸੰਪ੍ਰਦਾਇ ਦਾ ਮੰਨਿਆ ਜਾਂਦਾ ਨਾਂ ਤਾਂ 'ਸਖੀ ਸੰਪ੍ਰਦਾਇ' ਜਾਂ 'ਹਰਿਦਾਸੀ ਸੰਪ੍ਰਦਾਇ' ਹੀ ਹੈ ।

ਆਪਦੀਆਂ ਕੇਵਲ ਦੋ ਰਚਨਾਵਾਂ ਉਪਲਬਧ ਹਨ 'ਸਿੱਧਾਂਤ ਕੇ ਪਦ' ਅਤੇ 'ਕੇਲਿ-ਮਾਲ' ਸ਼ਿੰਗਾਰ ਰਸ ਦੇ ਮਧੁਰ ਸਰੂਪ ਦਾ ਵਰਣਨ ਇਨ੍ਹਾਂ ਦੇ ਪਦਾਂ ਵਿਚ ਮਿਲਦਾ ਹੈ । ਕ੍ਰਿਸ਼ਨ-ਰਾਧਿਕਾ ਦੀ ਰਾਸ ਦਾ ਚਿਤ੍ਰਣ ਹੀ ਇਨ੍ਹਾਂ ਲਈ ਵਧੇਰੇ ਮੰਨਣਯੋਗ ਹੈ । ਸ਼ੁਕਲ ਜੀ ਨੇ ਤਿੰਨ ਪਦ-ਸੰਗ੍ਰਹਿ ਹੋਰ ਦੱਸੇ ਹਨ— 'ਹਰਿਦਾਸ ਜੀ ਕੇ ਗ੍ਰੰਥ', ਸੁਵਾਮੀ ਹਰਿਦਾਸ ਜੀ ਕੇ ਪਦ, ਹਰਿਦਾਸ ਜੀ ਕੀ ਬਾਨੀ ।

ਰਸਖਾਨ : ਰਸਖਾਨ ਦੀ ਇਕ ਅੰਤਿਮ ਕਲਾ ਕਿਰਤ 'ਪ੍ਰੇਮ ਵਾਟਿਕਾ' ਦੀ ਸਾਖੀ ਦੇ ਆਧਾਰ ਤੇ ਇਨ੍ਹਾਂ ਦਾ ਜਨਮ 1533 ਈ. ਅਤੇ ਦੇਹ-ਤਿਆਗ 1618 ਈ. ਵਿਚ ਠਹਿਰਦਾ ਹੈ । ਦਿੱਲੀ ਦਰਬਾਰ ਵਿਚ ਆਪ ਕਿਸੇ ਚੰਗੇ ਅਹੁਦੇ ਤੇ ਰਹੇ ਸਨ

ਕਿ 1555 ਈ. ਵਿਚ ਹੁਮਾਯੂੰ ਵਲੋਂ ਦਿੱਲੀ ਫਤਹਿ ਕਰਨ ਪਿਛੋਂ ਇਹ ਗੋਵਰਧਨ ਪਰਬਤ ਤੇ ਚਲੇ ਗਏ। ਸ੍ਰੀ ਕ੍ਰਿਸ਼ਣ ਅਤੇ ਉਨ੍ਹਾਂ ਦੇ ਵ੍ਰਿੰਦਾਵਨ ਤੇ ਮਥੁਰਾ ਨਾਲ ਉਨ੍ਹਾਂ ਦਾ ਪਿਆਰ ਸ੍ਰੀ ਮਦਭਾਗਵਤ ਪੁਰਾਣ ਦਾ ਫਾਰਸੀ ਰੂਪਾਂਤਰ ਪੜ੍ਹਦਿਆਂ ਪੈਦਾ ਹੋਇਆ ਸੀ। ਉਹ ਬਹੁਤ ਹੀ ਭਾਵੁਕ, ਰਸਿਕ ਤੇ ਅਨਿੰਨ ਭਗਤ ਕਵੀ ਹਨ ਜੋ 'ਗੋਕਲ ਗਾਂਵ ਕੇ ਗਵਾਰਨ' ਲੋਕਾਂ ਵਿਚ ਰਹਿਣ ਵਾਲੇ ਨੂੰ 'ਮਾਨੁਖ' ਸਮਝਦੇ ਹਨ, ਨੰਦ ਦੀਆਂ ਗਊਆਂ ਵਿਚ ਪਸ਼ੂ ਬਣਕੇ ਰਹਿਣਾ ਚਾਹੁੰਦੇ ਹਨ ਅਤੇ ਜਿਹੜੇ ਸ੍ਰੀ ਕ੍ਰਿਸ਼ਣ ਦੀ ਸੋਟੀ ਤੇ ਦੁਪੱਟੇ ਉਤੇ ਤਿੰਨਾਂ ਲੋਕਾਂ ਦਾ ਸੁਖ ਨਿਛਾਵਰ ਕਰਨ ਲਈ ਤਿਆਰ ਹਨ, ਬਾਬਾ ਨੰਦ ਦੀਆਂ ਗਊਆਂ ਚਾਰਨ, ਬ੍ਰਜ-ਭੂਮੀ ਦੇ ਬਾਗ ਤੇ ਤਾਲ ਵੇਖਣ ਲਈ ਅੱਠ ਸਿੱਧੀਆਂ ਤੇ ਨੌਂ ਨਿਧੀਆਂ ਤਿਆਗਣ ਲਈ ਤਿਆਰ ਸਨ। ਹੁਣ ਤਕ ਇਨ੍ਹਾਂ ਦੀਆਂ ਚਾਰ ਕਿਰਤਾਂ ਮਿਲੀਆਂ ਹਨ-ਸੁਜਾਨ ਰਸਖਾਨ, ਪ੍ਰੇਮ ਵਾਟਿਕਾ, ਦਾਨ ਲੀਲ੍ਹਾ, ਅਸ਼ਟਯਾਮ।

ਕ੍ਰਿਸ਼ਣ-ਕਾਵਿ ਦੇ ਹੋਰ ਕਵੀਆਂ ਦੀ ਦੋਹਾ-ਪੱਧਤੀ ਦੀ ਬਜਾਏ ਆਪ ਨੇ ਕਬਿੱਤ ਸਵੈਯਾ ਸ਼ੈਲੀ ਨੂੰ ਭਾਗ ਲਾਏ। "ਪ੍ਰੇਮ ਦੇ ਅਜਿਹੇ ਸੁੰਦਰ ਉਦਗਾਰ ਇਨ੍ਹਾਂ ਦੇ ਸਵੈਯਾਂ ਵਿਚੋਂ ਨਿਕਲੇ ਕਿ ਜਨ-ਸਾਧਾਰਨ ਪ੍ਰੇਮ ਜਾਂ ਸ਼ਿੰਗਾਰ ਸੰਬੰਧੀ ਕੱਬਿੱਤ-ਸਵੈਯਾਂ ਨੂੰ ਹੀ 'ਰਸਖਾਨ' ਕਹਿਣ ਲਗੇ।" ਵਾਸਤਵ ਵਿਚ, ਇਨ੍ਹਾਂ ਦੀ ਕਵਿਤਾ ਹੈ ਹੀ 'ਰਸ ਦੀ ਖਾਣ'।

ਹਿੱਤ ਹਰਿਵੰਸ਼ : ਜਨਮ ਦੇਵ ਬੰਦ (ਜ਼ਿਲਾ ਸਹਾਰਨਪੁਰ) ਵਿਖੇ 1502 ਈ. ਵਿਚ ਸ੍ਰੀ ਵਿਆਸ ਮਿਸ਼ਰ ਦੇ ਘਰ ਹੋਇਆ। ਮਾਤਾ-ਪਿਤਾ ਦੀ ਮ੍ਰਿਤੂ ਪਿਛੋਂ ਕਿਸੇ ਪ੍ਰੇਰਨਾ ਕਰਕੇ ਬ੍ਰਜ-ਭੂਮੀ ਆਉਣ ਦਾ ਨਿਸ਼ਚਾ ਕੀਤਾ। ਇਨ੍ਹਾਂ ਦੇ ਗੁਰੂ ਸ੍ਰੀ ਰਾਧਿਕਾ ਜੀ ਹੀ ਮੰਨੇ ਜਾਂਦੇ ਹਨ। ਆਪ ਦਾ ਦੇਹਾਂਤ ਪੰਜਾਹ ਵਰ੍ਹੇ ਦੀ ਉਮਰ ਵਿਚ ਸੰਨ 1552 ਈ. ਵਿਚ ਹੋਇਆ। ਦੋ ਹਿੰਦੀ ਗ੍ਰੰਥ— 'ਹਿਤ ਚੌਰਾਸੀ' ਅਤੇ 'ਸਫੁਟ ਵਾਣੀ', ਦੋ ਸੰਸਕ੍ਰਿਤ ਗ੍ਰੰਥ—ਰਾਧਾਸੁਧਾਨਿਧਿ, ਯਮੁਨਾਸ਼ਟਕ, ਹੁਣ ਤੱਕ ਉਪਲੱਬਧ ਹੋਏ ਹਨ। ਪਰਸ਼ੂਰਾਮ ਚਤੁਰਵੇਦੀ ਲਿਖਦੇ ਹਨ- "ਹਿਤ ਹਰਿਵੰਸ਼ ਜੀ ਦੇ ਚੌਰਾਸੀ ਪਦਾਂ ਦੇ ਸੰਗ੍ਰਹ ਦਾ ਨਾਂ 'ਹਿਤ ਚੌਰਾਸੀ' ਹੈ। ਇਸੇ ਦੇ ਆਧਾਰ ਤੇ ਪਿਛੋਂ ਆਉਣ ਵਾਲੇ ਭਗਤ-ਮਹਾਤਮਾ ਰਾਧਾਵੱਲੱਭੀ ਤੱਤ ਨੂੰ ਸਮਝਦੇ ਰਹੇ ਹਨ—ਇਸ ਵਿਚ ਹਰਿਵੰਸ਼ ਜੀ ਨੇ ਬ੍ਰਜਭਾਸ਼ਾ ਦਾ ਸਮੁੱਚਾ ਮਾਧੁਰਯ ਉਲਟਾ ਦਿੱਤਾ ਹੈ। ਸ਼ਿੰਗਾਰ ਰਸ ਦੇ ਪਿਛੋਕੜ ਵਿਚ ਇਸ ਵਿਚ ਉਨ੍ਹਾਂ ਵਿਸ਼ਿਆਂ ਨੂੰ ਪੇਸ਼ ਕੀਤਾ ਗਿਆ ਹੈ ਜਿਹੜੇ ਰਾਧਾਵਲੱਭ ਸੰਪ੍ਰਦਾਇ ਦੇ ਧੁਰੇ ਹਨ ਅਰਥਾਤ ਰਾਧਾ-ਕ੍ਰਿਸ਼ਣ ਦਾ ਅਨਿੰਨ ਪ੍ਰੇਮ, ਨਿੱਤ-ਵਿਹਾਰ, ਰਾਸਲੀਲਾ, ਭਗਤੀ-ਭਾਵਨਾ ਪ੍ਰੇਮ ਵਿਚ ਮਾਨ-ਵਿਰਹ ਦੀ ਸਥਿਤੀ, ਰਾਧਾਵੱਲਭ ਦਾ ਯਥਾਰਥ ਸਰੂਪ, ਆਦਿ ਇਸ ਗ੍ਰੰਥ ਦੇ ਵਿਸ਼ੇ ਹਨ।[1]

---

1. 'ਹਿੰਦੀ ਸਾਹਿਤਯ ਕਾ ਇਤਿਹਾਸ', ਨਵੀਂ ਦਿੱਲੀ, ਪੰਨਾ 233

ਧ੍ਰੁਵਦਾਸ : ਜਨਮ ਦੇਵਬੰਦ (ਜ਼ਿਲਾ ਸਹਾਰਨਪੁਰ) ਵਿਚ ਸੰਨ 1573 ਈ. ਵਿਚ ਇਕ ਕਾਯਸਥ ਪਰਿਵਾਰ ਵਿਚ ਹੋਇਆ । ਪਰਲੋਕ-ਗਮਨ 1643 ਈ. ਮੰਨਿਆ ਜਾਂਦਾ ਹੈ। ਹਿੱਤ ਹਰਿਵੰਸ਼ ਜੀ ਦੇ ਪ੍ਰਮੁਖ ਸ਼ਿਸ਼ ਸਨ । ਇਨ੍ਹਾਂ ਦੀਆਂ ਕੁਝ ਪੁਸਤਕਾਂ ਤੇ ਸਮਾਂ/ਸੰਮਤ ਛਪਿਆ ਹੈ ਜਿਵੇਂ ਸਭਾ ਮੰਡਲੀ (1681), ਵਿਂਦ੍ਰਾਵਨ-ਸਤ (1686) ਅਤੇ ਰਸ ਮੰਜਰੀ (1698) । ਇਸ ਲਈ ਆਚਾਰਯ ਸ਼ੁਕਲ ਇਨ੍ਹਾਂ ਦਾ ਰਚਨਾ-ਕਾਲ 1660–1700 (1603-1643 ਈ.) ਮੰਨਦੇ ਹਨ । ਰਾਧਾਵੱਲਭ ਸੰਪ੍ਰਦਾਇ ਦੇ ਸਾਰੇ ਸਿੱਧਾਂਤ ਇਨ੍ਹਾਂ ਦੀ ਰਚਨਾ ਵਿਚ ਆਏ ਹਨ ਜਿਸ ਕਾਰਨ ਇਨ੍ਹਾਂ ਦਾ ਇਸ ਸੰਪ੍ਰਦਾਇ ਵਿਚ ਵਿਸ਼ੇਸ਼ ਮਹੱਤਵ ਹੈ । ਇਨ੍ਹਾਂ ਦੇ ਲਿਖੇ 42 ਗ੍ਰੰਥ ਦੱਸੇ ਜਾਂਦੇ ਹਨ— ਵ੍ਰਿੰਦਾਵਨ ਸਤ; ਸਿੰਗਾਰਸਤ, ਰਸਰਤਨਾਵਲੀ, ਨੇਹ ਮੰਜਰੀ, ਰਹੱਸ ਮੰਜਰੀ, ਰਤਿ ਮੰਜਰੀ, ਵਨ ਵਿਹਾਰ, ਰੰਗ ਵਿਹਾਰ, ਭਕਤ ਨਾਮਾਵਲੀ, ਦਾਨ ਲੀਲਾ, ਮਾਨ ਲੀਲਾ, ਪ੍ਰੇਮ ਦਸ਼ਾ ਲੀਲਾ, ਰਸਾਨੰਦ ਲੀਲਾ, ਬ੍ਰਜ ਲੀਲਾ, ਜੁਗਲ ਧਿਆਨ ਲੀਲਾ, ਨਿਰਤ ਵਿਲਾਸ ਲੀਲਾ, ਅਨੁਰਾਗਲਤਾ ਲੀਲਾ, ਆਨੰਦ-ਲਤਾ ਲੀਲਾ, ਰਹੱਸਯਲਤਾ ਲੀਲਾ, ਰੰਗ ਵਿਹਾਰ ਲੀਲਾ, ਵਨ ਵਿਹਾਰ ਲੀਲਾ, ਭਜਨ ਕੁੰਡਲੀਆਂ ਲੀਲਾ, ਆਦਿ ।

ਉਪਰੋਕਤ ਪ੍ਰਮੁਖ ਕ੍ਰਿਸ਼ਣ ਕਵੀਆਂ ਤੋਂ ਛੁੱਟ ਬੈਜੂ ਬਾਵਰਾ, ਹਰਿਵਿਆਸ ਦੇਵ, ਪਰਸੁਰਾਮ ਦੇਵ, ਦਾਮੋਦਰ ਦਾਸ (ਸੇਵਕ ਜੀ), ਹਰਿ ਰਾਮ ਵਿਆਸ, ਨੇਹੀ ਨਾਗਰੀ ਦਾਸ, ਜਗਨ ਨਾਥ ਗੋਸੁਆਮੀ, ਬੀਠਲ ਵਿਪੁਲ, ਬਿਹਾਰੀ ਨਿਵਾਸ, ਨਾਗਰੀਦਾਸ, ਰਾਮਰਾਇ, ਮਾਧਵਦਾਸ ਮਾਧੁਰੀ, ਭਗਵਾਨ ਦਾਸ, ਭਗਵਤ ਮੁਦਿਤ ਆਦਿ ਹੋਰ ਬਹੁਤ ਸਾਰੇ ਕਵੀ-ਭਗਤ ਹੋਏ ਹਨ ਜਿਨ੍ਹਾਂ ਬਾਰੇ ਇਥੇ ਵਿਸਤਾਰ ਵਿਚ ਜਾਣਾ ਔਖਾ ਹੈ। ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਆਚਾਰਯ ਵੱਲਭ ਅਤੇ ਉਨ੍ਹਾਂ ਦੇ ਸਪੁੱਤਰ ਮਹਾਪ੍ਰਭੂ ਵਿਠੱਲਨਾਥ ਵਲੋਂ ਚਲਾਏ ਗਏ ਪੁਸ਼ਟੀ ਮਾਰਗ, ਨਿੰਬਾਰਕ ਸੰਪ੍ਰਦਾਇ, ਰਾਧਾ ਵਲੱਭ ਸੰਪ੍ਰਦਾਇ, ਹਰਿਦਾਸੀ ਸੰਪ੍ਰਦਾਇ, ਚੈਤਨਯ ਗੌੜੀਯ ਸੰਪ੍ਰਦਾਇ ਆਦਿ ਭਿੰਨ ਭਿੰਨ ਸੰਪ੍ਰਦਾਵਾਂ ਵਿਚ ਹੋਣ ਵਾਲੇ ਸੈਂਕੜੇ ਪ੍ਰਤਿਭਾਸ਼ਾਲੀ ਭਗਤ-ਕਵੀ ਹੋਏ ਹਨ ਜਿਨ੍ਹਾਂ ਨੇ ਸ੍ਰੀ ਕ੍ਰਿਸ਼ਣ ਤੇ ਸ੍ਰੀ ਰਾਧਾ ਜੀ ਦੇ ਇਕ ਜਾਂ ਦੂਜੇ ਪੱਖ ਨੂੰ ਲੈ ਕੇ ਆਪਣੀ ਖੂਬ ਰੀਝ ਪੂਰੀ ਕੀਤੀ ਹੈ ਤੇ ਹਿੰਦੀ ਸਾਹਿੱਤ ਨੂੰ ਅਮਿਟ, ਅਮੁੱਕ ਤੇ ਅਮਰ ਗੀਤਿ-ਕਾਵਿ ਪ੍ਰਦਾਨ ਕੀਤਾ ਹੈ ।

ਬਹੁਤ ਸਾਰੇ ਭਗਤ-ਕਵੀ ਅਜਿਹੇ ਵੀ ਹਨ ਜਿਨ੍ਹਾਂ ਦਾ ਸੰਬੰਧ ਕਿਸੇ ਵੀ ਸੰਪ੍ਰਦਾਇ-ਵਿਸ਼ੇਸ਼ ਨਾਲ ਨਹੀਂ ਸੀ ਪਰ ਉਹ ਕ੍ਰਿਸ਼ਣ ਰਸ ਵਿਚ ਰੰਗੇ ਮਹਾਨ ਕਵੀ ਸਨ । ਇਨ੍ਹਾਂ ਵਿਚੋਂ ਮੀਰਾਬਾਈ ਅਤੇ ਰਸਖਾਨ ਦੇ ਹਾਲ ਅਸੀਂ ਉਪਰ ਦੇਖ ਹੀ ਚੁਕੇ ਹਾਂ, ਇਥੇ ਜੇ ਕੇਸ਼ਵਦਾਸ, ਰਹੀਮ, ਨਰੋਤਮਦਾਸ, ਗੰਗ ਤੇ ਆਲਮ ਦਾ ਜ਼ਿਕਰ ਨਾ ਕੀਤਾ ਜਾਵੇ ਤਾਂ ਸਗੁਣ-ਭਗਤੀ ਦਾ ਇਹ ਅਧਿਐਨ ਅਧੂਰਾ ਰਹੇਗਾ ।

ਕੇਸ਼ਵਦਾਸ : ਜਨਮ ਸੰਨ 1575 ਈ. ਵਿਚ ਇਕ ਸਨਾਢਜ ਬ੍ਰਾਹਮਣ ਪਰਿਵਾਰ ਵਿਚ ਹੋਇਆ ਪਿਤਾ ਦਾ ਨਾਂ ਕਾਸ਼ੀਨਾਥ ਸੀ । ਓਰਛਾ ਦੇ ਰਾਜ-ਦਰਬਾਰੀ ਕਵੀ ਸਨ । ਬਹੁਤ ਹੀ ਸ਼ਾਸ਼ਤਰੱਗ ਅਤੇ ਆਚਾਰਯ ਕਵੀ ਸਨ । ਲਖਸ਼-ਗ੍ਰੰਥਾਂ ਦੇ ਨਿਰਮਾਣ ਵਿਚ ਚੰਗਾ-ਚੋਖਾ ਹਿੱਸਾ ਪਾਇਆ । ਇਹ ਕਾਵਿ ਵਿਚ ਅਲੰਕਾਰ ਨੂੰ ਪ੍ਰਮੁਖ ਤੱਤ ਸਮਝ ਕੇ ਅੰਲਕਾਰ ਵਾਦੀ ਮਤ ਦੇ ਅਨੁਆਈ ਸਨ । ਉਨ੍ਹਾਂ ਦਾ ਪ੍ਰਸਿੱਧ ਵਾਕ ਹੈ—

ਜਦਪਿ ਸੁਜਾਤਿ ਸੁਲੱਛਨੀ, ਸੁਬਰਨ ਸਰਸ ਸੁਵ੍ਰਿਤੌ<br>
ਭੂਸ਼ਣ ਬਿਨੁ ਨ ਬਿਰਾਜਈ, ਕਵਿਤਾ ਬਨਿਤਾ, ਮਿੱਤ ।

ਸ਼ੁਕਲ ਜੀ ਆਪਦੀ ਕਾਵਿ-ਪ੍ਰਤਿਭਾ ਬਾਰੇ ਲਿਖਦੇ ਹਨ— "ਕੇਸ਼ਵ ਦੇ ਰਚੇ ਸੱਤ ਗ੍ਰੰਥ ਮਿਲਦੇ ਹਨ ਕਵਿਪ੍ਰਿਯਾ, ਰਸਿਕਪ੍ਰਿਯਾ, ਰਾਮਚੰਦ੍ਰਕਾ, ਵੀਰ ਸਿੰਹਦੇਵ ਚਰਿਤ, ਵਿਗਯਾਨ ਗੀਤਾ, ਰਤਨਬਾਵਨੀ, ਅਤੇ ਜਹਾਂਗੀਰਜਸ ਚੰਦ੍ਰਿਕਾ । ਕੇਸ਼ਵ ਨੂੰ ਕਵੀ-ਹਿਰਦਾ ਨਹੀਂ ਮਿਲਿਆ ਸੀ । ਉਨ੍ਹਾਂ ਵਿਚ ਉਹ ਸੁਹਿਰਦਤਾ ਅਤੇ ਭਾਵੁਕਤਾ ਨਹੀਂ ਸੀ ਜਿਹੜੀ ਕਿਸੇ ਕਵੀ ਵਿਚ ਹੋਣੀ ਚਾਹੀਦੀ ਹੈ । ਉਹ ਸੰਸਕ੍ਰਿਤ ਸਾਹਿੱਤ ਤੋਂ ਸਾਮੱਗਰੀ ਲੈ ਕੇ ਆਪਣੀ ਵਿਦਵੱਤਾ ਤੇ ਰਚਨਾ ਕੁਸ਼ਲਤਾ ਦੀ ਧਾਕ ਜਮਾਉਣਾ ਚਾਹੁੰਦੇ ਸਨ । ਪਰ ਇਸ ਕਾਰਜ ਵਿਚ ਸਫਲਤਾ ਪ੍ਰਾਪਤ ਕਰਨ ਲਈ ਭਾਸ਼ਾ ਤੇ ਜੋ ਅਧਿਕਾਰ ਚਾਹੀਦਾ ਹੈ, ਉਹ ਉਨ੍ਹਾਂ ਨੂੰ ਪ੍ਰਾਪਤ ਨਹੀਂ ਸੀ । ......ਕੇਸ਼ਵ ਨੇ ਦੋ ਪ੍ਰਬੰਧ ਕਾਵਿ ਲਿਖੇ— ਇਕ 'ਵੀਰ ਸਿੰਹਦੇਵ ਚਰਿਤ' ਦੂਜਾ 'ਰਾਮਚੰਦ੍ਰਿਕਾ' । ਪਹਿਲਾ ਤਾਂ ਕਾਵਿ ਹੀ ਨਹੀਂ ਕਿਹਾ ਜਾ ਸਕਦਾ । ਇਸ ਵਿਚ ਵੀਰ ਸਿੰਹਦੇਵ ਦਾ ਚਰਿਤ੍ਰ ਤਾਂ ਥੋੜਾ ਹੈ, ਦਾਨ, ਲੋਭ ਆਦਿ ਦੇ ਸੰਵਾਦ ਭਰੇ ਪਏ ਹਨ । 'ਰਾਮ ਚੰਦ੍ਰਿਕਾ' ਜ਼ਰੂਰ ਇਕ ਪ੍ਰਸਿੱਧ ਗ੍ਰੰਥ ਹੈ, ਪਰ ਇਹ ਸਮਝ ਲੈਣਾ ਚਾਹੀਦਾ ਹੈ ਕਿ ਕੇਸ਼ਵ ਕੇਵਲ ਉਕਤੀ-ਵਿਚਿਤ੍ਰਤਾ ਅਤੇ ਸ਼ਬਦ-ਕਲੋਲਾਂ ਦੇ ਪ੍ਰੇਮੀ ਸਨ । ਜੀਵਨ ਦੇ ਵੱਖ ਵੱਖ ਗੰਭੀਰ ਅਤੇ ਮਾਰਮਿਕ ਪੱਖਾਂ ਤੇ ਉਨ੍ਹਾਂ ਦੀ ਨਜ਼ਰ ਨਹੀਂ ਸੀ ।"[1]

ਕੇਸ਼ਵ ਜੀ ਨੂੰ ਉਨ੍ਹਾਂ ਦੀ 'ਰਾਮਚੰਦ੍ਰਿਕਾ' ਦੇ ਆਧਾਰ ਤੇ ਰਾਮ ਭਗਤ ਕਵੀ ਸਮਝਣਾ ਸਰਾਸਰ ਗਲਤੀ ਹੋਵੇਗੀ ਕਿਉਂਕਿ ਕਈ ਥਾਈਂ ਜੋ ਗੁਣ-ਵਿਸ਼ੇਸ਼ਣ ਉਹ ਭਗਵਾਨ ਰਾਮ ਲਈ ਵਰਤਦਾ ਹੈ, ਉਹੋ ਗੁਣ-ਵਿਸ਼ੇਸ਼ਣ ਵੀਰ ਸਿੰਘ ਦੇਵ ਲਈ ਤੇ ਕਈ ਵਾਰੀ ਜਹਾਂਗੀਰ ਲਈ ਵੀ ਵਰਤ ਜਾਂਦਾ ਹੈ । ਰੀਤੀ-ਕਾਵਿ ਦੇ ਪੂਰਵ ਆਚਾਰਯ ਦੇ ਨਾਤੇ ਉਨ੍ਹਾਂ ਦਾ ਮਹੱਤਵ ਬਹੁਤ ਵਧੇਰੇ ਹੈ ।

ਰਹੀਮ : ਪੂਰਾ ਨਾਂ ਅਬਦੁਲ ਰਹੀਮ ਖ਼ਾਨਖ਼ਾਨਾ । ਅਕਬਰ ਦੇ ਦਰਬਾਰੀ ਸਰਦਾਰ ਬੈਰਮ ਖਾਂ ਦੇ ਸਪੁੱਤਰ ਸਨ । ਜਨਮ ਸੰਮਤ 1610 ਵਿਚ ਹੋਇਆ । ਦਾਨੀ, ਉਦਾਰ, ਪਰੋਪਕਾਰੀ, ਰਸਿਕ ਪਰ ਸ੍ਵੈਮਾਨੀ ਵਿਅਕਤੀ ਸਨ । ਸੰਸਕ੍ਰਿਤ, ਫਾਰਸੀ ਤੇ ਅਰਬੀ ਦੇ ਗੰਭੀਰ ਵਿਦਵਾਨ ਸਨ । ਮਹਾਤਮਾ ਤੁਲਸੀ ਦਾਸ ਨਾਲ ਖਾਸ ਕਰਕੇ ਅਤੇ ਹੋਰ ਸਮਕਾਲੀ

1. 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨਾ 145

ਭਗਤ-ਕਵੀਆਂ ਨਾਲ ਆਮ ਤੌਰ ਤੇ ਇਨ੍ਹਾਂ ਦੇ ਸੰਬੰਧ ਨੇੜੇ ਦੇ ਰਹੇ ਹਨ । ਕਹਿੰਦੇ ਹਨ ਕਿ ਇਕ ਵਾਰੀ ਖੁਸ਼ ਹੋਕੇ ਗੰਗ ਕਵੀ ਨੂੰ ਛੱਤੀ ਲੱਖ ਰੁਪਏ ਇਕੋ ਸ਼ਿਅਰ ਬਦਲੇ ਦੇ ਛੱਡੇ ।

ਇਨ੍ਹਾਂ ਦੇ ਪਦ ਨੀਤੀ-ਬਚਨ ਦਾ ਸਾਰ ਹਨ । ਉਨ੍ਹਾਂ ਵਿਚੋਂ ਇਨ੍ਹਾਂ ਦੇ ਪੱਕੇ ਹਸੇ ਅਨਭਵ, ਜ਼ਿੰਦਗੀ ਨੂੰ ਬਹੁਤ ਨੇੜਿਉ ਤੇ ਡੂੰਘਾਈ ਤਕ ਵੇਖਣ ਦੀ ਰੀਝ ਅਤੇ ਨਿਰਛਲਤਾ ਤੇ ਨਿਸ਼ਕਪਟਤਾ ਪ੍ਰਗਟ ਹੁੰਦੀ ਹੈ । ਇਨ੍ਹਾਂ ਦੇ ਦੋਹੇ ਬੜੇ ਪਿਆਰੇ ਤੇ ਬੜੇ ਪਤੇ ਦੀ ਗੱਲ ਕਰਦੇ ਹਨ, ਇਹੋ ਕਾਰਨ ਹੈ ਕਿ ਲੋਕ ਇਨ੍ਹਾਂ ਨੂੰ ਮੁਹਾਵਿਰਿਆਂ ਵਾਂਗ ਵਰਤਦੇ ਹਨ । ਇਨ੍ਹਾਂ ਦਾ ਲੋਕ-ਮੁਹਾਵਰਾ ਇਨ੍ਹਾਂ ਦੀ ਭਾਸ਼ਾ-ਸੁੰਦਰਤਾ, ਉੱਤਮ ਜੜ੍ਹਤ ਅਤੇ ਐਨ ਮੌਕੇ ਦੀ ਗੱਲ ਕਹਿਣ ਦੀ ਸਮਰਥਾ ਸਦਕਾ ਰਹੀਮ ਦੇ ਪਦ ਹਿੰਦੀ ਸਾਹਿੱਤ ਦਾ ਅਮਰ ਤੇ ਅਖੁੱਟ ਭੰਡਾਰ ਸਮਝੇ ਜਾਂਦੇ ਹਨ । ਆਪਨੇ ਸੰਮਤ 1683 ਵਿਚ ਆਪਣਾ ਚੋਲਾ ਛੱਡਿਆ । ਵਿਦਵਾਨ ਇਨ੍ਹਾਂ ਦੇ ਲਿਖੇ ਗ੍ਰੰਥਾਂ ਦੀ ਸੂਚੀ ਇਸ ਤਰ੍ਹਾਂ ਦਿੰਦੇ ਹਨ—ਰਹੀਮ ਦੋਹਾਵਲੀ ਜਾਂ ਰਹੀਮ ਸਤਸਈ, ਬਰਵੈ ਨਾਇਕਾ ਭੇਦ, ਸ਼ਿੰਗਾਰ-ਸੋਰਠ, ਮਦਨਾਸ਼ਟਕ, ਰਾਸ ਪੰਚਾਧਯਾਈ, ਰਹੀਮ ਰਤਨਾਵਲੀ ਆਦਿ । ਕਵਿਤਾ ਦਾ ਨਮੂਨਾ ਦੇਖੋ :

1. ਦੁਰ ਦਿਨ ਪਰੈ ਰਹੀਮ ਕਹ, ਭੂਲਤ ਸਬ ਪਹਿਚਾਨਿ ।
   ਸੋਚ ਨਹੀਂ ਬਿਤ ਹਾਨਿ ਕੋ, ਜੌ ਨ ਹੋਯ ਹਿਤ ਹਾਨਿ ॥
2. ਕੋਊ ਰਹੀਮ ਜਨਿ ਕਾਹੂ ਕੇ, ਦ੍ਵਾਰ ਗਏ ਪਛਿਤਾਇ ।
   ਸੰਪਤਿ ਕੇ ਸਬ ਜਾਤ ਹੈਂ, ਬਿਪਤਿ ਸਬੈ ਲੈ ਜਾਇ ॥
3. ਰਹਿਮਾਨ ਵੇ ਨਰ ਮਰ ਚੁਕੇ, ਜੇ ਕਹੁ ਮਾਂਗਨ ਜਾਹਿ ।
   ਉਨਤੇ ਪਹਲੇ ਵੇ ਮੂਏ; ਜਿਨ ਮੁਖ ਨਿਕਸਤ 'ਨਾਹਿੰ ॥

ਨਰੋਤਮਦਾਸ : ਸੀਤਾਪੁਰ (ਉੱਤਰ ਪ੍ਰਦੇਸ਼) ਜ਼ਿਲੇ ਦੇ ਬਾੜੀ ਕਸਬੇ ਦੇ ਨਿਵਾਸੀ ਸਨ । ਸ਼ਿਵ ਸਿੰਘ ਸਰੋਜ ਸੰਮਤ 1602 ਵਿਚ ਵਰਤਮਾਨ ਹੋਣਾ ਲਿਖਦਾ ਹੈ । ਇਨ੍ਹਾਂ ਦੇ ਲਿਖੇ 'ਸੁਦਾਮਾ ਚਰਿਤ੍ਰ' ਨੂੰ ਕੌਣ ਨਹੀਂ ਜਾਣਦਾ । ਸਰਲ ਸੁਖਾਵੀਂ ਬ੍ਰਜਭਾਸ਼ਾ ਵਿਚ ਕ੍ਰਿਸ਼ਣ ਸੁਦਾਮਾ ਦੀ ਦੋਸਤੀ, ਗਰੀਬੀ ਤੇ ਦੁਰਦਿਨਾਂ ਦੀ ਹਾਲਤ, ਮਨੁੱਖੀ ਭਾਵ ਤੇ ਮਨੋਵਿਗਿਆਨ, ਭਗਤ ਤੇ ਭਗਵਾਨ ਦੀ ਰਹੱਸਮਈ ਲੀਲ੍ਹਾ, ਪਤੀ-ਪਤਨੀ ਦੀ ਦੀਨ-ਹੀਨ ਦਸ਼ਾ ਕਾਰਨ ਗ੍ਰਿਹ-ਕਲਾ-ਕਲੇਸ਼, ਰਜਵਾੜਾਸ਼ਾਹੀ ਨਜ਼ਾਮ ਤੇ ਗਰੀਬੀ ਗਦਾ ਵਾਲੇ ਸਾਦ ਮੁਰਾਦੇ ਪ੍ਰਭੂ ਭਗਤਾਂ ਦੀ ਮਨੋਵੇਦਨਾ ਆਦਿ ਨੂੰ ਜਿਸ ਸਫਲਤਾ ਤੇ ਸਹਜ-ਪ੍ਰਗਟਾਵੇ ਦਾ ਪਰਿਚੈ ਦਿੱਤਾ ਹੈ, ਉਸ ਨਾਲ ਇਸ ਇਕੋ ਇਕ ਰਚਨਾ ਸਦਕਾ ਇਹ ਕਵੀ ਸਦਾ ਲਈ ਅਮਰ ਹੋ ਗਿਆ ਹੈ । ਕਵਿਤਾ ਦਾ ਨਮੂਨਾ ਦੇਖੋ—

ਸੀਸ ਪਗਾ ਨ ਝਗਾ ਤਨ ਪੈ, ਪ੍ਰਭੂ ; ਜਾਨੈ ਕੋ ਆਹਿ, ਬਸੈ ਕੇਹਿ ਗ੍ਰਾਮਾ ।
ਧੋਤੀ ਫਟੀ ਸੀ, ਲਟੀ ਦੁਪਟੀ ਅਰੁ, ਪਾਯ ਉਪਾਨਹ ਕੋ ਨਹੀਂ ਸਾਮਾ ।
ਦ੍ਵਾਰ ਖੜੇ ਦ੍ਵਿਜ ਦੁਰਬਲ ਏਕ, ਰਹਯੋ ਚਕਿ ਸੋ ਬਸੁਧਾ ਅਭਿਰਾਮਾ ।
ਪੂਛਤ ਦੀਨ ਦਯਾਲ ਕੋ ਧਾਮ, ਬਤਾਵਤ ਆਪਨੋ ਨਾਮ ਸੁਦਾਮਾ ॥

ਗੰਗ : ਇਹ ਗੰਗ ਭੱਟ (ਭਾਟ-ਚਾਰਣ) ਕਰਕੇ ਜਾਣੇ ਜਾਂਦੇ ਹਨ । ਕਵਿਤਾ ਦੀ ਬਾਰੀਕੀ ਤੇ ਸਰਸਤਾ-ਸੌਂਦਰਯ ਦੇਖਕੇ ਖਾਨਖਾਨਾ ਰਹੀਮ ਨੇ ਇਨ੍ਹਾਂ ਨੂੰ ਹੀ ਛੱਤੀ ਲੱਖ ਰੁਪਿਆ ਇਨਾਮ ਵਜੋਂ ਦਿੱਤਾ ਸੀ । ਇਨ੍ਹਾ ਦਾ ਸਮਾਂ 1538-1617 ਸੰਮਤ ਵਿਕ੍ਰਮੀ ਮੰਨਿਆ ਜਾਂਦਾ ਹੈ। ਅਕਬਰ ਦੇ ਦਰਬਾਰੀ ਕਵੀ ਸਨ । ਕਾਵਿ-ਕਲਾ ਤੇ ਭਾਵ-ਚਾਤਰੀ ਕਾਰਨ ਇਨ੍ਹਾਂ ਨੂੰ ਤੁਲਸੀ ਦੀ ਕੋਟੀ ਦਾ ਵਧੀਆ ਕਵੀ ਸਮਝਿਆ ਜਾਂਦਾ ਹੈ-'ਤੁਲਸੀ ਗੰਗ ਦੁਵੌ ਭੁਏ ਸੁਕਵਿਨ ਕੇ ਸਰਦਾਰ' । ਬੀਰਬਲ, ਰਹੀਮ, ਮਹਾਰਾਜਾ ਟੋਡਰ ਮਲ ਤੇ ਰਾਜਾ ਮਾਨ ਸਿੰਘ ਨਾਲ ਚੰਗੀ ਦੋਸਤੀ ਸੀ । ਮਲਿਕਾ ਨੂਰਜਹਾਂ ਨੇ ਸ਼ਾਹਜ਼ਾਦਾ ਖੁੱਰਮ (ਸ਼ਾਹਜਹਾਂ) ਦੀ ਤਾਰੀਫ਼ ਵਿਚ ਛੰਦ ਲਿਖਣ ਦੇ ਦੋਸ਼ ਵਿਚ ਗੰਗ ਕਵੀ ਨੂੰ ਹਾਥੀ ਦੇ ਪੈਰਾਂ ਵਿਚ ਰੋਲ ਕੇ ਮਰਵਾ ਛੱਡਿਆ। ਇਸ ਤੋਂ ਪਹਿਲਾਂ ਆਪਨੇ ਇਹ ਦੋਹਾ ਲਿਖਿਆ ਸੀ—

> ਕਬਹੂੰ ਨ ਭੰਡੂਆ ਰਨ ਚਢੇ, ਕਬਹੂੰ ਨ ਬਾਜੀ ਬੰਬ।
> ਸਕਲ ਸਭਾਹਿ ਪ੍ਰਨਾਮ ਕਰਿ, ਬਿਦਾ ਹੋਤ ਕਵੀ ਗੰਗ।

ਇਹ ਬਹੁਤ ਦਬੰਗ ਕਿਸਮ ਦੇ ਨਿਡਰ ਤੇ ਸਾਫ-ਗੋ ਕਵੀ ਸਨ, ਇਸੇ ਲਈ ਸਾਰੇ ਦਰਬਾਰੀ ਇਨ੍ਹਾਂ ਦਾ ਬਹੁਤ ਆਦਰ ਮਾਨ ਕਰਦੇ ਸਨ। 400 ਛੰਦਾਂ ਦੀ ਇਕ ਪੁਸਤਕ 'ਗੰਗ-ਕਬਿੱਤ' ਨਾਂ ਹੇਠ ਛਪੀ ਹੈ, ਇਸਤੋਂ ਛੁੱਟ ਗੰਗ ਪਦਾਵਲੀ, ਗੰਗ ਪਚੀਸੀ, ਅਤੇ ਗੰਗ ਰਤਨਾਵਲੀ ਇਨ੍ਹਾਂ ਦੀਆਂ ਰਚਨਾਵਾਂ ਦੱਸੀਆਂ ਜਾਂਦੀਆਂ ਹਨ।

ਰਹੀਮ ਤੇ ਗੰਗ ਤੋਂ ਛੁੱਟ ਚਤੁਰਭੁਜਦਾਸ, ਆਸਕਰਣ, ਪ੍ਰਿਥਵੀਰਾਜ, ਮਨੋਹਰ, ਟੋਡਰਮਲ, ਨਰਹਰਿ, ਬੀਰਬਲ ਬ੍ਰਹਮ, ਤੇ ਤਾਨਸੇਨ ਆਦਿ ਕਵੀ ਵੀ ਅਕਬਰੀ ਦਰਬਾਰ ਨਾਲ ਸੰਬੰਧਤ ਕੁਝ ਹੋਰ ਕਵੀ ਹਨ।

ਨਿਰਗੁਣ-ਸਗੁਣ ਭਗਤੀ-ਕਾਵਿ ਤੋਂ ਛੁੱਟ ਜੋ ਲਘੂ ਕਾਵਿ-ਕ੍ਰਿਤੀਆਂ ਹਨ, ਉਨ੍ਹਾਂ ਵਿਚੋਂ ਇਕ ਵੀਰ-ਰਸ ਪੂਰਨ ਰਾਸੋ-ਕਾਵਿ ਵੀ ਹੈ । ਡਾ. ਮਨਮੋਹਨ ਗੌਤਮ ਨੇ ਭਗਤੀਕਾਲ ਵਿਚ ਸੱਤ ਵੀਰ-ਕਾਵਿ ਰਚੇਤਾ ਕਵੀਆਂ ਦਾ ਜ਼ਿਕਰ ਕੀਤਾ ਹੈ, ਇਹ ਹਨ :—

1) ਕਵੀ ਸ੍ਰੀਧਰ ਨੇ 1400 ਈ. ਦੇ ਲਗਭਗ 'ਰਣ ਮੱਲ ਛੰਦ' ਦੀ ਰਚਨਾ ਕੀਤੀ ਜਿਸ ਵਿਚ 1390 ਈ. ਵਿਚ ਪਾਟਣ ਦੇ ਸੂਬੇਦਾਰ ਜ਼ਫ਼ਰ ਖਾਂ ਨੂੰ ਲੜਾਈ ਵਿਚ ਈਡਰ ਦੇ ਰਾਜੇ ਰਣਮੱਲ ਵਲੋਂ ਹਰਾਏ ਜਾਣ ਦਾ ਵਰਣਨ ਹੈ।

2) ਨਲ੍ਹਸਿੰਹ ਰਚਿਤ ਵਿਜਯਪਾਲ ਰਾਸੋ, ਰਚਨਾ-ਕਾਲ 1543 ਈ. ਵਿਜੈ ਗੜ੍ਹ ਦੇ ਰਾਜਾ ਵਿਜੈ ਪਾਲ ਅਤੇ ਪੰਗ ਰਾਜੇ ਦਾ ਯੁੱਧ-ਵਰਣਨ ਹੈ।

3) ਕਿਸੇ ਅਗਿਆਤ ਕਵੀ ਦੀ 'ਰਾਉ ਜੈਤਸੀ ਰਾਸੋ', ਬੀਕਾਨੇਰ ਦੇ ਰਾਉ ਜੈਤਸੀ ਦੀ ਹੁਮਾਯੂੰ ਦੇ ਭਾਈ ਕਾਮਰਾਨ ਤੇ ਫਤਿਹ ਦਾ ਵਰਣਨ ਹੈ । ਇਹ ਘਟਨਾ 1543 ਈ. ਦੇ ਨੇੜੇ ਦੀ ਹੈ ।

4) ਦੁਰਸਾ ਜਾਢਾ, ਜਨਮ 1535 ਈ. ਧੂੰਦਲਾ (ਮਾਰਵਾੜ ਵਿਖੇ) ਜਨਮ, ਪ੍ਰਸਿੱਧ ਰਚਨਾ 'ਵਿਰੁਦ ਛਿਹੱਤਰੀ' ਜਿਸ ਵਿਚ ਮਹਾਰਾਣਾ ਪ੍ਰਤਾਪ ਦਾ ਜਸ ਗਾਇਆ ਗਿਆ ਹੈ।

5) ਦਯਾਰਾਮ ਜਾਂ ਦਯਾਲ ਕਵੀ– ਰਾਣਾ ਰਾਸੋ, 1618 ਈ. ਸੀਸੋਦੀਆ ਬੰਸ ਦੇ ਪ੍ਰਮੁਖ ਰਾਣੇ 'ਕੁੰਭਾ' ਉਦੈ ਸਿੰਘ, ਪ੍ਰਤਾਪ ਸਿੰਘ ਤੇ ਅਮਰ ਸਿੰਘ ਦੇ ਯੁੱਧਾਂ ਦਾ ਵਰਣਨ ।

6) ਕੁੰਭਕਰਣ, 'ਰਤਨ ਰਾਸੋ' ਰਤਲਾਮ ਦੇ ਰਾਜਾ ਰਤਨ ਸਿੰਘ ਦਾ ਜਸ, ਲਗਭਗ 1618-1624 ਈ. ਵਿਚਾਲੇ ਦੀ ਘਟਨਾ ਹੈ।

7) ਨਯਾਮਤ ਖਾਨ ਜਾਨ 'ਕਯਾਮ ਖਾਂ ਰਾਸਾ' ਫਤਹਿਪੁਰ (ਸ਼ੇਖਾਵਟੀ) ਦੇ ਹਾਕਮ ਆਲਿਮ ਖਾਂ ਦੇ ਪੁੱਤਰ ਸਨ। ਕਯਾਮ ਖਾਂ ਚੌਹਾਨ ਤੇ ਉਨ੍ਹਾਂ ਦੇ ਵਾਰਿਸਾਂ ਦੇ ਯੁੱਧਾਂ ਦਾ ਵਰਣਨ ਹੈ।

ਭਗਤੀ ਕਾਲੀਨ ਰੀਤੀ ਕਾਵਿ ਧਾਰਾ ਵਿਚ ਕ੍ਰਿਪਾ ਰਾਮ (ਹਿਤਤਰੰਗਨੀ-1541 ਈ.), ਨੰਦਦਾਸ (ਰਸ ਮੰਜਰੀ-1550 ਈ.), ਕੇਸ਼ਵਦਾਸ (ਰਸਿਕ ਪ੍ਰਿਯਾ, ਕਵੀ ਪ੍ਰਿਯਾ), ਰਹੀਮ (ਨਗਰ ਸ਼ੋਭਾ, ਨਾਇਕਾ ਭੇਦ), ਸੁੰਦਰ ਕਵਿ ਰਾਇ (ਸੁੰਦਰ ਸ਼ਿੰਗਾਰ), ਨਯਾਮਤ ਖਾਂ ਜਾਨ (ਰਸਕੋਸ਼), ਵਲੱਭਾ ਕਵੀ ਵਲੱਭ (ਸਿੰਗਾਰ ਤਿਲਕ ਤੇ ਰਸ ਮੰਜਰੀ) ਆਦਿ ਨੇ ਅੱਗੇ ਆਉਣ ਵਾਲੇ ਰੀਤੀਕਾਲ ਲਈ ਉਚਿਤ ਭੂਮਿਕਾ ਤਿਆਰ ਕੀਤੀ।

## ਮੁਢਲਾ ਹਿੰਦੀ-ਗੱਦ

ਭਗਤੀ ਕਾਲ ਵਿਚ ਜਿਥੇ ਵੱਡੇ ਵੱਡੇ ਸਿੱਧਾਂਤ-ਗ੍ਰੰਥਾਂ, ਦਰਸ਼ਨ-ਸ਼ਾਸਤਰਾਂ ਤੇ ਭਗਤੀ-ਰਸ ਨਾਲ ਸਿੰਜੇ ਮਧੁਰ ਗੀਤੀ-ਕਾਵਿ ਦੀ ਭਰਪੂਰ ਰਚਨਾ ਹੋਈ ਹੈ, ਉਥੇ ਮੁਢਲੀ ਹਿੰਦੀ ਗੱਦ ਵੀ ਇਸੇ ਕਾਲ ਵਿਚ ਪੈਦਾ ਹੁੰਦੀ ਹੈ। ਭਗਤੀ ਕਾਲ ਵਿਚ ਹਿੰਦੀ ਦੀਆਂ ਸਾਰੀਆਂ ਉਪਭਾਸ਼ਾਵਾਂ ਵਿਚ ਕਥਾ, ਵਾਰਤ, ਵਰਣਨ, ਚਰਿਤ੍ਰ, ਵਚਨਿਕਾ, ਵਚਨਾਮ੍ਰਿਤ, ਗੋਸ਼ਟਾਂ, ਪੱਤਰ, ਪ੍ਰਸ਼ਨੋਤਰੀਆਂ, ਵੰਸ਼ਾਵਲੀਆਂ, ਪੱਟਾਵਲੀਆਂ, ਟੀਕੇ, ਵਿਆਖਿਆਵਾਂ ਅਤੇ ਅਨੁਵਾਦ ਦੇ ਰੂਪ ਵਿਚ ਕਾਫੀ ਗੱਦ ਵੀ ਰਚਿਆ ਗਿਆ ਹੈ, ਜੋ ਵਿਵਿਧ ਵਿਸ਼ਿਆਂ ਦੀ ਪਕੜ ਤੇ ਹਰ ਗੱਲ ਦੀ ਡੂੰਘਾਈ ਵਿਚ ਜਾਣ ਦੀ ਰੁਚੀ ਨੂੰ ਤਾਂ ਦੱਸਦਾ ਹੀ ਹੈ, ਨਾਲ ਹੀ ਗੱਦ ਦੀ ਲੁਕੀ ਹੋਈ ਸੰਭਾਵਨਾ ਨੂੰ ਉਜਾਗਰ ਵੀ ਕਰਦਾ ਹੈ। ਭਿੰਨ ਭਿੰਨ ਵਿਚਾਰਾਂ ਨੂੰ ਪ੍ਰਗਟਾਉਣ ਲਈ ਵੱਖ ਵੱਖ ਗੱਦ ਰੂਪ ਵਿਕਸਿਤ ਕੀਤੇ ਗਏ ਹਨ ਅਤੇ ਰਚਨਾ ਸ਼ੈਲੀ ਵਿਚ ਨਿਪੁੰਣਤਾ ਤੇ ਸਾਹਿੱਤਿਕਤਾ ਦੇ ਵੀ ਦਰਸ਼ਨ ਹੁੰਦੇ ਹਨ। ਭਾਵੇਂ ਇਸ ਕਾਲ ਵਿਚ ਗੱਦ ਦੀ ਕੋਈ ਥੱਝਵੀਂ ਤੇ ਬਾਕਾਇਦਾ ਪਰੰਪਰਾ ਤਾਂ ਆਰੰਭ ਨਹੀਂ ਹੋ ਸਕੀ ਪਰ ਗੱਦ-ਰਚਨਾ ਦਾ ਆਰੰਭ ਜ਼ਰੂਰ ਹੋ ਗਿਆ ਸੀ।

ਗੋਰਖ ਨਾਲ ਸੰਬੰਧਿਤ ਗੱਦ ਗ੍ਰੰਥਾਂ ਵਿਚੋਂ ਗੋਰਖਸਾਰ, ਸ਼ਿਸ਼ਟ ਪੁਰਾਣ, ਗੋਰਖ-

ਉਪਨਿਸ਼ਦ, ਮਹਾਦੇਵ ਗੋਰਖ ਗੁਸ਼ਟਿ ਆਦਿ ਦਾ ਜ਼ਿਕਰ ਕੀਤਾ ਜਾਂਦਾ ਹੈ, ਪਰ ਇਨ੍ਹਾਂ ਦੀ ਪ੍ਰਮਾਣਿਕਤਾ ਸ਼ਕੀ ਹੈ। ਇਸ ਕਾਲ ਦੇ ਹੋਰ ਪ੍ਰਮੁਖ ਗ੍ਰੰਥ 'ਸਿੱਧਾਂਤ ਵਿਚਾਰ' (ਧ੍ਰੁਵ ਦਾਸ-1595 ਈ.), ਅਸ਼ਟ ਯਾਮ (ਨਾਭਾ ਸੁਆਮੀ-1603 ਈ.), ਵੈਸਾਖ ਮਹਾਤਮ, ਅਗਹਨ ਮਹਾਤਮ, ਅਤੇ ਏਕਾਦਸ਼ੀ ਮਹਾਤਮ (ਬੈਕੁੰਠਮਣਿ), ਵਚਨਾਮ੍ਰਿਤ (ਵਿਠੱਲਨਾਥ ਤੇ ਗੋਕਲ ਨਾਥ ਜੀ), ਪਰਮਾਰਥਵਚਨਿਕਾ (ਬਨਾਰਸੀਦਾਸ ਜੈਨ) ਆਦਿ ਬ੍ਰਜ ਭਾਸ਼ਾ ਗੱਦ ਦੇ ਗ੍ਰੰਥ ਹਨ। ਵਾਰਤਾ ਦੇ ਰੂਪ ਵਿਚ ਗੱਦ ਦਾ ਇਕ ਹੋਰ ਰੂਪ ਵਿਕਸਿਤ ਹੁੰਦਾ ਹੈ, ਜਿਵੇਂ ਚੋਰਾਸੀ ਵੈਸ਼ਣਵਨ ਕੀ ਵਾਰਤਾ; ਦੋ ਸੌ ਬਾਵਨ ਵੈਸ਼ਣਵੋ ਕੀ ਵਾਰਤਾ ਆਦਿ ਵਲੱਭੀ ਜਾਂ ਪੁਸ਼ਟੀ ਮਾਰਗ ਦਾ ਇਕ ਕਿਸਮ ਦਾ ਸਾਖੀ ਸਾਹਿੱਤ ਹੈ। ਬਹੁਤ ਸਾਰੇ ਪੁਰਾਣੇ ਟੀਕੇ ਤੇ ਪੱਤਰ ਵੀ ਮਿਲਦੇ ਹਨ।

ਖੜੀ ਬੋਲੀ ਗੱਦ ਵਿਚੋਂ 'ਚੰਦ ਛੰਦ ਬਰਨਨ ਕੀ ਮਹਿਮਾ' (ਗੰਗ ਕਵੀ), ਯੋਗ ਵਿਆਸ ਮੂਲ੍ਹਟਿੱਪਣ (ਕ੍ਰਮੁਟੀ ਧਾ), ਗੋਰਾ ਬਾਦਲ ਕੀ ਕਥਾ (ਜਟਮਲ-1623 ਈ.), ਪੋਥੀ ਸਚੁਖੰਡ, ਮੰਗਲ ਪੁਰਾਣ; ਗਣੇਸ਼ ਗੋਸਠ ਆਦਿ ਗ੍ਰੰਥ ਲਿਖੇ ਮਿਲਦੇ ਹਨ ਜਿਨ੍ਹਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਕਿਵੇਂ ਖੜੀ ਬੋਲੀ ਹਿੰਦੀ ਦੀਆਂ ਹੋਰ ਉਪਭਾਸ਼ਾਵਾਂ ਨਾਲੋਂ ਆਪਣਾ ਅੰਗ-ਨਖੇੜ ਕਰ ਰਹੀ ਸੀ। ਇਸੇ ਤਰ੍ਹਾਂ ਰਾਜਸਥਾਨੀ ਮਾਰਵਾੜੀ, ਗੁਜਰਾਤੀ, ਸਾਧ-ਭਾਸ਼ਾ ਆਦਿ ਵਿਚ ਲਿਖੀਆਂ ਕਾਫ਼ੀ ਗੱਦ ਪੁਸਤਕਾਂ ਇਸ ਕਾਲ ਵਿਚ ਲਿਖੀਆਂ ਮਿਲਦੀਆਂ ਹਨ। ਡਾ. ਪ੍ਰੇਮ ਪ੍ਰਕਾਸ਼ ਗੋਤਮ ਭਗਤੀ ਕਾਲ ਵਿਚ ਰਚੇ ਗਏ ਗੱਦ ਸਾਹਿੱਤ ਦਾ ਵੇਰਵਾ ਦੇਣ ਪਿਛੋਂ ਸਿੱਟਾ ਕਢਦੇ ਹਨ— "ਸੰਖੇਪ ਵਿਚ, ਭਗਤੀ ਕਾਲ ਵਿਚ ਸਾਹਿੱਤਕ (ਲਲਿਤ) ਗੱਦ ਬਹੁਤ ਘੱਟ ਗਿਣਤੀ ਵਿਚ ਲਿਖਿਆ ਗਿਆ। ਇਸ ਵੇਲੇ ਦੀਆਂ ਲਲਿਤ ਗ੍ਰੰਥ-ਰਚਨਾਵਾਂ ਦੀ ਗਿਣਤੀ ਵੀਹ ਤੋਂ ਵੱਧ ਨਹੀਂ...... ਸਾਹਿਤਿੱਕ ਅਭਿਵਿਅਕਤੀ ਲਈ ਪੱਦ ਹੀ ਇਸ ਸਮੇਂ ਤਕ ਪ੍ਰਮੁਖ ਤੇ ਵਿਸ਼ਿਸ਼ਟ ਮਾਧਿਅਮ ਸੀ। ...... ਭਗਤੀ ਕਾਲ ਦਾ ਖੜੀ ਬੋਲੀ- ਗੱਦ ਆਮ ਤੌਰ ਤੇ ਮਿਲਿਆ ਜੁਲਿਆ ਰੂਪ ਹੈ, ਉਹ ਬ੍ਰਜ ਭਾਸ਼ਾ, ਪੰਜਾਬੀ ਤੇ ਰਾਜਸਥਾਨੀ ਤੋਂ ਖ਼ਾਸਾ ਪ੍ਰਭਾਵਿਤ ਹੈ।...... ਗੱਦਾਤਮਕਤਾ ਦੀ ਦ੍ਰਿਸ਼ਟੀ ਤੋਂ ਭਗਤੀਕਾਲ ਦਾ ਗੱਦ ਸਥੂਲ ਰੂਪ ਵਿਚ ਦੋ ਤਰ੍ਹਾਂ ਦਾ ਹੈ ਤੁਕਮੇਲ ਪੱਦ ਵਰਗਾ ਗੱਦ ਅਤੇ ਤੁਕਰਹਿਤ ਸ਼ੁੱਧ ਗੱਦ। ਤੁਕਮੇਲ ਗੱਦ ਦੀ ਰੁਚੀ ਰਾਜਸਥਾਨੀ, ਦੱਖਣੀ ਖੜੀ ਬੋਲੀ ਆਦਿ ਲਗਭਗ ਸਭ ਉਪਭਾਸ਼ਾਵਾਂ ਵਿਚ ਰਹੀ ਹੈ। ਗੱਦ ਦੇ ਨਾਲ ਪੱਦ ਅਤੇ ਪੱਦ ਵਿਚ ਗੱਦ ਰੱਖਣ ਦੀ ਰੀਤ ਵੀ ਪ੍ਰਚਲਿਤ ਸੀ......।"[1]

1. ਡਾ. 'ਨਗੇਂਦ੍ਰ (ਸੰਪਾ) 'ਹਿੰਦੀ ਸਾਹਿਤਯ ਕਾ ਇਤਿਹਾਸ', ਪੰਨਾ 282

ਅਧਿਆਇ 3

# ਰੀਤੀ-ਕਾਲ

(1650–1850)

'ਰੀਤੀ' ਸ਼ਬਦ ਨੂੰ ਅਸੀਂ ਅੱਜ ਦੀ ਭਾਸ਼ਾ ਵਿਚ 'ਸ਼ੈਲੀ' ਕਹਿ ਸਕਦੇ ਹਾਂ। ਭਗਤੀ ਕਾਲ ਵਿਚ ਧਰਮ, ਨੀਤੀ, ਦਰਸ਼ਨ, ਸੰਸਕ੍ਰਿਤੀ ਅਤੇ ਸਾਹਿੱਤ ਸੰਬੰਧੀ ਉਹ ਉਚੇ ਦਰਜੇ ਦਾ ਸਾਹਿੱਤ ਰਚਿਆ ਜਾ ਚੁੱਕਾ ਸੀ ਕਿ ਕਵੀਆਂ ਲਈ ਸ਼ਾਇਦ ਕਹਿਣ ਲਈ ਵਿਸ਼ੇ ਹੀ ਮੁੱਕ ਗਏ ਹੋਣ। ਤੁਲਸੀਦਾਸ ਨੇ 'ਰਾਮਚਰਿਤ ਮਾਨਸ', ਸੂਰਦਾਸ ਨੇ 'ਸੂਰ ਸਾਗਰ' ਆਦਿ ਦੀ ਰਚਨਾ ਕਰਕੇ ਰਾਮ-ਕਾਵਿ ਤੇ ਕ੍ਰਿਸ਼ਨ-ਕਾਵਿ ਬਾਰੇ ਅੰਤਿਮ ਗੱਲ ਕਹਿ ਦਿੱਤੀ ਸੀ, ਨਾਲੇ ਲਕਸ਼-ਗ੍ਰੰਥਾਂ ਦੀ ਰਚਨਾ ਕਰਨ ਪਿਛੋਂ ਲੱਛਣ-ਗ੍ਰੰਥਾਂ ਦਾ ਪੈਦਾ ਹੋਣਾ ਸੁਭਾਵਿਕ ਹੀ ਹੈ। ਇਸ ਲਈ ਕਾਵਿ ਦੀਆਂ ਵਿਭਿੰਨ ਰੀਤੀਆਂ (ਸ਼ੈਲੀਆਂ) ਪੰਥਾਂ, ਮਾਰਗਾਂ, ਪ੍ਰਵ੍ਰਿੱਤੀਆਂ ਜਾਂ ਗੁਣਾ ਆਦਿ ਪੱਖੋਂ ਸਾਹਿੱਤ ਵਿਚ ਕਈ ਕਿਸਮ ਦੇ ਸਕੂਲ ਪੈਦਾ ਹੋ ਗਏ। ਜਿਵੇਂ ਅਲੰਕਾਰਵਾਦੀ, ਰਸਵਾਦੀ, ਵਕਰੋਕਤੀਵਾਦੀ ਆਦਿ ਸੰਪ੍ਰਦਾਇ ਸੰਸਕ੍ਰਿਤ ਵਿਚ ਚੱਲੇ ਸਨ, ਉਨ੍ਹਾਂ ਹੀ ਸਿਧਾਂਤ-ਸੂਤਰਾਂ ਨੂੰ ਫੜਕੇ ਇਸ ਕਾਲ ਦੇ ਕੁਝ ਆਚਾਰਯ-ਕਵੀਆਂ ਨੇ ਸਾਹਿੱਤ ਸਿੱਧਾਂਤ, ਸਾਹਿੱਤ-ਸ਼ਾਸਤਰ ਦੀ ਰੀਤੀ ਆਦਿ ਬਾਰੇ ਟੀਕਾ ਟਿੱਪਣੀ, ਆਲੋਚਨਾ ਤੇ ਪਰਖ-ਪੜਤਾਲ ਵੀ ਆਰੰਭ ਕੀਤੀ ਅਤੇ ਇਨ੍ਹਾਂ ਲੱਛਣਾਂ ਦਾ ਦ੍ਰਿਸ਼ਟਾਂਤ ਦੇਣ ਲਈ ਵਿਵਿਧ ਛੰਦਾਂ, ਅਲੰਕਾਰਾਂ, ਰੀਤੀਆਂ, ਰਸਾਂ ਤੇ ਰੂਪਾਂ ਵਿਚ ਕਾਵਿ-ਰਚਨਾ ਵੀ ਕੀਤੀ। ਭਕਤੀ-ਕਾਲ ਵਿਚ ਕੇਸ਼ਵਦਾਸ 'ਰਸਿਕ ਪ੍ਰਿਯਾ' ਤੇ 'ਕਵੀ ਪ੍ਰਿਯਾ' ਲਿਖਕੇ ਇਸ ਪਾਸੇ ਪਿਰਤ ਤਾਂ ਪਾ ਹੀ ਚੁਕੇ ਸਨ ਪਰ ਉਸ ਵੇਲੇ ਇਹ ਧਾਰਾ ਚਲ ਨ ਸਕੀ। ਸਮਾਂ ਪਾ ਕੇ ਇਹੋ ਰੀਤ ਇਕ ਕਾਵਿ-ਧਾਰਾ ਦਾ ਰੂਪ ਧਾਰ ਕੇ ਰੀਤੀ-ਕਾਵਿ ਦੇ ਨਾਂ ਨਾਲ ਪ੍ਰਸਿੱਧ ਹੋਈ। ਰਸ ਦੀ ਦ੍ਰਿਸ਼ਟੀ ਨਾਲ ਕਈ ਆਲੋਚਕਾਂ ਨੇ ਇਸ ਕਾਲ ਨੂੰ 'ਸ਼ਿੰਗਾਰ-ਕਾਲ' ਵੀ ਕਿਹਾ ਹੈ ਕਿਉਂਕਿ ਸ਼ਿੰਗਾਰ ਰਸ ਦੇ ਸੰਯੋਗ ਤੇ ਵਿਯੋਗ ਦੋਵੇਂ ਹੀ ਪੱਖਾਂ ਨੂੰ, ਨਖ-ਸ਼ਿਖ ਵਰਣਨ, ਇਸਤਰੀ ਦੇ ਰੂਪ ਸੌਂਦਰਯ ਨੂੰ, ਨਾਇਕ-ਨਾਇਕਾ ਭੇਦ ਨੂੰ ਜੋ ਮਹੱਤਾ ਅਤੇ ਪ੍ਰਧਾਨਤਾ ਇਸ ਕਾਲ ਵਿਚ ਮਿਲੀ ਹੈ, ਉਸ ਨਾਲ ਇਸ ਕਾਲ ਦੀ ਕਵਿਤਾ ਵਿਲਾਸੀ, ਪ੍ਰੇਮੀ, ਦਿਲ ਸ਼ੁੱਟ, ਜਾਗੀਰਦਾਰੀ ਮਜਨੂੰਆਂ ਦੇ ਹਾਵਾ-ਭਾਵਾਂ ਤੇ ਕ੍ਰਿਆ-ਕਲਾਪਾਂ ਨਾਲ ਹੀ ਭਰੀ ਪਈ ਹੈ। ਇਹ ਗੱਲ ਵੱਖਰੀ ਹੈ ਕਿ ਕੁਝ ਕੁਸ਼ਲ ਕਵੀ-ਕਲਾਕਾਰਾਂ ਨੇ ਆਪਣੇ ਇਸ ਭਾਵ ਨੂੰ ਰਾਧਾ-ਕ੍ਰਿਸ਼ਣ ਦੀ ਰਾਸ ਤੇ ਲੀਲਾ ਤੇ ਸ਼ਬਦਜਾਲ ਵਿਚ ਉਣ ਕੇ ਆਪਣੇ ਆਪ ਨੂੰ ਭਗਤ-ਆਤਮਾ ਕਵੀ ਕਹਿਣ ਦਾ ਨਾਟਕ ਵੀ ਰਚਿਆ ਹੈ। ਇਸੇ ਲਈ ਸਾਡੇ ਬਹੁਤੇ ਹਿੰਦੀ ਵਿਦਵਾਨ ਇਸ ਰੀਤੀ ਪਰੰਪਰਾ ਦੇ ਬੀਜ ਰਾਧਾ ਵੱਲਭੀ, ਸਖੀ ਸੰਪ੍ਰਦਾਇ

ਆਦਿ ਦੀਆਂ ਮਾਧੁਰਯ ਪ੍ਰਧਾਨ ਰਚਨਾਵਾਂ ਅਤੇ ਕੇਸ਼ਵ, ਰਸਖਾਨ, ਨੰਦਦਾਸ ਨਾਲ ਵੀ ਜੋੜਤੇ ਹਨ। ਸੁੰਦਰਦਾਸ ਜੀ ਨੇ ਤਾਂ ਉਸੇ ਵੇਲੇ ਇਨ੍ਹਾਂ ਰਚਨਾਵਾਂ ਤੋਂ ਨਿਕਲਣ ਵਾਲੇ ਭੈੜੇ ਸਿੱਟਿਆਂ ਵਲ ਇਸ਼ਾਰਾ ਹੀ ਨਹੀਂ ਸਗੋਂ ਸਾਨੂੰ ਆਗਾਹ ਵੀ ਕਰ ਦਿੱਤਾ ਸੀ ਕਿਉਂਕਿ ਇਨ੍ਹਾਂ ਕਿਰਤਾਂ ਵਿਚ ਸ਼ਿੰਗਾਰ ਟਪਕਦਾ ਸੀ—

ਰਸਿਕ ਪ੍ਰਿਯਾ, ਰਸ ਮੰਜਰੀ ਔਰ ਸਿੰਗਾਰਹਿੰ ਜਾਨਿ।
ਚਤੁਰਾਈ ਕਰਿ ਬਹੁਤ ਬਿਧਿ ਬਿਖੈਂ ਬਨਾਈ ਆਨਿ॥
ਬਿਖੈਂ ਬਨਾਈ ਆਨਿ ਲਾਗਤ ਬਿਖਯਿਨ ਕੋ ਪਯਾਰੀ।
ਜਾਗੈ ਮਦਨ ਪ੍ਰਚੰਡ, ਸਰਾਹੈਂ ਨਖ ਸ਼ਿਖ ਨਾਰੀ॥
ਜਯੋਂ ਰੋਗੀ ਮਿਸ਼ਠਾਨ ਖਾਇ ਰੋਗਹਿ ਬਿਸਤਾਰੈ।
ਸੁੰਦਰ ਯਹਿ ਗਤਿ ਹੋਇ ਜੁਤੋ ਰਸਿਕਪ੍ਰਿਯਾ ਧਾਰੈ।

'ਰੋਗੀ ਨੂੰ ਮਿਠਾਈ ਦੇ ਕੇ ਉਸਦਾ ਰੋਗ ਵਧਾਉਣ' ਵਾਂਗ ਹੀ ਇਨ੍ਹਾਂ 'ਮਦਨ ਪ੍ਰਚੰਡ' ਕਰਨ ਵਾਲੀਆਂ ਰਚਨਾਵਾਂ ਨੇ ਕੰਮ ਕੀਤਾ। ਮਤਿਰਾਮ ਦੀਆਂ ਇਹ ਪੰਗਤਾਂ ਕਿੰਨਾ ਖੁਲ੍ਹਾ ਵਰਣਨ ਕਰਦੀਆਂ ਹਨ—

ਆਂਖਿਨ ਮੂੰਦਿਬੇ ਕੇ ਮਿਸ ਆਨਿ, ਅਚਾਨਕ ਪੀਠਿ ਉਰੋਜ ਲਗਾਵੈ।
ਕੇਹੂੰ ਕਹੂੰ ਮੁਸਕਾਇ ਚਿਤੈ, ਅੰਗਰਾਇ ਅਨੂਪਮ ਅੰਗ ਦਿਖਾਵੈ।
ਨਾਹ ਛੁਈ ਛਲ ਸੋਂ ਛਤੀਆਂ, ਹੰਸਿ ਭੌਂਹ ਚਢਾਇ ਅਨੰਦ ਬਢਾਵੈ।
ਜੋਬਨ ਕੇ ਮਦ ਮੱਤ ਤੀਆ, ਹਿਤ ਸੋਂ ਪਤਿ ਕੋ ਨਿਤ ਚਿੱਤ ਚੁਰਾਵੈ।

ਬਹੁਤੇ ਉਦਾਹਰਣ ਇਥੇ ਦੇਣ ਦੀ ਲੋੜ ਨਹੀਂ ਕਿਉਂਕਿ ਗੰਦ ਵਿਚ ਡਲਾ ਮਾਰਨ ਨਾਲ ਛਿੱਟੇ ਮੂੰਹ ਤੇ ਹੀ ਪੈਂਦੇ ਹਨ। ਹੁਣ ਇਥੇ ਕੁਝ ਪ੍ਰਮੁਖ ਰੀਤੀ ਗ੍ਰੰਥ-ਕਵੀਆਂ ਦੀ ਗੱਲ ਕਰਾਂਗੇ—

ਚਿੰਤਾਮਣੀ : ਕੌੜਾ ਜਹਾਨਾਬਾਦ (ਜ਼ਿਲਾ ਫਤਿਹਪੁਰ-ਯੂ.ਪੀ.) ਨਿਵਾਸੀ ਸਨ, ਸ਼ੁਕਲ ਜੀ ਅਨੁਸਾਰ ਤਿਕਵਾਂਪੁਰ (ਜ਼ਿਲਾ ਕਾਨਪੁਰ) ਨਿਵਾਸੀ ਸਨ। ਸ਼ੁਕਲ ਜੀ ਅਨੁਸਾਰ ਇਹ ਚਾਰ ਭਾਈ ਸਨ, ਜਿਨ੍ਹਾਂ ਵਿਚੋਂ ਪਹਿਲੇ ਤਿੰਨ ਬਹੁਤ ਵਧੀਆ ਕਵੀ ਵੀ ਸਨ- ਚਿੰਤਾਮਣੀ, ਭੂਸ਼ਣ, ਮਤਿਰਾਮ, ਅਤੇ ਜਟਾਸ਼ੰਕਰ ਪਰੰਤੂ ਹੁਣ ਦੀ ਖੋਜ ਇਹ ਗੱਲ ਸਵੀਕਾਰ ਨਹੀਂ ਕਰਦੀ। ਜਨਮ 1600 ਈ. ਤੇ ਮ੍ਰਿਤੂ 1680-85, ਸ਼ੁਕਲ ਜੀ ਸੰਮਤ 1666 (1609 ਈ.) ਅਤੇ ਸੰਮਤ 1700 (1643 ਈ.) ਸਵੀਕਾਰਦੇ ਹਨ। ਸ਼ਾਹ ਜੀ ਭੌਂਸਲਾ, ਸ਼ਾਹ ਜਹਾਂ ਅਤੇ ਦਾਰਾ ਸ਼ਿਕੋਹ ਦੇ ਦਰਬਾਰਾਂ ਵਿਚ ਰਹੇ। ਸ਼ੁਕਲ ਜੀ ਪੰਜ ਗ੍ਰੰਥ ਦੱਸਦੇ ਹਨ—ਛੰਦ ਵਿਚਾਰ, ਕਾਵਯ ਵਿਵੇਕ, ਕਵਿਕੁਲ ਕਲਪਤਰੂ, ਕਾਵਯ ਪ੍ਰਕਾਸ਼, ਰਾਮਾਇਣ। ਉਪਲਬਧ ਵੀ ਇਹੋ ਹਨ, ਪਰ ਚਾਰ ਪੁਸਤਕਾਂ ਹੋਰ ਇਨ੍ਹਾਂ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ— ਰਸ-ਵਿਲਾਸ, ਸ਼ਿੰਗਾਰ ਮੰਜਰੀ, ਕ੍ਰਿਸ਼ਣ ਚਰਿਤ ਅਤੇ ਕਬਿੱਤ ਵਿਚਾਰ। ਸ਼ੁਕਲ ਜੀ ਇਨ੍ਹਾਂ ਬਾਰੇ

ਲਿਖਦੇ ਹਨ— "ਹਿੰਦੀ ਰੀਤੀ ਗ੍ਰੰਥਾਂ ਦੀ ਅਖੰਡ ਪਰੰਪਰਾ ਚਿੰਤਾਮਣੀ ਤ੍ਰਿਪਾਠੀ ਤੋਂ ਚੱਲੀ।" ਇੰਜ ਰੀਤੀਕਾਲ ਦਾ ਆਰੰਭ ਉਨ੍ਹਾਂ ਤੋਂ ਹੀ ਮੰਨਣਾ ਚਾਹੀਦਾ ਹੈ । ਉਨ੍ਹਾਂ ਅਨੁਸਾਰ ਉਹ ਇਕ 'ਉਤਕ੍ਰਿਸ਼ਟ ਕਵੀ' ਸਨ ਤੇ ਭਾਸ਼ਾ ਲਲਿਤ ਅਤੇ ਅਨੁਪ੍ਰਾਸ ਪ੍ਰਧਾਨ ਸੀ ।

ਕੁਲਪਤੀ ਮਿਸ਼ਰ : ਆਗਰੇ ਦੇ ਰਹਿਣ ਵਾਲੇ ਸਨ ਪਰ ਜੈਪੁਰ ਦੇ ਰਾਜੇ ਰਾਮ ਸਿੰਘ ਦੇ ਦਰਬਾਰੀ ਕਵੀ ਸਨ । ਪ੍ਰਸਿੱਧ ਕਵੀ ਬਿਹਾਰੀ ਦੇ ਭਾਣਜੇ ਸਨ । ਕਵਿਤਾ ਕਾਲ 1660-1700 ਈ. । ਰਸਰਹੱਸ, ਸੰਗ੍ਰਾਮਸਾਰ, ਦ੍ਰੋਣਪਰਵ(?) ਦੁਰਗਾਭਕਤਿ ਚੰਦ੍ਰਿਕਾ, ਮੁਕਤਿਤਰੰਗਿਣੀ ਅਤੇ ਨਖਸ਼ਿਖ- ਇਨ੍ਹਾਂ ਦੇ ਲਿਖੇ ਪੰਜ ਗ੍ਰੰਥ ਹਨ ।

ਕੁਮਾਰਮਣੀ : ਜਨਮ 1665 ਈ. ਧੁਨਿ-ਰਸਵਾਦੀ ਆਚਾਰਯ ਕਵੀ । ਦੋ ਗ੍ਰੰਥ ਰਸਿਕਰੰਜਨ (1708) ਅਤੇ ਰਸਿਕਰਸਾਲ (1719) ਰਚੇ ਹਨ ।

ਦੇਵ : ਦੇਵ ਦਾ ਨਾਮ ਰੀਤੀ ਕਾਵਿ ਵਿਚ ਵਿਸ਼ੇਸ਼ ਮਹੱਤਾ ਰਖਦਾ ਹੈ । ਜਨਮ ਇਟਾਵਾ ਵਿਚ 1673 ਈ. ਵਿਚ, ਬਹੁਤ ਸਾਰੇ ਰਾਜਿਆਂ ਤੇ ਨਵਾਬਾਂ ਦੇ ਆਸਰੇ ਵਿਚ ਰਹੇ । ਦੇਵ ਵਲੋਂ ਲਿਖੇ 72 ਗ੍ਰੰਥਾਂ ਵਿਚੋਂ 15 ਉਪਲਬਧ ਹਨ । ਸ਼ੁਕਲ ਜੀ ਨੇ 23 ਦਾ ਨਾਂ ਦਿੱਤਾ ਹੈ । ਭਾਵ-ਵਿਲਾਸ, ਅਸ਼ਟਯਾਮ, ਭਵਾਨੀ-ਵਿਲਾਸ, ਸੁਜਾਨ ਵਿਨੋਦ, ਦੇਵ ਚਰਿਤ, ਰਸਾਨੰਦ ਲਹਿਰੀ ਅਤੇ ਨਖਸ਼ਿਖ ਵਗੈਰੇ ਮਸ਼ਹੂਰ ਹਨ । ਸ਼ੁਕਲ ਜੀ ਲਿਖਦੇ ਹਨ- "ਗ੍ਰੰਥਾਂ ਦੀ ਬਹੁਤੀ ਗਿਣਤੀ ਬਾਰੇ ਇਹ ਜਾਣਨਾ ਜ਼ਰੂਰੀ ਹੈ ਕਿ ਦੇਵ ਜੀ ਆਪਣੇ ਪੁਰਾਣੇ ਗ੍ਰੰਥਾਂ ਦੇ ਕਬਿੱਤਾਂ ਨੂੰ ਇਧਰ ਦੂਜੇ ਕ੍ਰਮ ਵਿਚ ਰਖਕੇ ਇਕ ਨਵਾਂ ਗ੍ਰੰਥ ਅਕਸਰ ਤਿਆਰ ਕਰ ਦਿੰਦੇ ਸਨ ।" ਉਨ੍ਹਾਂ ਕਵੀਆਂ ਵਿਚੋਂ ਮੋਹਰੀ ਹਨ ਜਿਹੜੇ ਸਿੱਧਾਂਤਕਾਰ 'ਆਚਾਰਯ' ਵੀ ਹਨ ਤੇ ਉੱਤਮ ਕਵੀ ਵੀ ।

ਭਿਖਾਰੀਦਾਸ : ਇਹ ਵੀ ਆਚਾਰਯ-ਕਵੀ ਸਨ । ਜਨਮ ਟਿਉਂਗਾ (ਜ਼ਿਲਾ ਪ੍ਰਤਾਪਗੜ੍ਹ) ਵਿਖੇ ਹੋਇਆ । ਕਵਿਤਾ ਕਾਲ 1734-1750 ਈ. । ਪ੍ਰਤਾਪਗੜ੍ਹ ਦੇ ਹਿੰਦੂਪਤੀ ਸਿੰਘ ਦੇ ਆਸਰੇ ਵਿਚ ਰਹੇ । ਸੱਤ ਗ੍ਰੰਥ ਇਨ੍ਹਾਂ ਦੇ ਰਚੇ ਦੱਸੇ ਜਾਂਦੇ ਹਨ- ਰਸ ਸਾਰਾਂਸ਼, ਕਾਵਯ-ਨਿਰਣਯ, ਸ਼੍ਰਿੰਗਾਰ ਨਿਰਣਯ, ਛੰਦੋਰਣਵ ਪਿੰਗਲ, ਸ਼ਬਦ ਨਾਮ-ਕੋਸ਼, ਵਿਸ਼ਣੂ ਪੁਰਾਣ ਭਾਸ਼ਾ ਅਤੇ ਸ਼ਤਰੰਜ ਸ਼ਤਿਕਾ । ਸ੍ਰੀ ਮਹੇਂਦ੍ਰ ਕੁਮਾਰ ਅਨੁਸਾਰ "ਰੀਤੀ ਨਿਰੂਪਣ ਦੇ ਖੇਤਰ ਵਿਚ ਆਲੋਚਕ-ਦ੍ਰਿਸ਼ਟੀ ਅਤੇ ਮੌਲਿਕ ਚਿੰਤਨ ਇਨ੍ਹਾਂ ਦੇ ਵਿਵੇਚਨ ਦੀਆਂ ਮਹੱਤਵਪੂਰਨ ਵਿਸ਼ੇਸ਼ਤਾਵਾਂ ਕਹਿ ਸਕਦੇ ਹਾਂ । "ਕਾਵਿ ਦੇ ਵੱਖ ਵੱਖ ਅੰਗਾਂ ਜਿਵੇਂ ਰਸ, ਅਲੰਕਾਰ, ਛੰਦ, ਰੀਤੀ, ਗੁਣ, ਦੋਸ਼, ਸ਼ਬਦ ਸ਼ਕਤੀ ਆਦਿ ਦਾ ਜਿੰਨਾ ਵਿਸਤਾਰ ਇਨ੍ਹਾਂ ਦੇ ਕਾਵਿ ਵਿਚ ਮਿਲਦਾ ਹੈ, ਹੋਰੋਂ ਦੁਰਲਭ ਹੈ । ਸਾਹਿਤਿੱਕ ਤੇ ਸਰਲ, ਪ੍ਰਵਾਹਮਈ ਭਾਸ਼ਾ ਵਰਤਦੇ ਹਨ, ਕਵਿਤਾ ਕਲਾ ਪਖੋਂ ਸੰਜਮ ਵਾਲੀ ਅਤੇ ਭਾਵ ਪਖੋਂ ਮਨ ਪਰਚਾਵਣ ਵਾਲੀ ਹੈ ।"

ਅਮੀਰਦਾਸ : ਪੰਜਾਬ ਦੇ ਇਕ ਵੈਸ਼ਣਵ ਪਰਿਵਾਰ ਵਿਚ 1783 ਈ. ਵਿਚ ਜਨਮ ਲੈ ਕੇ, ਭਗਤੀ ਭਾਵ ਨਾਲ ਰੀਤੀ-ਨਿਰੂਪਨ ਕਰਨ ਵਾਲੇ, ਗੁਰੂ ਰਾਮਦਾਸ ਦੇ ਉਦਾਸੀ ਸ਼ਿਸ਼ । ਪਟਿਆਲਾ ਰਾਜ-ਦਰਬਾਰ ਨਾਲ ਨੇੜੇ ਦਾ ਸੰਬੰਧ । ਅੰਮ੍ਰਿਤਸਰ ਵਿਚ

ਤੱਦੀ ਕਾਇਮ । ਇਨ੍ਹਾਂ ਵਲੋਂ ਲਿਖੇ 12 ਗ੍ਰੰਥਾਂ ਦੀ ਦੱਸ ਪੈਂਦੀ ਹੈ-ਸਭਾ ਮੰਡਨ (1827), ਵ੍ਰਿਤ ਚੰਦਰੋਦਯ (1830) ਬ੍ਰਜਵਿਲਾਸ ਸਤਸਈ (1832) ਸ੍ਰੀ ਕ੍ਰਿਸ਼ਣ ਸਾਹਿਤ-ਸਿੰਧੂ (1833), ਸੰਤ ਸਿੰਹ ਪ੍ਰਕਾਸ਼ (1840), ਢਾਰਾ ਪਚੀਸੀ, ਗ੍ਰੀਸ਼ਮ ਵਿਲਾਸ, ਭਾਗਵਤ-ਰਤਨਾਕਰ, ਦੂਸ਼ਣ ਉਲੱਸਾ, ਅਮੀਰ ਪ੍ਰਕਾਸ਼, ਵੈਦਯ ਕਲਪਤਰੂ, ਅਸ੍ਵਸੰਹਿਤਾ ਪ੍ਰਕਾਸ਼ (1862)।

ਗਵਾਲ : ਲਾਹੌਰ (ਪੰਜਾਬ) ਦਰਬਾਰ ਦੇ ਕਵੀ, ਜਨਮ 1791 ਈ. ਵਿਚ ਵ੍ਰਿੰਦਾਵਨ ਵਿਖੇ ਸੇਵਾ ਰਾਇ ਦੇ ਘਰ ਹੋਇਆ। ਬਰੇਲੀ ਦੇ ਖੁਸ਼ਹਾਲ ਰਾਇ ਇਨ੍ਹਾਂ ਦੇ ਕਾਵਿ-ਗੁਰੂ। ਸੋਲਾ ਗ੍ਰੰਥ ਰਚੇ ਰਸਿਕਾਨੰਦ, ਕਾਵਿ ਦਰਪਣ, ਬਲਬੀਰ ਵਿਨੋਦ, ਸਾਹਿਤਯਾਨੰਦ, ਹੱਮੀਰਹਠ, ਵਿਜਯ ਵਿਨੋਦ, ਭਰਤ ਭਾਵਨ, ਇਸ਼ਕ ਲਹਿਰ ਦਰਯਾਵ, ਕਾਵਿ ਹ੍ਰਿਦਯ ਵਿਨੋਦ ਆਦਿ। ਆਚਾਰਯ ਤੇ ਕਵੀ ਦੋਵੇਂ ਰੂਪਾਂ ਵਿਚ ਪ੍ਰਸਿੱਧੀ ਹੈ।

ਬਿਹਾਰੀ : ਰੀਤੀ ਕਾਲ ਦੇ ਪ੍ਰਮੁਖ ਰਸ-ਸਿੱਧ ਕਵੀ। ਜਨਮ ਬਸੂਵਾ ਗ੍ਰਾਮ (ਗਵਾਲੀਅਰ) 1600 ਈ. ਜਾਤ ਦੇ ਮਾਥਰ ਚੋਬੇ। ਬਚਪਨ ਬੁੰਦੇਲ ਖੰਡ ਵਿਚ ਤੇ ਜਵਾਨੀ ਮਥੁਰਾ ਵਿਚ ਬੀਤੀ। ਜੈਪੁਰ ਦੇ ਰਾਜਾ ਜੈ ਸਿੰਘ ਦੇ ਦਰਬਾਰੀ। ਅੰਯਾਸ਼ ਰਾਜੇ ਨੂੰ ਮੁੜ ਕੇ ਚੇਤਾਇਆ ਇਸ ਸਿਅਰ ਨਾਲ-

ਨਹਿ ਪਰਾਗ ਨਹਿ ਮਧੁਰ ਮਧੁ, ਨਹਿ ਵਿਕਾਸ ਇਹਿ ਕਾਲ।
ਅਲੀ ਕਲੀ ਹੀ ਸੌਂ ਬਿੰਧਯੋ, ਆਗੇ ਕੌਨ ਹਵਾਲ॥

ਇਕੋ ਇਕ ਰਚਨਾ 'ਸਤਸਈ' ਹੈ ਜਿਸ ਕਾਰਨ ਰੀਤੀ ਕਵੀਆਂ ਵਿਚ ਅਮਰ ਸਥਾਨ ਪ੍ਰਾਪਤ ਹੈ। ਪ੍ਰਧਾਨ ਵਿਸ਼ਾ ਸ਼ਿੰਗਾਰ, ਭਾਵੇਂ ਨੀਤੀ, ਭਗਤੀ ਅਤੇ ਗਿਆਨ ਸੰਬੰਧੀ ਦੋਹੇ ਵੀ ਬਹੁਤ ਹਨ। ਇਕ ਇਕ ਦੋਹਾ ਲੱਖ ਲੱਖ ਮੁੱਲ ਦਾ ਹੈ, ਗੁਣਾਂ ਦੀ ਖਾਨ ਹੈ। ਇਸੇ ਲਈ ਕਿਹਾ ਹੈ—

ਸਤਸੈਯਾ ਕੇ ਦੋਹਰੇ, ਜਯੋਂ ਨਾਵਿਕ ਕੇ ਤੀਰ।
ਦੇਖਨ ਮੇਂ ਛੋਟੇ ਲਗੇਂ, ਘਾਵ ਕਰੇਂ ਗੰਭੀਰ॥

ਦੇਖੋ, ਇਕੋ ਦੋਹ ਵਿਚ ਮੁਰਲੀ ਦਾ ਵਰਣਨ, ਕ੍ਰਿਸ਼ਨ ਤੇ ਗੋਪੀਆਂ ਦੀ ਰਾਸ, ਤੇ ਪ੍ਰੇਮ ਦੇ ਮਧੁਰ ਪੱਖ ਨੂੰ ਕਿੰਨੇ ਸੋਹਣੇ ਢੰਗ ਨਾਲ ਪ੍ਰਗਟਾ ਦਿੱਤਾ ਹੈ।

ਬਤਰਸ ਲਾਲਚ ਲਾਲ ਕੀ, ਮੁਰਲੀ ਧਰੀ ਲੁਕਾਇ।
ਸੌਂਹ ਕਰੈ, ਭੌਂਹਨਿ ਹੰਸੈ, ਦੇਨ ਕਹੈ, ਨਟਿ ਜਾਇ॥

ਪਦਮਾਕਰ : ਦੇਵ ਤੇ ਬਿਹਾਰੀ ਪਿਛੋਂ ਪਦਮਾਕਰ ਹੀ ਪ੍ਰਸਿੱਧੀ ਪ੍ਰਾਪਤ ਕਵੀ ਹੈ। ਆਪਦਾ ਸਮਾਂ 1753 ਈ. ਤੋਂ 1833 ਈ. ਹੈ। ਰੀਤੀਕਾਲ ਦੇ ਆਖਰੀ ਵਧੀਆ ਕਵੀ ਹਨ। ਬਹੁਤ ਸਾਰੇ ਰਾਜ-ਦਰਬਾਰਾਂ ਨਾਲ ਸੰਬੰਧਿਤ ਰਹੇ। ਹਿੰਮਤ ਬਹਾਦਰ ਦੀ ਪ੍ਰਸੰਸਾ ਵਿਚ 'ਹਿੰਮਤ ਬਹਾਦਰ ਵਿਰੁਦਾਵਲੀ' ਅਤੇ ਜੈਪੁਰ ਦੇ ਮਹਾਰਾਜਾ ਪ੍ਰਤਾਪ ਸਿੰਘ ਦੇ ਪੁੱਤਰ ਜਗਤ ਸਿੰਘ ਦੇ ਨਾਂ ਤੇ 'ਜਗਤ ਵਿਨੋਦ' ਲਿਖਿਆ। ਵੀਰਤਾ

ਤੇ ਸ਼ਿੰਗਾਰ ਰਸ ਦਾ ਸੁੰਦਰ ਸੁਮੇਲ ਹੈ । ਪਦਮਾਕਰਭਰਣ, ਜਗਤ ਵਿਨੋਦ, ਹਿੰਮਤ ਬਹਾਦੁਰ ਵਿਰੁਦਾਵਲੀ, ਗੰਗਾ ਲਹਰੀ, ਪ੍ਰਬੋਧ ਪਚੀਸੀ ਅਤੇ ਰਾਮ ਰਸਾਇਣ ਆਪਦੇ 6 ਪ੍ਰਸਿੱਧ ਗ੍ਰੰਥ ਹਨ । ਚਮਤਕਾਰ-ਪ੍ਰੇਮੀ ਰੀਤੀ ਕਵੀ ਸਨ । ਭਾਵੇਂ ਵੀਰ ਤੇ ਸ਼ਿੰਗਾਰ ਦੋਵਾਂ ਦੀ ਰਚਨਾ ਕੀਤੀ ਹੈ, ਪਰ ਅਸਲ ਸਥਾਨ ਸ਼ਿੰਗਾਰ ਰਸ ਦੀ ਵਧੀਆ ਕਵਿਤਾ ਕਰਨ ਕਰਕੇ ਹੀ ਹੈ ।

ਮਤਿਰਾਮ : ਇਹ ਚਿੰਤਾਮਣੀ ਤੇ ਭੂਸ਼ਣ ਦੇ ਭਾਈ ਸਨ ਤੇ ਤਿਕਵਾਂਪੁਰ (ਕਾਨਪੁਰ) ਵਿਖੇ 1674 ਸੰਮਤ ਵਿਚ ਪੈਦਾ ਹੋਏ । ਸ਼ੁਕਲ ਜੀ ਦੇ ਇਸ ਮਤ ਨੂੰ ਹੁਣ ਬਹੁਤੇ ਵਿਦਵਾਨ ਨਹੀਂ ਮੰਨਦੇ । ਇਨ੍ਹਾਂ ਦਾ ਜਨਮ ਸੰਮਤ 1661 ਵਿਚ ਬਨਪੁਰ (ਜ਼ਿਲਾ ਫਤਹਿਪੁਰ) ਸ੍ਰੀ ਵਿਸ਼ਵਾਨਾਥ ਤ੍ਰਿਪਾਠੀ ਦੇ ਘਰ ਹੋਇਆ ਮੰਨਿਆ ਜਾਂਦਾ ਹੈ । ਇਹ ਜਹਾਂਗੀਰ, ਬੂੰਦੀ ਨਰੇਸ਼ ਰਾਵ ਭਾਵ ਸਿੰਘ ਅਤੇ ਹੋਰ ਕਈ ਰਾਜਿਆਂ ਦੇ ਆਸਰੇ ਵਿਚ ਰਹੇ । ਇਨ੍ਹਾਂ ਦੀਆਂ ਰਚਨਾਵਾਂ ਹਨ- ਲਲਿਤ ਲਲਾਮ (ਅਲੰਕਾਰ ਗ੍ਰੰਥ), ਛੰਦ ਸਾਗਰ (ਪਿੰਗਲ ਗ੍ਰੰਥ), ਰਸਰਾਜ (ਰਸ ਬਾਰੇ) ਸਾਹਿੱਤਯਸਾਰ, ਲਕਸ਼ਣ ਸ਼ਿੰਗਾਰ, ਫੂਲ ਮੰਜਰੀ, ਸਤਸਈ । ਸ਼ੁਕਲ ਜੀ ਨੇ ਇਸ ਕਵੀ ਦੀ ਕਵਿਤਾ-ਚਾਤਰੀ ਦੀ ਬਹੁਤ ਪ੍ਰਸੰਸਾ ਕੀਤੀ ਹੈ । ਉਹ ਲਿਖਦੇ ਹਨ- 'ਰਸ ਰਾਜ' ਅਤੇ 'ਲਲਿਤ ਲਲਾਮ', ਮਤਿਰਾਮ ਦੇ ਇਹ ਦੋ ਗ੍ਰੰਥ ਬਹੁਤ ਪ੍ਰਸਿੱਧ ਹਨ, ਕਿਉਂਕਿ ਰਸ ਤੇ ਅਲੰਕਾਰ ਦੀ ਸਿਖਿਆ ਵਿਚ ਇਨ੍ਹਾਂ ਦੀ ਵਰਤੋਂ ਲਗਾਤਾਰ ਹੁੰਦੀ ਆਈ ਹੈ । ਅਸਲ ਵਿਚ ਆਪਣੇ ਵਿਸ਼ੇ ਦੇ ਇਹ ਅਨੂਪਮ ਗ੍ਰੰਥ ਹਨ ।—— ਰੀਤੀਕਾਲ ਦੇ ਪ੍ਰਤਿਨਿਧੀ ਕਵੀਆਂ ਵਿਚ ਪਦਮਾਕਰ ਨੂੰ ਛੱਡਕੇ ਹੋਰ ਕਿਸੇ ਕਵੀ ਵਿਚ ਮਤਿਰਾਮ ਵਰਗੀ ਚਲਦੀ ਭਾਸ਼ਾ ਅਤੇ ਸਰਲ ਵਿਅੰਜਨਾਂ ਨਹੀਂ ਮਿਲਦੀ ।"

ਸੂਰਤਿ ਮਿਸ਼ਰ : ਆਗਰੇ ਦੇ ਕਾਨਯ ਕੁਬਜ ਬ੍ਰਾਹਮਣ, ਅਠਾਰ੍ਹਵੀਂ ਸਦੀ ਦੇ ਅਖੀਰ ਦੇ ਕਵੀ । ਇਨ੍ਹਾਂ ਨੇ ਬਿਹਾਰੀ ਸਤਸਈ, ਕਵੀਪ੍ਰਿਯਾ, ਅਤੇ ਰਸਿਕ ਪ੍ਰਿਯਾ ਦੇ ਟੀਕੇ ਬ੍ਰਜਭਾਸ਼ਾ ਗੱਦ ਵਿਚ ਲਿਖੇ । ਵੈਤਾਲ ਪੰਚਵਿੰਸਤੀ ਦਾ ਅਨੁਵਾਦ ਕੀਤਾ । ਇਸ ਤੋਂ ਛੁਟ ਅਲੰਕਾਰ ਮਾਲਾ, ਰਸਰਤਨ-ਮਾਲਾ, ਰਸ-ਸਰਸ, ਰਸਗ੍ਰਾਹਕਚੰਦ੍ਰਿਕਾ, ਨਖਸਿਖ ਕਾਵਯ ਸਿੱਧਾਂਤ, ਰਸਰਤਨਾਕਰ ਆਦਿ ਰੀਤੀ ਗ੍ਰੰਥ ਲਿਖੇ ।

ਰਸਲੀਨ : ਬਿਲਗ੍ਰਾਮ (ਹਰਦੋਈ) ਦੇ ਨਿਵਾਸੀ, ਅਸਲ ਨਾਮ ਗੁਲਾਮ ਨਬੀ, ਜਾਤ ਦੇ ਸੈਯਦ ਮੁਸਲਮਾਨ । ਪ੍ਰਸਿੱਧ ਪੁਸਤਕ 'ਅੰਗ ਦਰਪਣ' (1794) ਵਿਚ ਕਾਵਿ ਦੇ ਸਾਰੇ ਅੰਗਾਂ ਦਾ ਚਮਤਕਾਰ ਭਰਿਆ ਵਰਣਨ ਹੈ । ਕਵਿਤਾ ਵਿਚ ਮਧੁਰਤਾ, ਸਰਲਤਾ, ਰਸ-ਨਿਸ਼ਪਤੀ ਤੇ ਮੌਲਿਕ ਕਲਪਨਾ ਦੇ ਦਰਸ਼ਨ ਹੁੰਦੇ ਹਨ—

1) ਅਮਿਯ, ਹਲਾਹਲ, ਮਦਭਰੇ, ਸੇਤ ਸ਼ਯਾਮ ਰਤਨਾਰ ।
ਜਿਯਤ, ਮਰਤ, ਝੁਕਿ ਝੁਕਿ ਪਰਤ, ਜੇਹਿ ਚਿਤਵਤ ਇਕ ਵਾਰ ॥

2) ਤਿਯ ਸੈਸਵ ਜੋਬਨ ਮਿਲੇ, ਭੇਦ ਨ ਜਾਨਯੋ ਜਾਤ ।
ਪ੍ਰਾਤ ਸਮਯ ਨਿਸਿ ਦਯੋਸ ਕੇ ਦੁਵੋਂ ਭਾਵ ਦਰਸਾਤ ॥

ਮਹਾਰਾਜ ਰਾਮ ਸਿੰਘ : ਨਰਵਲਗੜ੍ਹ ਦੇ ਰਾਜਾ, ਕਵਿਤਾ ਕਾਲ 1775 ਈ. ਤੋਂ 1805 ਈ. । ਰਸ ਤੇ ਅਲੰਕਾਰ ਦੇ ਤਿੰਨ ਗ੍ਰੰਥ ਲਿਖੇ ਹਨ– ਅਲੰਕਾਰ ਦਰਪਣ, ਰਸ ਨਿਵਾਸ (ਸੰਮਤ 1839) ਅਤੇ ਰਸਵਿਨੋਦ (ਸੰਮਤ 1860) । ਵਧੀਆ ਕਵੀ ਸਨ ।

ਮਹਾਰਾਜਾ ਜਸਵੰਤ ਸਿੰਘ : ਮਾਰਵਾੜ ਦੇ ਪ੍ਰਸਿੱਧ ਹਿੰਦੂ ਰਾਜਾ, ਸੰਮਤ 1695 ਵਿਚ ਗੱਦੀ ਤੇ ਬੈਠੇ । ਵਧੀਆ ਸਾਹਿਤਕਾਰ ਤੇ ਤੱਤ-ਗਿਆਨੀ ਸਨ । ਕਵੀ-ਵਿਦਵਾਨਾ ਦੀ ਸਭਾ-ਜੋੜਦੇ ਰਹਿੰਦੇ ਸਨ । ਜਨਮ 1683 ਵਿਕ੍ਰਮੀ ਤੇ ਪਰਲੋਕਵਾਸ 1745 ਵਿਕ੍ਰਮੀ । ਸੁਕਲ ਜੀ ਦਾ ਮਤ ਹੈ "ਇਹ ਸਾਹਿੱਤ ਦੇ ਪ੍ਰਧਾਨ ਆਚਾਰਯਾਂ ਵਿਚੋਂ ਮੰਨੇ ਜਾਂਦੇ ਹਨ ਅਤੇ ਇਨ੍ਹਾਂ ਦਾ 'ਭਾਸ਼ਾ ਭੂਸ਼ਣ' ਗ੍ਰੰਥ ਅਲੰਕਾਰਾਂ ਤੇ ਇਕ ਬਹੁਤ ਹੀ ਪ੍ਰਚਲਿਤ ਪਾਠ-ਗ੍ਰੰਥ ਰਿਹਾ ਹੈ । ...... ਉਹ ਆਚਾਰਯ ਦੀ ਹੈਸੀਅਤ ਨਾਲ ਹਿੰਦੀ ਸਾਹਿੱਤ ਖੇਤਰ ਵਿਚ ਆਏ, ਕਵੀ ਦੀ ਹੈਸੀਅਤ ਵਿਚ ਨਹੀਂ । ...... ਭਾਸ਼ਾ ਭੂਸ਼ਣ ਤੋਂ ਛੁੱਟ ਜੋ ਹੋਰ ਗ੍ਰੰਥ ਇਨ੍ਹਾਂ ਲਿਖੇ ਉਹ ਤੱਤ-ਗਿਆਨ ਸੰਬੰਧੀ ਹਨ ਜਿਵੇਂ ਅਪਰੋਕਸ਼ ਸਿੱਧਾਂਤ, ਅਨੁਭਵ ਪ੍ਰਕਾਸ਼, ਆਨੰਦ ਵਿਲਾਸ, ਸਿੱਧਾਂਤ ਬੋਧ, ਸਿੱਧਾਂਤ ਸਾਰ, ਪ੍ਰਬੋਧ ਚੰਦ੍ਰੋਦਯ ਨਾਟਕ । ਇਹ ਸਭ ਗ੍ਰੰਥ ਵੀ ਪੱਦ ਵਿਚ ਹੀ ਹਨ ਜਿਨ੍ਹਾਂ ਤੋਂ ਪੱਦ-ਰਚਨਾ ਦੀ ਪੂਰੀ ਨਿਪੁੰਣਤਾ ਪ੍ਰਗਟ ਹੁੰਦੀ ਹੈ ।"

ਉਪਰੋਕਤ ਪ੍ਰਮੁਖ ਕਵੀਆਂ ਤੋਂ ਛੁੱਟ ਹੋਰ ਰੀਤੀ ਗ੍ਰੰਥਕਾਰ ਕਵੀ ਹਨ— ਬੇਨੀ, ਮੰਡਨ, ਕੁਲਪਤੀ ਮਿਸ਼ਰ, ਸੁਖਦੇਵ ਮਿਸ਼ਰ, ਕਾਲੀਦਾਸ ਤ੍ਰਿਵੇਦੀ, ਰਾਮ, ਨੇਵਾਜ, ਸ੍ਰੀਧਰ ਜਾ ਮੁਰਲੀਧਰ, ਕਵੀਂਦ੍ਰ ਉਦਯਨਾਥ, ਸ੍ਰੀਪਤੀ, ਬੀਰ, ਕ੍ਰਿਸ਼ਣ ਕਵੀ, ਭੂਪਤਿ (ਰਾਜਾ ਗੁਰਦੱਤ ਸਿੰਘ), ਤੋਸ਼ ਨਿਧੀ, ਦਲਪਤ ਰਾਇ ਤੇ ਬੰਸੀਧਰ, ਸੋਮਨਾਥ, ਰਘੁਨਾਥ, ਦੂਲਹ, ਕੁਮਾਰ ਮਣੀ ਭੱਟ, ਸ਼ੰਭੂ ਨਾਥ ਮਿਸ਼ਰ, ਸ਼ਿਵਸਹਾਇਦਾਸ, ਰਿਸ਼ੀਨਾਥ, ਬੈਰੀਸਾਲ, ਦੱਤ, ਰਤਨਕਵੀ, ਹਰਿਨਾਥ, ਮਨੀਰਾਮ ਮਿਸ਼ਰ, ਚੰਦਨ, ਦੇਵਕੀਨੰਦਨ, ਭਾਨ ਕਵੀ, ਥਾਨ ਕਵੀ, ਬੇਨੀ ਬੰਦੀਜਨ, ਬੇਨੀ ਪ੍ਰਵੀਨ, ਜਸਵੰਤ ਸਿੰਘ ਦੂਜੇ, ਯਸ਼ੋਦਾਨੰਦ,ਕਰਨ ਕਵੀ, ਗੁਰਦੀਨ ਪਾਂਡੇ, ਬ੍ਰਹਮਦੱਤ, ਪ੍ਰਤਾਪ ਸਾਹਿ, ।

## ਰੀਤੀਕਾਲ ਦੇ ਹੋਰ ਕਵੀ :

ਆਚਾਰਯ ਰਾਮ ਚੰਦਰ ਸੁਕਲ ਨੇ ਆਪਣੇ 'ਹਿੰਦੀ ਸਾਹਿਤਯ' ਦੇ ਇਤਿਹਾਸ, ਵਿਚ ਰੀਤੀਕਾਲ ਵਿਚ ਰਚੇ ਗਏ ਸਾਹਿੱਤ ਦੀਆਂ ਹੇਠ ਲਿਖੀਆਂ ਨੋ ਹੋਰ ਪ੍ਰਵ੍ਰਿੱਤੀਆਂ ਦੱਸੀਆਂ ਹਨ :

1. ਸ਼ਿੰਗਾਰ ਰਸ ਦੀਆਂ ਫੁਟਕਲ ਰਚਨਾਵਾਂ,
2. ਪ੍ਰਬੰਧ ਕਾਵਿ ਰਚਨਾ ਦੀ ਪ੍ਰਵ੍ਰਿੱਤੀ;
3. ਵਰਣਨਾਤਮਕ ਪ੍ਰਬੰਧ ਜਾਂ ਵੱਡੇ ਪ੍ਰਬੰਧ ਕਾਵਯਾਂ ਵਿਚ ਆਏ ਪ੍ਰਸੰਗਾਂ ਦਾ ਸੁਤੰਤਰ ਵਰਣਨ,

4. ਨੀਤੀ ਦੇ ਫੁਟਕਲ ਪਦ ਕਹਿਣ ਵਾਲੇ,
5. ਗਿਆਨ-ਉਪਦੇਸ਼, ਬ੍ਰਹਮ-ਗਿਆਨ ਤੇ ਵੈਰਾਗ ਦੀਆਂ ਗੱਲਾਂ ਕਵਿਤਾ ਦੇ ਮਾਧਿਅਮ ਨਾਲ ਕਹਿਣ ਵਾਲੇ ਕਵੀ,
6. ਭਗਤ ਕਵੀ,
7. ਵੀਰ-ਰਸ ਦੀਆਂ ਫੁਟਕਲ ਰਚਨਾਵਾਂ,
8. ਗੱਦ-ਰਚਨਾ,
9. ਨਾਟਕ ਦੀ ਵਿਧਾ ਦਾ ਆਰੰਭ,

ਇਨ੍ਹਾਂ ਪ੍ਰਵ੍ਰਿੱਤੀਆਂ ਵਿਚੋਂ ਦੂਜੀ ਤੇ ਤੀਜੀ ਇਕੋ ਹੀ ਹਨ, ਇਸੇ ਤਰ੍ਹਾਂ ਚੌਥੀ ਤੇ ਪੰਜਵੀਂ ਨੂੰ ਇਕ ਸਮਝਣਾ ਚਾਹੀਦਾ ਹੈ। ਬਾਕੀ ਸੱਤ ਧਾਰਾਂ ਨਾਲ ਸੰਬੰਧਿਤ ਕੁਝ ਪ੍ਰਮੁਖ ਕਵੀਆਂ ਦਾ ਪਰਿਚੈ ਇਸ ਤਰ੍ਹਾਂ ਹੈ :

(ੳ) ਸ਼ਿੰਗਾਰ-ਰਸ ਦੀਆਂ ਰਚਨਾਵਾਂ ਦੇ ਕਵੀ

ਘਨਾਨੰਦ : ਜਨਮ ਸੰਮਤ 1746, ਮ੍ਰਿਤੂ ਸੰਮਤ 1796, ਬਹੁਤ ਹੀ ਰਸਿਕ ਕਵੀ ਸਨ ਤੇ ਰਸਾਤਮਕ ਸ਼ਿੰਗਾਰ-ਰਸੀ ਕਵਿਤਾ ਕਰਦੇ ਸਨ। ਦਿੱਲੀ ਦੇ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ ਦੇ ਮੀਰ ਮੁਸ਼ੀ ਸਨ। ਕਹਿੰਦੇ ਨੇ ਸੁਜਾਨ ਨਾਮ ਦੀ ਇਕ ਇਸਤਰੀ ਨਾਲ ਇਸ਼ਕ ਦੇ ਦੋਸ਼ ਵਿਚ ਦੇਸ਼-ਨਿਕਾਲਾ ਹੋਇਆ ਤੇ ਇਹ ਵਿੰਦ੍ਰਾਵਨ ਧਾਮ ਜਾਕੇ ਵੈਸ਼ਣਵ ਸੰਤਾਂ ਦੀ ਨਿੰਬਾਰਕ ਸਾਖਾ ਵਿਚ ਸ਼ਾਮਲ ਹੋ ਗਏ। ਨਾਦਿਰਸ਼ਾਹੀ ਹੱਲੇ ਵੇਲੇ ਘਨਾਨੰਦ ਨੂੰ ਵੀ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਸੁਜਾਨ ਸਾਗਰ, ਵਿਰਹ-ਲੀਲਾ, ਕੋਕ-ਸਾਗਰ, ਰਸਕੇਲਿਵੱਲੀ, ਕ੍ਰਿਪਾਕੰਦ, ਫੁਟਕਲ ਕਬਿੱਤ ਤੇ ਸਵੈਯੇ ਇਨ੍ਹਾਂ ਦੀਆਂ ਰਚਨਾਵਾਂ ਹਨ।

ਸ਼ੁਕਲ ਜੀ ਘਨਾਨੰਦ ਨੂੰ ਇਸ ਧਾਰਾ ਦੇ 'ਸਰਵ ਸ੍ਰੇਸ਼ਠ' ਕਵੀ ਮੰਨਦੇ ਹਨ। ਉਹ ਲਿਖਦੇ ਹਨ "ਇਨ੍ਹਾਂ ਵਰਗੀ ਵਿਸ਼ੁੱਧ, ਸਰਸ ਤੇ ਸ਼ਕਤੀਸ਼ਾਲੀ ਬ੍ਰਜਭਾਸ਼ਾ ਲਿਖਣ ਵਿਚ ਹੋਰ ਕੋਈ ਕਵੀ ਸਮਰਥ ਨਹੀਂ ਹੋਇਆ। ਸ਼ੁੱਧਤਾ ਨਾਲ ਪਕਿਆਈ ਅਤੇ ਮਧੁਰਤਾ ਵੀ ਬੇਪਨਾਹ ਹੈ। ਵਿਪ੍ਰਲੰਭ ਸ਼ਿੰਗਾਰ ਹੀ ਵਧੇਰੇ ਇਨ੍ਹਾਂ ਨੇ ਲਿਖਿਆ ਹੈ। ਇਹ ਵਿਯੋਗ ਸ਼ਿੰਗਾਰ ਦੇ ਪ੍ਰਧਾਨ ਮੁਕਤਕ ਕਵੀ ਹਨ। 'ਪ੍ਰੇਮ ਦੀ ਪੀਰ' ਹੀ ਲੈਕੇ ਇਨ੍ਹਾਂ ਦੇ ਕਾਵਿ ਦਾ ਜਨਮ ਹੋਇਆ।"——ਲੌਕਿਕ ਪ੍ਰੇਮ ਦੀ ਦੀਖਿਆ ਪਾਕੇ ਹੀ ਇਹ ਪਿਛੋਂ ਭਗਵਤ ਪ੍ਰੇਮ ਵਿਚ ਲੀਨ ਹੋਏ।"

ਆਲਮ : ਇਹ ਬਹਾਦਰ ਸ਼ਾਹ (ਸ਼ਾਹਜ਼ਾਦਾ ਮੁਅੱਜ਼ਮ) ਦੇ ਦਰਬਾਰੀ ਕਵੀ, ਸ਼ੇਖ ਨਾਂ ਦੀ ਇਕ ਮੁਸਲਮਾਨ ਔਰਤ ਦੇ ਪਿਆਰ ਸਦਕਾ ਬ੍ਰਾਹਮਣ ਤੋਂ ਮੁਸਲਮਾਨ 'ਆਲਮ' ਬਣੇ, ਸ਼ਿੰਗਾਰੀ ਹਨ। ਕਵਿਤਾ-ਕਾਲ 1740-1760 ਵਿਕ੍ਰਮੀ। ਸ਼ੇਖ ਨੂੰ ਕਵਿਤਾ ਦੀ ਦਾਤ ਪ੍ਰਾਪਤ ਸੀ। ਪਿਆਰ ਪੈਣ ਦਾ ਦਿਲਚਸਪ ਕਿੱਸਾ ਮਿਲਦਾ ਹੈ।

ਸੇਖ ਲਲਾਰਨ ਸੀ, ਆਲਮ ਪੱਗ ਰੰਗਣ ਲਈ ਭੇਜਦਾ ਹੈ ਤਾਂ ਇਕ ਕੰਨੀ ਵਿਚ ਦੋਹੇ ਦੀ ਇਹ ਪੰਗਤੀ ਬੱਝੀ ਰਹਿ ਜਾਂਦੀ ਹੈ—

ਕਨਕ ਛਰੀ ਸੀ ਕਾਮਿਨੀ, ਕਾਹੇ ਕੋ ਕਟਿ ਛੀਨ

(ਹੇ ਸੋਨੇ ਦੀ ਛੜੀ ਵਰਗੀਏ ਮੁਟਿਆਰੇ, ਤੇਰਾ ਲਕ ਇਤਨਾ ਪਤਲਾ ਕਿਉਂ ਹੈ) ਸੇਖ ਦੋਹੇ ਦੀ ਦੂਜੀ ਪੰਕਤੀ ਇਉਂ ਪੂਰਾ ਕਰਕੇ ਭੇਜਦੀ ਹੈ—

ਕਟਿ ਕੋ ਕੰਚਨ ਕਾਟਿ ਵਿਧਿ ਕੁਚਨ ਮਧਯ ਧਰਿ ਦੀਨ।

(ਲਕ ਦਾ ਸੋਨਾ ਕੱਟ ਕੇ ਬ੍ਰਹਮਾ ਨੇ ਛਾਤੀਆਂ ਵਿਚ ਰੱਖ ਦਿੱਤਾ ਹੈ, ਇਸ ਲਈ) ਫਿਰ ਤਾਂ ਪਿਆਰ ਪੱਕਾ ਪੈ ਗਿਆ। ਦੋਵਾਂ ਨੇ ਮਿਲਕੇ ਜੀਵਨ ਸਾਥ ਨਿਭਾਇਆ ਤੇ ਕਵਿਤਾ ਵਿਚ ਵੀ ਸੰਗਤੀ ਕੀਤੀ ਅਤੇ ਸ਼ਿੰਗਾਰ ਰਸ ਦੀ ਕਵਿਤਾ ਦੇ ਖੂਬ ਝਰਨੇ ਪ੍ਰਵਾਹਿਤ ਕੀਤੇ।

ਬੋਧਾ: ਅਸਲ ਨਾਮ ਬੁੱਧੀ ਸੇਨ, ਰਾਜਾਪੁਰ (ਬਾਂਦਾ) ਨਿਵਾਸੀ, ਪੰਨਾ ਦੇ ਦਰਬਾਰੀ ਕਵੀ। 'ਸ਼ਿਵ ਸਿੰਘ ਸਰੋਜ' ਅਨੁਸਾਰ ਜਨਮ ਸੰਮਤ 1804, ਕਵਿਤਾ ਕਾਲ 1830-60। ਸੁਭਾਨ ਨਾਮ ਦੀ ਸੁੰਦਰੀ ਨਾਲ ਪਿਆਰ, ਰਾਜਾ ਵਲੋਂ ਦੇਸ਼ ਨਿਕਾਲਾ। ਸ਼ਿੰਗਾਰ ਦੇ ਬਹੁਤ ਵਧੀਆ ਕਵੀ ਹਨ ਅਤੇ ਪ੍ਰੇਮ ਤੇ ਉਸਦੀ ਵਿਰਹ ਅਵਸਥਾ ਦੇ ਸਾਰੇ ਪੱਖਾਂ ਨੂੰ ਬਹੁਤ ਬਾਰੀਕੀ ਨਾਲ ਪ੍ਰਗਟਾਇਆ ਹੈ। 'ਵਿਰਹਵਾਰੀਸ਼' ਅਤੇ 'ਇਸ਼ਕ-ਨਾਮਾ' ਦੋ ਪ੍ਰਸਿੱਧ ਕਾਵਿ-ਪੁਸਤਕਾਂ ਹਨ।

ਮਹਾਰਾਜ ਮਾਨ ਸਿੰਘ: ਕਾਵਿ ਨਾਮ ਦ੍ਵਿਜ ਦੇਵ; ਅਜੋਧਿਆ ਦੇ ਰਾਜਾ, ਸ਼ਿੰਗਾਰ ਦੇ ਰਸਰਾਜ ਰੂਪ ਅਤੇ ਰਿਤੂ-ਵਰਣਨ ਵਿਚ ਵਿਸ਼ੇਸ਼ ਰੁਚੀ ਸੀ। ਦੋ ਰਚਨਾਵਾਂ—'ਸ਼ਿੰਗਾਰ ਬਤੀਸੀ', ਅਤੇ 'ਸ਼ਿੰਗਾਰ ਲਤਿਕਾ'—ਮਸ਼ਹੂਰ ਹਨ।

(ਖ) ਪ੍ਰਬੰਧ ਕਾਵਿਕਾਰ

ਸੂਦਨ: ਭਰਤਪੁਰ ਦੇ ਮਹਾਰਾਜ ਸੁਜਾਨ ਸਿੰਘ (ਉਪਨਾਮ ਸੂਰਜ ਮਲ) ਕੋਲ ਰਹਿੰਦੇ ਸਨ। ਉਸੇ ਦੇ ਯਸ਼ਗਾਨ ਲਈ 'ਸੁਜਾਨ ਚਰਿਤ੍ਰ' ਲਿਖਿਆ, ਜਿਸ ਵਿਚ ਆਪਣੇ ਰਾਜੇ ਦੇ ਬਲ-ਪਰਾਕ੍ਰਮ ਦੀ ਖੂਬ ਤਾਰੀਫ਼ ਕੀਤੀ ਗਈ ਹੈ। ਸੁਜਾਨ ਇਕ ਸੱਚਾ ਵੀਰ ਚਰਿਤ੍ਰਨਾਇਕ ਸੀ।

ਗੋਕੁਲਨਾਥ, ਗੋਪੀ ਨਾਥ ਅਤੇ ਮਣਿ ਦੇਵ: ਇਨ੍ਹਾਂ ਤਿੰਨਾਂ ਨੇ ਮਿਲਕੇ 'ਮਹਾ-ਭਾਰਤ' ਅਤੇ 'ਹਰਿਵੰਸ਼ ਪੁਰਾਣ' ਦਾ ਪਦ-ਅਨੁਵਾਦ ਬਹੁਤ ਹੀ ਸਰਸ ਤੇ ਮਿੱਠੀ ਭਾਸ਼ਾ ਵਿਚ ਕੀਤਾ। ਸ਼ੁਕਲ ਜੀ ਲਿਖਦੇ ਹਨ—"ਕਥਾ-ਪ੍ਰਬੰਧ ਦਾ ਏਡਾ ਵੱਡਾ ਕਾਵਿ ਹਿੰਦੀ ਸਾਹਿੱਤ ਵਿਚ ਦੂਜਾ ਨਹੀਂ ਬਣਿਆ। ਇਹ ਲਗਭਗ ਦੋ ਹਜ਼ਾਰ ਪੰਨਿਆਂ ਵਿਚ ਮੁੱਕਿਆ ਹੈ।" ਗੋਕਲ ਨਾਥ ਨੇ ਹੋਰ ਵੀ ਬਹੁਤ ਸਾਰੇ ਗ੍ਰੰਥਾਂ ਦੀ ਰਚਨਾ ਕੀਤੀ ਹੈ ਜਿਨ੍ਹਾਂ ਵਿਚ ਅਲੰਕਾਰ-ਗ੍ਰੰਥ 'ਚੇਤਚੰਦ੍ਰਿਕਾ' ਅਤੇ ਅਧਿਆਤਮ ਰਾਮਾਇਣ ਦਾ 'ਸੀਤਾ-ਰਾਮ ਗੁਣਾ-ਰਣਵ' ਨਾਮ ਹੇਠ ਪਦ-ਅਨੁਵਾਦ ਖਾਸ ਤੌਰ ਤੇ ਉਲੇਖ ਯੋਗ ਹਨ।

ਮਧੂਸੂਦਨ ਦਾਸ : ਰਾਮ ਕਾਵਿ ਦੇ ਕਵੀ, ਤੁਲਸੀ ਦੇ 'ਰਾਮਚਰਿਤਮਾਨਸ' ਦੀ ਸ਼ੈਲੀ ਤੇ ਸੈਲੀ ਵਿਚ ਇਕ ਬਹੁਤ ਸੁੰਦਰ ਪ੍ਰਬੰਧ-ਕਾਵਿ ਦੀ ਰਚਨਾ ਕੀਤੀ ਜਿਸਦਾ ਨਾਮ 'ਰਾਮ ਸੁਮੇਧ' ਹੈ। "ਇਨ੍ਹਾਂ ਦੀ ਪ੍ਰਬੰਧ ਕੁਸਲਤਾ, ਕਵਿਤ੍ਰ-ਸ਼ਕਤੀ ਅਤੇ ਭਾਸ਼ਾ ਦੀ ਸ਼ਿਸ਼ਟਤਾ ਤਿੰਨੇ ਉੱਚਕੋਟਿ ਦੇ ਹਨ।" ਤੁਲਸੀ ਨਾਲ ਇਸ ਕਦਰ ਸਮਾਨਤਾ ਹੈ ਕਿ ਪਛਾਣ ਨਹੀਂ ਸਕਦੇ। ਨਮੂਨਾ ਦੇਖੋ :

ਸਿਯ ਰਘੁਪਤਿ ਪਦ ਕੰਜ ਪੁਨੀਤਾ। ਪ੍ਰਥਮਹਿੰ ਬੰਦਨ ਕਰੌ ਸਪ੍ਰੀਤਾ ॥
ਮ੍ਰਿਦੁ ਮੰਜਲ ਸੁੰਦਰ ਸਬ ਭਾਤੀ। ਸਸਿਕਰ-ਸਰਿਸ ਸੁਭਗ ਨਖ ਪਾਤੀ ॥

(ਗ) ਨੀਤੀ-ਰਚਨਾਕਾਰ

ਰਾਮ ਚੰਦ੍ਰ ਸੁਕਲ ਅਨੁਸਾਰ ਅਜਿਹੀ ਰਚਨਾ ਕਰਨ ਵਾਲਿਆਂ ਨੂੰ ਅਸੀਂ 'ਕਵੀ' ਨ ਕਹਿਕੇ 'ਸੂਕਤੀਕਾਰ' ਆਖਾਂਗੇ। ਰੀਤੀਕਾਲ ਵਿਚ ਵ੍ਰਿੰਦ, ਗਿਰਿਧਰ, ਘਾਘ ਅਤੇ ਵੈਤਾਲ ਵਧੀਆ ਸੂਕਤੀਕਾਰ ਹੋਏ ਹਨ।"

ਵ੍ਰਿੰਦ : ਇਸ ਕਵੀ ਦੀ ਰਚਨਾ ਵਿਚ ਸੁਚੱਜਾ ਜੀਵਨ ਜੀਊਣ, ਮਨੁਖਾ ਜਨਮ ਅਨੁਸਾਰ ਸਦਗੁਣ ਅਪਣਾਉਣ ਉਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ। 'ਵ੍ਰਿੰਦ ਸਤਸਈ' ਬਹੁਤ ਹੀ ਮਸਹੂਰ ਤੇ ਲੋਕ-ਪ੍ਰਿਯ ਨੀਤੀ ਗ੍ਰੰਥ ਹੈ ਜਿਸ ਵਿਚ ਸੱਤ ਸੌ ਦੋਹੇ ਸ਼ਾਮਲ ਹਨ। ਨਮੂਨਾ :

ਭਲੋ ਬੁਰੋ ਸਬ ਏਕ ਸਮ, ਜੌ ਲੌਂ ਬੋਲਤ ਨਾਹਿੰ।
ਜਾਨਿ ਪਰਤ ਹੈ ਕਾਗ ਪਿਕ, ਰਿਤੁ ਬਸੰਤ ਕੇ ਮਾਹਿੰ।

ਗਿਰਧਰ ਕਵਿਰਾਜ : 'ਸ਼ਿਵ ਸਿੰਘ ਸਰੋਜ' ਅਨੁਸਾਰ ਜਨਮ ਸੰਵਤ 1770 ਹੈ, ਪੰਜਾਬ ਦੇ ਜਲੰਧਰ ਜ਼ਿਲੇ ਦੇ ਜੰਮਪਲ ਸਨ। ਪੰਜਾਬ ਦੇ ਘਰ-ਘਰ ਵਿਚ ਇਨ੍ਹਾਂ ਦੀਆਂ ਰਚਨਾਵਾਂ ਦੀ ਗੂੰਜ ਹੁਣ ਤਕ ਵੀ ਪੈਂਦੀ ਹੈ। ਇਨ੍ਹਾਂ ਦੇ ਕੁੰਡਲੀਏ ਦੀ ਸੈਲੀ ਤੇ ਹੁਣ ਤਕ ਵੀ ਬਹੁਤ ਸਾਰੇ ਕੁੰਡਲੀਏ ਰਚੇ ਜਾ ਰਹੇ ਹਨ। ਦੁਨੀਆਦਾਰੀ, ਦੋਸਤੀ, ਰਾਜਾ ਤੇ ਪਰਜਾ ਦਾ ਪਰਸਪਰ ਵਿਵਹਾਰ, ਘਰ-ਪਰਿਵਾਰ ਦਾ ਸੰਬੰਧ, ਲਾਠੀ, ਸੱਪ ਆਦਿ ਵਿਵਿਧ ਵਿਸ਼ਿਆਂ ਤੇ ਆਪ ਨੇ ਬਹੁਤ ਹੀ ਸਾਊ ਤੇ ਨੀਤੀ ਭਰੇ ਸੁਝਾਊ ਕੁੰਡਲੀਏ ਸਿਰਜੇ ਹਨ। ਨਮੂਨਾ :

ਸਾਈਂ ਇਸ ਸੰਸਾਰ ਮੇਂ ਮਤਲਬ ਕੋ ਵਯਵਹਾਰ।
ਜਬ ਲਗ ਪੈਸਾ ਗਾਂਠ ਮੇਂ ਤਬ ਲਗ ਤਾਕੋ ਯਾਰ।
ਤਬ ਲਗ ਤਾਕੋ ਯਾਰ ਯਾਰ ਸੰਗ ਹੀ ਸੰਗ ਡੋਲੇ।
ਪੈਸਾ ਰਹਾ ਨ ਪਾਸ ਯਾਰ ਮੁਖ ਸੇ ਨਹੀਂ ਬੋਲੇ।
ਕਹਿ ਗਿਰਧਰ ਕਵਿਰਾਇ ਜਗਤ ਇਹ ਲੇਖਾ ਭਾਈ।
ਕਰਤ ਬੇਗਰਜ਼ੀ ਪ੍ਰੀਤ ਯਾਰ ਬਿਰਲਾ ਕੋਈ ਸਾਈਂ ॥

(ਘ) ਭਗਤੀ ਭਾਵ ਦੇ ਕਵੀ

ਪਲਟੂ ਸਾਹਿਬ : ਇਹ ਇਕ ਗ੍ਰਿਹਸਥੀ ਬਣੀਆ ਸਾਧੂ ਸਨ । ਪਹਿਲਾ ਬਾਬਾ ਜਨਕੀ ਦਾਸ ਤੋਂ ਉਪਦੇਸ਼ ਲਿਆ, ਫਿਰ ਗੋਬਿੰਦ ਜੀ ਤੋਂ । ਆਪ ਫੈਜ਼ਾਬਾਦ ਜ਼ਿਲੇ ਦੇ ਨਗਪੁਰ ਜਲਾਲਪੁਰ ਪਿੰਡ ਦੇ ਨਿਵਾਸੀ ਸਨ । ਇਨ੍ਹਾਂ ਦੇ ਸਿਸ਼ ਭਾਰਤ ਦੇ ਹਰ ਕੋਨੇ ਵਿਚ ਮਿਲ ਜਾਂਦੇ ਹਨ । ਚਮਤਕਾਰ ਬਹੁਤ ਜੁੜੇ ਹੋਏ ਹਨ ਜਿਨ੍ਹਾਂ ਵਿਚੋਂ ਇਕ ਜੀਂਦਾ ਸਾੜ ਦਿੱਤਾ ਜਾਣਾ ਤੇ ਮੁੜ ਜਗਨ ਨਾਥ ਪੁਰੀ ਵਿਖੇ ਜਾ ਕੇ ਪ੍ਰਗਟ ਹੋਣਾ ਹੈ।

ਮਹਾਤਮਾ ਜਗਜੀਵਨ ਸਾਹਿਬ : ਦਾਦੂ ਦਯਾਲ ਦੀ ਸਿਸ਼-ਪਰੰਪਰਾ ਵਿਚੋਂ, ਪਰ ਇਨ੍ਹਾਂ ਤੋਂ ਵੱਖਰਾ 'ਸਤਿਨਾਮੀ' ਸੰਪ੍ਰਦਾਇ ਵੀ ਚੱਲਦਾ ਹੈ। ਗੋਵਿੰਦ ਸਾਹਿਬ, ਭੀਖਾ ਸਾਹਿਬ ਤੇ ਪਲਟੂ ਸਾਹਿਬ ਇਨ੍ਹਾਂ ਦੀ ਹੀ ਸ਼ਿਸ਼-ਪਰੰਪਰਾ ਵਿਚੋਂ ਹਨ । ਜਨਮ 1670 ਈ. ਵਿਚ ਸਰਦਹਾ (ਜ਼ਿਲਾ ਬਾਰਾਬੰਕੀ), ਮ੍ਰਿਤੂ 1761 ਈ. ਵਿਚ ਕੋਟਵਾ ਵਿਚ । ਪ੍ਰਥਮ ਗ੍ਰੰਥ, 'ਗਿਆਨ ਪ੍ਰਕਾਸ਼'; ਸ਼ਬਦਸਾਗਰ, ਆਗਮਪੱਧਤੀ, ਮਹਾਪ੍ਰਲਯ, ਪ੍ਰੇਮਗ੍ਰੰਥ ਅਤੇ ਅਘ-ਵਿਨਾਸ਼ ਇਨ੍ਹਾਂ ਦੇ ਹੋਰ ਲਿਖੇ ਗ੍ਰੰਥ ਦੱਸੇ ਜਾਂਦੇ ਹਨ । ਬੜੇ ਪਹੁੰਚੇ ਹੋਏ ਮਹਾਤਮਾ ਸਨ ।

ਯਾਰੀ ਸਾਹਿਬ : ਸੰਮਤ 1725 ਤੋਂ 1780 ਵਿਚਕਾਰ ਦਿੱਲੀ ਵਿਚ ਨਿਵਾਸ ਕਰਦੇ ਦੱਸੇ ਜਾਂਦੇ ਹਨ । ਮੁਸਲਮਾਨ ਸੰਤ ਸਨ ਤੇ ਬੀਰੂ ਸਾਹਿਬ ਨੂੰ ਗੁਰੂ ਧਾਰ ਕੇ ਉਨ੍ਹਾਂ ਦੀ ਸੇਵਾ ਵਿਚ ਹੀ ਲੀਨ ਰਹਿੰਦੇ ਸਨ । ਬਹੁਤ ਉੱਚੀ ਗਤੀ ਵਾਲੇ ਸੰਤ ਸਨ, ਪ੍ਰਭੂ-ਪਿਆਰ ਹਰ ਪੰਗਤੀ ਵਿਚੋਂ ਟਪਕਦਾ ਹੈ ।

ਮਹਾਰਾਜ ਵਿਸ਼ਵ ਨਾਥ ਸਿੰਘ : 1778-1797 ਵਿਕ੍ਰਮੀ ਤਕ ਰੀਵਾ ਦੀ ਗੱਦੀ ਤੇ ਰਹੇ । ਬਹੁਤ ਵਧੀਆ ਕਵੀ ਤੇ ਭਗਤ-ਆਤਮਾ ਸਨ । ਵਿਸ਼ਵਾਸ ਪਖੋਂ ਰਾਮ ਭਗਤ ਸਨ, ਪਰ ਰਾਜ ਦੀ ਪਰੰਪਰਾ ਅਨੁਸਾਰ ਨਿਰਗੁਣ ਸੰਤ ਮਤ ਲਈ ਵੀ ਆਦਰ ਭਰਿਆ ਥਾਂ ਸੀ । ਕਬੀਰ-ਬੀਜਕ ਦਾ ਟੀਕਾ ਕੀਤਾ, ਪਰ ਢੁਕਾਇਆ ਸਗੁਣ ਰਾਮ ਤੇ ਹੈ। 'ਆਨੰਦ ਰਘੁਨੰਦਨ ਨਾਟਕ' ਆਪ ਦਾ ਹੀ ਬ੍ਰਜ ਭਾਸ਼ਾ ਵਿਚ ਲਿਖਿਆ ਹਿੰਦੀ ਦਾ ਪਹਿਲਾ ਨਾਟਕ ਹੈ । ਭਾਸ਼ਾ ਸੁਥਰੀ ਤੇ ਸਪਸ਼ੱਟ ਹੈ, ਉਪਦੇਸ਼ ਦੀ ਰੁਚੀ ਪ੍ਰਧਾਨ ਹੈ ।

ਭਗਤ ਨਾਗਰੀ ਦਾਸ ਜੀ : ਅਸਲ ਨਾਮ ਮਹਾਰਾਜਾ ਸਾਵੰਤ ਸਿੰਘ, ਕ੍ਰਿਸ਼ਣ ਗੜ੍ਹ ਨਰੇਸ਼, ਜਨਮ ਸੰਮਤ 1756. । ਦਿੱਲੀ ਦਰਬਾਰ ਨਾਲ ਮੇਲ । ਘਰੇਲੂ ਧੰਧਿਆਂ ਵਿਚ ਰੁੱਝੇ ਰਹੇ । ਵਿਰਕਤ ਹੋ ਕੇ ਵ੍ਰਿੰਦਾਵਨ ਚਲੇ ਗਏ । ਇਨ੍ਹਾਂ ਦੇ ਲਿਖੇ 73 ਗ੍ਰੰਥ ਦਸੇ ਜਾਂਦੇ ਹਨ ਜਿਨ੍ਹਾਂ ਵਿਚ ਕ੍ਰਿਸ਼ਣ ਲੀਲਾ ਨਾਲ ਸੰਬੰਧਿਤ ਵੱਖ-ਵੱਖ ਪ੍ਰਸੰਗ ਹਨ । 'ਲੰਮੀ ਸੂਚੀ ਦੇਖ ਕੇ ਜਾਣ ਲੈਣਾ ਚਾਹੀਦਾ ਹੈ ਕਿ ਇਹ ਨਾਮ ਭਿੰਨ-ਭਿੰਨ ਪ੍ਰਸੰਗਾਂ ਤੇ ਵਿਸ਼ਿਆ ਦੇ ਕੁਝ ਪਦਾਂ ਵਿਚ ਵਰਣਨ ਹਨ, ਜਿਨ੍ਹਾਂ ਨੂੰ ਜੇ ਇਕੱਤਰ ਕਰੀਏ ਤਾਂ 5 ਜਾਂ 7 ਚੰਗੇ ਆਕਾਰ ਦੀਆਂ ਪੁਸਤਕਾਂ ਵਿਚ ਆ ਜਾਣਗੇ ।"

ਸ੍ਰੀ ਹਠੀ ਜੀ : ਹਿਤ ਹਰਿਵੰਸ਼ ਜੀ ਦੀ ਸ਼ਿਸ਼-ਪਰੰਪਰਾ ਵਿਚ ਵਧੀਆ ਸਾਹਿੱਤ-ਕਾਰ ਤੇ ਕਲਾਕਾਰ ਹੋਏ ਹਨ । ਰਾਧਾ ਜੀ ਦੇ ਵਿਸ਼ੇਸ਼ ਭਗਤ ਸਨ । 'ਰਾਧਾ ਸੁਧਾਸ਼ਤਕ' ਇਨ੍ਹਾਂ ਦੀ ਪ੍ਰਸਿੱਧ ਰਚਨਾ ਹੈ ।

ਬ੍ਰਜਵਾਸੀ ਦਾਸ : (ਵ੍ਰਿੰਦਾਵਨ ਨਿਵਾਸੀ, 'ਬ੍ਰਜਵਿਲਾਸ' ਦੇ ਰਚੈਤਾ, ਵਲੱਭ ਦੇ ਪੈਰੋਕਾਰ) ਅਤੇ ਲਲਕਦਾਸ ਇਸ ਕਾਲ ਦੇ ਹੋਰ ਭਗਤ ਕਵੀ ਹਨ।

(ਙ) ਵੀਰ ਰਸ ਦੇ ਕਵੀ

ਇਸ ਕਾਲ ਦੇ ਜਿਨ੍ਹਾਂ ਕਵੀਆਂ ਦਾ ਨਾਂ ਵੀਰ-ਕਾਵਿ ਦੇ ਕਵੀਆਂ ਦੇ ਰੂਪ ਵਿਚ ਲਿਆ ਜਾਂਦਾ ਹੈ, ਉਨ੍ਹਾਂ ਵਿਚੋਂ ਬਹੁਤੇ ਸ਼ੁੱਧ ਵੀਰ-ਰਸ ਦੇ ਕਵੀ ਨਹੀਂ ਸਨ। ਇਨ੍ਹਾਂ ਕਵੀਆਂ ਵਿਚ ਮਤਿਰਾਮ, ਪਦਮਾਕਰ, ਸ੍ਰੀਧਰ (ਕਰਤਾ ਜੰਗਨਾਮਾ), ਬਨਵਾਰੀ, ਗੁਰੂ ਗੋਬਿੰਦ ਸਿੰਘ, ਲਾਲ ਕਵੀ (ਕਰਤਾ 'ਛਤ੍ਰਪ੍ਰਕਾਸ਼') ਜੋਧ ਰਾਜ (ਕਰਤਾ 'ਹੱਮੀਰ ਰਾਸੋ') ਅਤੇ ਭੂਸ਼ਣ ਆਦਿ ਨੇ ਵੀਰ-ਰਸ ਨਾਲ ਸੰਬੰਧਿਤ ਕਾਵਿ ਦੀ ਰਚਨਾ ਕੀਤੀ ਹੈ। ਇਨ੍ਹਾਂ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਭੂਸ਼ਣ ਨੂੰ ਛੱਡ ਕੇ ਬਾਕੀ ਸਭ ਨੂੰ ਰੀਤੀਕਾਲ ਦੀ ਸ਼ਿੰਗਾਰ ਦੀ ਪ੍ਰਧਾਨਤਾ ਅਤੇ ਕਾਵਿ-ਚਮਤਕਾਰ ਦੀ ਪ੍ਰਵ੍ਰਿੱਤੀ ਨੇ ਪ੍ਰਭਾਵਿਤ ਕੀਤਾ ਸੀ। ਇਸ ਸਮੇਂ ਦੇ ਕੇਵਲ ਦੋ ਕਵੀ ਹੀ ਹਨ ਜਿਨ੍ਹਾਂ ਨੇ ਸ਼ੁੱਧ ਵੀਰ-ਰਸ ਦੀ ਰਚਨਾ ਕੀਤੀ ਹੈ। ਇਨ੍ਹਾਂ ਦੋਹਾਂ ਕਵੀਆਂ ਬਾਰੇ ਡਾ: ਮਹੀਪ ਸਿੰਘ ਦੇ ਵਿਚਾਰ ਹਨ—ਭੂਸ਼ਣ ਦਾ ਮਹੱਤਵ ਇਸ ਦ੍ਰਿਸ਼ਟੀ ਤੋਂ ਸਭ ਤੋਂ (ਗੁਰੂ ਗੋਬਿੰਦ ਸਿੰਘ ਨੂੰ ਛੱਡ ਕੇ) ਵਧੇਰੇ ਹੈ। ਹਿੰਦੀ ਵਿਚ ਵੀਰ-ਰਸ ਦੇ ਮੋਢੀ ਕਵੀ ਦੇ ਰੂਪ ਵਿਚ ਉਨ੍ਹਾਂ ਦੀ ਪੈਂਠ ਹੈ। ਆਪਣੇ ਯੁਗ ਦੇ ਆਦਰਸ਼ ਪੁਰਸ਼ ਨੂੰ ਉਨ੍ਹਾਂ ਨੇ ਆਪਣਾ ਆਸਰੇ-ਦਾਤਾ ਚੁਣਿਆ। ਘੋਰ ਸ਼ਿੰਗਾਰ ਅਤੇ ਖੁਸ਼ਾਮਦੀ ਯੁਗ ਵਿਚ ਵੀਰ-ਰਸ ਦੀ ਅਦੁੱਤੀ ਕਵਿਤਾ ਦੀ ਸਿਰਜਨਾ ਉਨ੍ਹਾਂ ਨੇ ਕੀਤੀ। ਇਹ ਸੱਚ ਹੈ ਕਿ ਭੂਸ਼ਣ ਨੇ ਆਪਣੇ ਆਸਰੇ ਦਾਤਾ ਦੀ ਅਤਿ-ਕਥਨੀ ਭਰੀ ਪ੍ਰਸ਼ੰਸਾ ਕੀਤੀ ਅਤੇ ਉਸ ਤੋਂ ਖਾਸਾ ਧਨ ਵੀ ਪ੍ਰਾਪਤ ਕੀਤਾ ਪਰ ਉਨ੍ਹਾਂ ਦਾ ਆਸਰਾ-ਦਾਤਾ ਉਸ ਯੁਗ ਦਾ ਇਕ ਨੇਤਾ ਸੀ ਅਤੇ ਉਸਦੇ ਆਦਰਸ਼ ਵੀ ਲੋਕ ਮੰਗਲਕਾਰੀ ਸਨ, ਇਸ ਲਈ ਉਹ ਪ੍ਰਸ਼ੰਸਾ ਜੀਵਨ ਵਿਚ ਉਚੇ ਤੋਂ ਉਚੇ ਭਾਵਾਂ ਦੀ ਪੈਂਠ ਜਮਾਉਣ ਵਾਲੀ ਸਾਬਤ ਹੋਈ।"

"ਪਰੰਤੂ ਗੁਰੂ ਗੋਬਿੰਦ ਸਿੰਘ ਦਾ ਮਹੱਤਵ ਸਭ ਆਸਰਾ-ਪ੍ਰਾਪਤ ਕਵੀਆਂ ਨਾਲੋਂ ਬਿਲਕੁਲ ਵੱਖਰਾ ਹੈ। ਹਿੰਦੀ ਵਿਚ ਵੀਰ-ਰਸ ਦੇ ਉਹ ਇਕ-ਮਾਤਰ ਕਵੀ ਹਨ ਜਿਨ੍ਹਾਂ ਦੀਆਂ ਰਚਨਾਵਾਂ ਵਿਚ ਕੋਈ ਸੰਸਾਰੀ ਲੋਭ ਨਹੀਂ ਹੈ, ਜਿਨ੍ਹਾਂ ਨੇ ਕਿਸੇ ਆਸਰੇ-ਦਾਤਾ ਨੂੰ ਖੁਸ਼ ਨਹੀਂ ਕਰਨਾ, ਜਿਨ੍ਹਾਂ ਆਪਣੀ ਕਵਿਤ੍ਰ-ਸ਼ਕਤੀ ਦੀ ਵਰਤੋਂ ਰੋਜ਼ੀ ਕਮਾਉਣ ਲਈ ਨਹੀਂ ਕਰਨੀ। ਸਾਹਿੱਤ-ਰਚਨਾ ਲਈ ਉਨ੍ਹਾਂ ਦੀ ਇਕੋ ਇਕ 'ਵਾਸਨਾ' 'ਧਰਮ ਯੁੱਧ ਕਾ ਚਾਵ' ਹੈ। ਉਹ ਉਨ੍ਹਾਂ ਕਵੀਆਂ ਵਿਚੋਂ ਨਹੀਂ ਜੋ ਸੁਰਖਿਅਤ ਥਾਵਾਂ ਤੇ ਬਹਿਕੇ ਵੀਰ-ਰਸ ਭਿੱਜੀਆਂ ਕਿਰਤਾਂ ਦੀ ਰਚਨਾ ਹੋਰਾਂ ਨੂੰ ਯੁੱਧ ਲਈ ਉਤਸਾਹਿਤ ਕਰਨ ਲਈ ਕਰਦੇ ਹਨ। ਉਹ ਹਰ ਛਿਣ :

1. ਜੂਝ ਮਰੌ ਰਨਿ ਮੈਂ ਤਜਿ ਭੈ,
2. ਸਸਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੌ ਕਹਿ ਸਾਚ ਪਤੀਜੈ।
3. ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈਂ ਤਬ ਜੂਝ ਮਰੌ।

ਆਦਿ ਉਦਾਤ ਵੀਰ-ਭਾਵਨਾਵਾਂ ਪ੍ਰਗਟ ਕੀਤਾ ਕਰਦੇ ਸਨ।"[1]

ਗੁਰੂ ਗੋਬਿੰਦ ਸਿੰਘ ਵਰਗੇ ਵੀਰ-ਯੋਧਾ ਤੇ ਯੁੱਧ-ਕਲਾ ਨਿਪੁਣ ਸੰਤ-ਸਿਪਾਹੀ, ਮੌਲਿਕ ਕਵੀ ਨੂੰ ਹਿੰਦੀ ਜਗਤ ਨੇ ਕਦੇ ਬਹੁਤਾ ਮਹੱਤਵ ਨਹੀਂ ਦਿੱਤਾ ਅਤੇ ਉਨ੍ਹਾਂ ਦੀਆਂ ਵੀਰ-ਰਸੀ ਰਚਨਾਵਾਂ ਤੋਂ ਵੀ ਉਹ ਲੋਕ ਅਨਭਿਜ ਹਨ। 'ਦਸਮ ਗ੍ਰੰਥ' ਵਿਚ ਸੰਗ੍ਰਹੀਤ ਆਪਦੀਆਂ ਵੀਰ-ਰਸੀ ਰਚਨਾਵਾਂ ਵਿਚ 'ਚੰਡੀ ਚਰਿਤ੍ਰ' (ਉਕਤਿ ਵਿਲਾਸ),'ਚੰਡੀ ਚਰਿਤ੍ਰ' (ਦੂਜਾ),ਚੌਬੀਸ ਅਵਤਾਰ ਵਿਚੋਂ ਰਾਮਾਵਤਾਰ, ਕ੍ਰਿਸ਼ਨਾਵਤਾਰ,ਬਚਿਤ੍ਰ ਨਾਟਕ, ਆਦਿ ਸ਼ੁੱਧ ਵੀਰ-ਰਸ ਦੀਆਂ ਰਚਨਾਵਾਂ ਹਨ। ਹੋਰ ਰਚਨਾਵਾਂ ਵਿਚ ਵੀ ਸਭ ਤੋਂ ਵਧੇਰੇ ਵੀਰ-ਭਾਵ ਦਾ ਹੀ ਚਿਤ੍ਰਣ ਹੈ। ਪ੍ਰਬੰਧ-ਕਾਵਿ ਰਚਨਾ ਦੀ ਕਲਾ-ਕੁਸ਼ਲਤਾ,ਸ਼ਿੰਗਾਰ-ਰਸ ਦੀ ਪੁਟ ਅਤੇ ਰੀਤੀਕਾਲੀਨ ਰੁਚੀ ਅਨੁਸਾਰ ਸਿਰਜੀ ਉਨ੍ਹਾਂ ਦੀ ਅਲੰਕਾਰ-ਯੋਜਨਾ, ਛੰਦ-ਵਿਧਾਨ, ਉਕਤਿ-ਵਚਿਤ੍ਰਤਾ, ਭਾਸ਼ਾ ਦੀ ਅਮੀਰੀ, ਨੀਤੀ, ਭਗਤੀ ਤੇ ਰਤੀ ਦੇ ਮਿਲਵੇਂ ਜੁਲਵੇਂ ਉਨ੍ਹਾਂ ਦੇ 'ਦਸਮ ਗ੍ਰੰਥ' ਨੂੰ ਹਿੰਦੀ ਸਾਹਿੱਤ ਦਾ ਇਕ ਵੱਡਮੁੱਲਾ ਗ੍ਰੰਥ ਸਾਬਤ ਕਰਦੇ ਹਨ। ਆਚਾਰਯ ਸ਼ੁਕਲ ਨੇ ਪਤਾ ਨਹੀਂ ਕਿਸ ਆਧਾਰ ਤੇ ਗੁਰੂ ਜੀ ਦੀਆਂ ਰਚਨਾਵਾਂ ਦੇ ਨਾਮ ਗਿਣੇ ਹਨ—ਸੁਨੀਤਿ ਪ੍ਰਕਾਸ਼, ਸਰਵ ਲੋਹ ਪ੍ਰਕਾਸ਼, ਪ੍ਰੇਮ ਸੁਮਾਰਗ, ਬੁੱਧੀ ਸਾਗਰ ਅਤੇ ਚੰਡੀ ਚਰਿਤ੍ਰ। ਇਨ੍ਹਾਂ ਵਿਚੋਂ ਕੇਵਲ ਅੰਤਿਮ ਰਚਨਾ ਗੁਰੂ ਜੀ ਦੀ ਹੈ। ਗੁਰੂ ਜੀ ਦੀ ਸਾਰੀ ਬਾਣੀ 'ਦਸਮ ਗ੍ਰੰਥ' ਵਿਚ ਸੰਗ੍ਰਹੀਤ ਹੈ ਜਿਸਦਾ ਪ੍ਰਕਾਸ਼ਿਤ ਆਕਾਰ 1428 ਪੰਨਿਆਂ ਦਾ ਹੈ।

## ਰੀਤੀ-ਕਾਲ ਦਾ ਗੱਦ ਸਾਹਿੱਤ

ਇਸ ਕਾਲ ਵਿਚ ਭਗਤੀ-ਕਾਲ ਨਾਲੋਂ ਵਧੇਰੇ ਗੱਦ-ਰਚਨਾ ਹੋਈ ਹੈ। ਇਸ ਵੇਲੇ ਤਕ ਕਾਵਿ ਦੀ, ਖਾਸ ਕਰਕੇ ਭਗਤੀ-ਪਰਕ ਗ੍ਰੰਥਾਂ ਅਤੇ ਸਿੱਧਾਂਤ-ਗ੍ਰੰਥਾਂ ਤੇ ਰੀਤੀ-ਗ੍ਰੰਥਾਂ ਦੀ ਰਚਨਾ ਵੀ ਕਾਫ਼ੀ ਹੋਈ ਅਤੇ ਸੰਤ, ਗੁਰੂ ਤੇ ਆਚਾਰਯਾਂ ਦੀ ਇਕ ਬਹੁਤ ਵੱਡੀ ਗਿਣਤੀ ਰਚਨਾ ਵੱਲ ਪ੍ਰਵਿਰਤ ਸੀ। ਇਨ੍ਹਾਂ ਸੰਤਾਂ-ਭਗਤਾਂ ਤੇ ਗੁਰੂਆਂ ਵਲੋਂ ਸੂਤਰ ਰੂਪ ਵਿਚ ਪ੍ਰਗਟਾਏ ਸਿੱਧਾਂਤਾਂ ਤੇ ਵਿਚਾਰਾਂ ਦੀ ਵਿਆਖਿਆ ਲਈ ਟੀਕੇ, ਪਰਮਾਰਥ ਤੇ ਗੋਸ਼ਠਾਂ ਰਚੀਆਂ ਗਈਆਂ ਅਤੇ ਉਨ੍ਹਾਂ ਦੇ ਪਰਉਪਕਾਰਾਂ ਦੇ ਸਾਕਿਆਂ ਨੂੰ ਚਿਤਰਨ ਲਈ ਜਨਮ-ਸਾਖੀਆਂ, ਪਰਚੀਆਂ, ਵਾਰਤਾਵਾਂ ਆਦਿ ਦੀ ਵੀ ਲੋੜ ਪਈ ਜਿਸ ਕਾਰਨ ਗੱਦ ਖੇਤਰ ਵਿਚ ਵਧੇਰੇ ਗਤੀਵਿਧੀ ਦਿਸਦੀ ਹੈ। "ਟੀਕੇ ਤੇ ਅਨੁਵਾਦਤ ਰਚਨਾਵਾਂ ਦੀ ਗਿਣਤੀ ਇਸ ਕਾਲ ਵਿਚ ਵਧੇਰੇ ਹੈ, ਪਰੰਤੂ ਮੌਲਿਕ ਲਲਿਤ ਗੱਦ ਦੀ ਗਿਣਤੀ ਵੀ ਘਟ ਨਹੀਂ। ਇਸ ਵੇਲੇ ਦੀਆਂ ਪ੍ਰਮੁੱਖ ਗੱਦ-ਵਿਧਾਵਾਂ ਹਨ—ਕਥਾ-ਕਹਾਣੀ, ਵਾਰਤਾ, ਵਾਤ, ਵਰਣਨ, ਚਰਿਤ੍ਰ, ਵਚਨਿਕਾ, ਦਵਾਵੈਤ, ਸਲੋਕਾ, ਵਚਨਾਮ੍ਰਿਤ (ਪ੍ਰਵਚਨ), ਗੋਸਟ, ਜਨਮਸਾਖੀ, ਪਰਚੀਆਂ, ਜੀਵਨੀ, ਨਾਟਕ, ਖ੍ਯਾਤ ਪੀੜ੍ਹੀ, ਵਿਗਤ ਵੰਸ਼ਾਵਲੀ, ਪੱਟਾਵਲੀ, ਪਤ੍ਰ (ਮੌਲਿਕ ਰੂਪ) ਅਤੇ ਬਾਲਾਵਬੋਧ, ਟੀਕਾ, ਟਿੱਪਣ, ਭਾਸ਼ਾ, ਪਰਮਾਰਥ, ਭਾਵ, ਭਾਵਨਾ, ਵਾਰਤਿਕ (ਵਿਆਖਿਆ-ਅਨੁਵਾਦ)। ਪੁਸਤਕ-ਪਰਿਚਯ, ਨਿਬੰਧਾਤਮਕ ਰਚਨਾਵਾਂ ਅਤੇ ਜੀਵਨੀ ਸ਼ੈਲੀ ਦੀਆਂ ਰਚਨਾਵਾਂ ਵੀ ਪ੍ਰਾਪਤ ਹਨ।

1. 'ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ', ਨੈਸ਼ਨਲ ਪਬਲਿਸ਼ਿੰਗ ਹਾਊਸ, ਪੰ. 341-42

ਸ਼ਿਲਾਲੇਖਾ ਕੰਧ-ਚਿੱਤਰਾਂ ਅਤੇ ਕਾਗਜ਼-ਪੱਤਰਾਂ ਦੇ ਰੂਪ ਵਿਚ ਵੀ ਗੱਦ ਦੇ ਨਮੂਨੇ ਪ੍ਰਾਪਤ ਹਨ। ਇਨ੍ਹਾਂ ਤੋਂ ਛੁੱਟ ਉਨ੍ਹੀਵੀਂ ਸਦੀ ਦੇ ਪਹਿਲੇ ਚਰਣ ਤੋਂ ਪਾਠ-ਪੁਸਤਕਾਂ ਅਤੇ ਸਮਾਚਾਰ-ਪੱਤਰਾਂ ਦਾ ਆਰੰਭ ਹੋਇਆ। ਸੁਤੰਤਰ ਗ੍ਰੰਥਾਂ ਤੋਂ ਛੁੱਟ ਪੱਦ-ਪ੍ਰਧਾਨ ਰੀਤੀ-ਗ੍ਰੰਥਾਂ ਅਤੇ ਹੋਰ ਪੱਦ-ਗ੍ਰੰਥਾਂ ਵਿਚੋਂ ਵਾਤ, ਵਚਨਿਕਾ, ਵਾਰਤਾ, ਚਰਚਾ ਤਿਲਕ, ਆਦਿ ਸਿਰਲੇਖਾਂ ਹੇਠ ਇਧਰ-ਉਧਰ ਟਿੱਪਣੀ ਰੂਪ ਵਿਚ ਗੱਦ ਦੀ ਵਰਤੋਂ ਹੋਈ। ਇਸ ਵੇਲੇ ਦੇ ਗੱਦ ਦੇ ਵਿਸ਼ੇ ਹਨ—ਧਰਮ, ਦਰਸ਼ਨ, ਅਧਿਆਤਮ, ਇਤਿਹਾਸ, ਭੂਗੋਲ, ਚਿਕਿਤਸਾ, ਜੋਤਿਸ਼, ਕਾਵਿ-ਸ਼ਾਸਤਰ, ਸ਼ਗਨ-ਸ਼ਾਸਤਰ, ਪ੍ਰਸ਼ਨ-ਸ਼ਾਸਤਰ, ਸਮੁਦ੍ਰਿਕ, ਗਣਿਤ ਅਤੇ ਵਿਆਕਰਣ।"[1]

ਰੀਤੀਕਾਲ ਦੇ ਗੱਦ ਵਿਚ ਵੱਲਭ ਸੰਪ੍ਰਦਾਇ ਦੀਆਂ ਦੋ ਪ੍ਰਧਾਨ ਪੁਸਤਕਾਂ 'ਚੌਰਾਸੀ ਵੈਸ਼ਣਵੋਂ ਕੀ ਵਾਰਤਾ', ਅਤੇ 'ਦੋ ਸੌ ਬਾਵਨ ਵੈਸ਼ਨਵੋਂ ਕੀ ਵਾਰਤਾ' ਵਧੇਰੇ ਮਸ਼ਹੂਰ ਹਨ ਜੋ 17ਵੀਂ ਸਦੀ ਦੇ ਦੂਜੇ ਅੱਧ ਦੀਆਂ ਰਚਨਾਵਾਂ ਹਨ। ਬ੍ਰਜਭਾਸ਼ਾ ਦੇ ਪੁਰਾਣੇ ਗੱਦ ਦੀਆਂ ਇਹ ਬਹੁ-ਚਰਚਿਤ ਪੁਸਤਕਾਂ ਹਨ।

ਇਸ ਤੋਂ ਛੁੱਟ ਸ੍ਰੀ ਨਾਰਾਇਣ ਦਾਸ ਜੀ ਨਾਭਾ ਸੁਆਮੀ ਨੇ 'ਅਸ਼ਟਯਾਮ' ਨਾਮੀ ਇਕ ਪੁਸਤਕ ਸੰਮਤ 1660 (1503 ਈ.) ਵਿਚ ਲਿਖੀ, ਸੰਮਤ 1680 ਵਿਚ ਬੈਕੁੰਠਮਣਿ ਸ਼ੁਕਲ ਨੇ 'ਅਗਹਨ ਮਾਹਾਤਮ੍ਯ' ਅਤੇ 'ਵੈਸ਼ਾਖ ਮਾਹਾਤਮ੍ਯ' ਲਿਖੇ, ਇਕ ਕਿਸੇ ਅਗਿਆਤ ਲੇਖਕ ਦਾ ਲਿਖਿਆ 'ਨਾਸਿਕੇਤੋਪਾਖਿਆਨ' ਮਿਲਦਾ ਹੈ, ਸੂਰਤਿ ਮਿਸ਼ਰ ਨੇ ਸੰਮਤ 1767 ਵਿਚ 'ਬੈਤਾਲਪਚੀਸੀ' ਲਿਖੀ, ਇਸੇ ਤਰ੍ਹਾਂ ਲਾਲਾ ਹੀਰਾ ਲਾਲ ਨੇ ਸੰਮਤ 1852 ਵਿਚ 'ਆਈਨ ਏ ਅਕਬਰੀ ਕੀ ਭਾਸ਼ਾ ਵਚਨਿਕਾ' ਪੁਸਤਕ ਲਿਖੀ। ਇਹ ਸਭ ਪੁਸਤਕਾਂ ਬ੍ਰਜ ਭਾਸ਼ਾ ਗੱਦ ਦੀਆਂ ਹਨ।

ਖੜੀ ਬੋਲੀ ਵਿਚ ਸਭ ਤੋਂ ਮਹੱਤਵਪੂਰਨ ਰਚਨਾ ਰਾਮਪ੍ਰਸਾਦ ਨਿਰੰਜਨੀ ਦੀ ਲਿਖੀ 'ਭਾਸ਼ਾ ਯੋਗਵਾਸ਼ਿਸ਼ਟ' ਹੈ, ਸ਼ੁਕਲ ਜੀ ਅਨੁਸਾਰ "ਹੁਣ ਤਕ ਪਾਈਆਂ ਗਈਆਂ ਪੁਸਤਕਾਂ ਵਿਚ ਇਹੋ 'ਯੋਗਵਾਸ਼ਿਸ਼ਟ' ਹੀ ਸਭ ਤੋਂ ਪੁਰਾਣਾ ਹੈ, ਜਿਸ ਵਿਚ ਗੱਦ ਆਪਣੇ ਮੰਜੇ ਹੋਏ ਰੂਪ ਵਿਚ ਦਿਖਾਈ ਪੈਂਦਾ ਹੈ। ਇਸ ਲਈ ਜਦ ਤਕ ਹੋਰ ਕੋਈ ਪੁਸਤਕ ਇਸਤੋਂ ਪੁਰਾਣੀ ਨ ਮਿਲੇ ਉਦੋਂ ਤਕ ਇਸੇ ਨੂੰ ਮਾਂਜੀ ਹੋਈ ਗੱਦ ਦੀ ਪਹਿਲੀ ਪੁਸਤਕ ਅਤੇ ਰਾਮ ਪ੍ਰਸਾਦ ਨਿਰੰਜਨੀ ਨੂੰ ਪਹਿਲਾ ਸਿਆਣਾ ਗੱਦ-ਲੇਖਕ ਮੰਨ ਸਕਦੇ ਹਾਂ।"

ਇਸ ਪਿਛੋਂ ਸੰਮਤ 1818 ਦੀ ਪੰ. ਦੌਲਤਰਾਮ ਦੀ 'ਪਦਮ ਪੁਰਾਣ' (ਹਰਿਸੈਣ ਜੈਨ ਕ੍ਰਿਤ) ਦਾ ਭਾਸ਼ਾ ਅਨੁਵਾਦ, 'ਰਾਣੀ ਕੇਤਕੀ ਕੀ ਕਹਾਣੀ' (ਇੰਸ਼ਾ ਅੱਲਾ ਖਾਂ), ਪ੍ਰੇਮ ਸਾਗਰ (ਲੱਲੂ ਲਾਲ ਗੁਜਰਾਤੀ), ਨਾਸਿਕੇਤੋਪਾਖਿਆਨ (ਸਦਲ ਮਿਸ਼ਰ) ਪੁਸਤਕਾਂ ਖੜੀ ਬੋਲੀ ਗੱਦ ਦੀਆਂ ਹੋਰ ਮਹੱਤਵਪੂਰਨ ਪੁਸਤਕਾਂ ਹਨ। ਇਨ੍ਹਾਂ ਤੋਂ ਛੁੱਟ 'ਏਕਾਦਸ਼ੀ ਮਹਿਮਾ', ਸੀਧਾ ਰਾਸਤਾ, ਫਰਸਨਾਮਾ, ਬਾਜਨਾਮਾ, ਸ਼ਕੁਨਾਵਲੀ, ਹਕੀਕਤ, ਦਵਾਦ੍ਰਿਤ

1. ਡਾ. ਪ੍ਰੇਮ ਪ੍ਰਕਾਸ਼ ਗੌਤਮ, ਹਿੰਦੀ ਸਾਹਿਤਯ ਕਾ ਇਤਿਹਾਸ, (ਸੰਪਾਦਕ ਨਗੇਂਦ੍ਰ) ਪੰ. 412

(ਨਰਸਿੰਘ ਦਾਸ ਗੌੜ), ਜਿਨਸੁਖਸੂਰਿ ਮਜਲਸ, ਲਖਪਤ ਦਰ ਵ੍ਰੈਤ, ਮੰਡੋਵਰ ਕਾ ਵਰਣਨ, ਵਿਸ਼ਵਾਤੀਤ ਵਿਲਾਸ ਨਾਟਕ, ਸੁਰਾਸੁਰ ਨਿਰਣਯ (ਮੁੰਸ਼ੀ ਸਦਾਸੁਖ ਰਾਇ), ਗੋਸਟ ਗੁਰੂ ਮਿਹਰਵਾਨੁ (ਹਰਿ ਜੀ), ਚਕੱਤਾ ਦੀ ਪਾਤਸ਼ਾਹੀ ਕੀ ਪਰੰਪਰਾ, ਮੋਕਸ਼ਮਾਰਗ ਪ੍ਰਕਾਸ਼ (ਟੋਡਰਮਲ ਜੈਨ), ਚਿਤ-ਵਿਲਾਸ (ਦੀਪ ਚੰਦ ਜੈਨ) ਆਦਿ ਕੁਝ ਹੋਰ ਖੜੀ ਬੋਲੀ ਦੇ ਗੱਦ-ਗ੍ਰੰਥ ਗਿਣਾਏ ਜਾਂਦੇ ਹਨ, ਪਰੰਤੂ ਇਨ੍ਹਾਂ ਵਿਚੋਂ ਨਿਰੰਜਨੀ ਦਾ 'ਯੋਗ-ਵਸ਼ਿਸ਼ਟ', ਅਤੇ ਫੋਰਟ ਵਿਲੀਅਮ ਕਾਲਜ ਦੇ ਜਾਨ ਗਿਲ ਕ੍ਰਾਈਸਟ ਅਤੇ ਹੋਰ ਪਾਦਰੀਆਂ ਵਲੋਂ ਪ੍ਰੇਰਿਤ ਖੜੀ ਬੋਲੀ ਦੀਆਂ ਰਚਨਾਵਾਂ ਦਾ ਹੀ ਵਿਸ਼ੇਸ਼ ਮਹੱਤਵ ਹੈ, ਬਾਕੀ ਪੁਸਤਕਾਂ ਜਾਂ ਤਾਂ ਧਾਰਮਿਕ ਤੇ ਸੰਪ੍ਰਦਾਇਕ ਗੇੜ ਵਿਚ ਫਸ ਕੇ ਵਿਸਮ੍ਰਿਤੀ ਦੀ ਸੀਮਾ ਤਕ ਪਹੁੰਚ ਗਈਆਂ ਹਨ ਜਾਂ ਉਨ੍ਹਾਂ ਵਿਚ ਸਾਹਿੱਤਿਕਤਾ ਦੀ ਘਾਟ ਹੀ ਉਨ੍ਹਾਂ ਲਈ ਏਨੀ ਮਾਰੂ ਸਿੱਧ ਹੋਈ ਹੈ ਕਿ ਉਨ੍ਹਾਂ ਦੀ ਬਹੁਤੀ ਚਰਚਾ ਨਹੀਂ ਕੀਤੀ ਜਾਂਦੀ ਅਤੇ ਕੇਵਲ ਸਾਹਿੱਤ-ਇਤਿਹਾਸ ਦੀ ਸਮੱਗਰੀ ਬਣਕੇ ਹੀ ਰਹਿ ਗਈਆਂ ਹਨ।

---

ਅਧਿਆਇ 4

# ਆਧੁਨਿਕ ਕਾਲ

(1850-ਹੁਣ ਤਕ)

ਡਾ. ਨਗੇਂਦ੍ਰ ਆਪਣੇ ਇਤਿਹਾਸ ਦੇ ਫੁਟ-ਨੋਟ ਵਜੋਂ (ਪੰਨਾ 437) ਲਿਖਦੇ ਹਨ : ਆਮਤੌਰ ਤੇ ਰੀਤੀਕਾਲ ਦੇ ਅੰਤ (1843) ਤੋਂ ਆਧੁਨਿਕ ਕਾਲ ਦਾ ਆਰੰਭ ਮੰਨਣ ਦੀ ਪਰੰਪਰਾ ਰਹੀ ਹੈ, ਨਵੀਨ ਸਮਾਜਿਕ-ਰਾਜਨੀਤਿਕ ਚੇਤਨਾ ਦੇ ਵਾਹਨ ਦੇ ਫਲਰੂਪ ਸੰਨ 1857 ਨੂੰ ਵੀ ਇਹ ਮਾਨ ਬਖਸ਼ਿਆ ਜਾਂਦਾ ਹੈ, ਪਰ ਸਾਹਿੱਤ-ਖੇਤਰ ਵਿਚ ਨਵੀਂ ਵਿਚਾਰਧਾਰਾ ਦਾ ਪ੍ਰਵੇਸ਼ ਅਸਲ ਵਿਚ ਭਾਰਤੇਂਦੂ (ਹਰਿਸ਼ਚੰਦਰ) ਦੇ ਰਚਨਾ-ਕਾਲ (1868) ਤੋਂ ਹੋਇਆ। ਇਸ ਤੋਂ ਪਹਿਲਾਂ ਦੇ ਕਾਵਿ-ਖੰਡ (1843-1868) ਦੀ ਗਿਣਤੀ ਆਧੁਨਿਕ ਕਾਲ ਵਿਚ ਤਾਂ ਹੋਵੇਗੀ, ਪਰ ਉਸਨੂੰ ਭਾਰਤੇਂਦੂ-ਯੁਗ ਦੇ ਪਿਛੋਕੜ ਵਜੋਂ ਹੀ ਸਵੀਕਾਰ ਕੀਤਾ ਜਾ ਸਕਦਾ ਹੈ।

ਉਪਰ ਕਾਲ-ਵੰਡ ਕਰਨ ਵੇਲੇ ਅਸੀਂ ਆਧੁਨਿਕ ਕਾਲ ਨੂੰ ਚਾਰ ਭਾਗਾਂ ਤੇ ਦੋ ਉਪ-ਵਿਭਾਗਾਂ ਵਿਚ ਵੰਡਿਆ ਸੀ ਅਤੇ ਡਾ. ਨਗੇਂਦ੍ਰ ਨਾਲ ਸਹਿਮਤ ਹੁੰਦੇ ਹੋਏ ਕਾਲ-ਵੰਡ ਇਉਂ ਰਖੀ ਸੀ—

1. ਪੁਨਰਜਾਗਰਨ-ਕਾਲ (ਭਾਰਤੇਂਦੂ-ਕਾਲ) 1857-1900 ਈ.
2. ਜਾਗਰਨ-ਸੁਧਾਰ-ਕਾਲ (ਦ੍ਵਿਵੇਦੀ-ਕਾਲ) 1900-1918 ਈ.
3. ਛਾਇਆਵਾਦ-ਕਾਲ 1918-1938 ਈ.
4. ਛਾਇਆਵਾਦ-ਉੱਤਰ-ਕਾਲ
   - ੳ) ਪ੍ਰਗਤਿ-ਪ੍ਰਯੋਗ ਕਾਲ 1938-1953 ਈ.
   - ਅ) ਨਵਲੇਖਣ-ਕਾਲ 1953 ਈ.—

ਇਨ੍ਹਾਂ ਹੀ ਵਿਭਾਗਾਂ ਅਧੀਨ ਰਖਕੇ ਅਸੀਂ ਆਧੁਨਿਕ ਕਾਲ ਵਿਚ ਪੈਦਾ ਹੋਏ ਸਾਹਿੱਤ ਦਾ ਮੁੱਲਾਂਕਣ ਕਰਾਂਗੇ।

**ਪਿਛੋਕੜ :**

ਆਧੁਨਿਕਤਾ ਦਾ ਮੁੱਢ ਭਾਰਤ ਵਿਚ ਅੰਗਰੇਜ਼ਾਂ ਦੇ ਆਉਣ ਨਾਲ 1757 ਦੇ ਪਲਾਸੀ ਦੇ ਯੁੱਧ ਵਿਚ ਈਸਟ ਇੰਡੀਆ ਕੰਪਨੀ ਦੀ ਵਿਜੈ ਪ੍ਰਾਪਤ ਕਰਨ ਤੋਂ ਹੀ ਬੱਝ ਜਾਂਦਾ ਹੈ। 1857 ਦੀ 'ਸੁਤੰਤਰਤਾ ਦੀ ਪਹਿਲੀ ਲੜਾਈ' ਜਾਂ ਗਦਰ ਦੇ ਅਸਫਲ ਹੋ ਜਾਣ ਪਿਛੋਂ ਪੱਛਮ ਦੀ ਖਿੜਕੀ ਸਾਰੇ ਦੇਸ਼ ਲਈ ਖੁਲ੍ਹ ਗਈ। ਪੱਛਮ ਦੀ ਇਹ ਖਿੜਕੀ ਪੱਤ੍ਰੀਕਰਨ, ਪੂੰਜੀਕਰਨ, ਉਦਯੋਗੀਕਰਨ, ਨਗਰੀਕਰਨ ਅਤੇ ਗਿਆਨ-ਵਿਗਿਆਨ ਦੀ

ਉਪਲਬਧੀ ਆਦਿ ਦੇ ਰੂਪ ਵਿਚ ਖੁਲ੍ਹਦੀ ਹੈ ਅਤੇ ਇਸ ਸਾਰੀ ਰਾਜਨੈਤਿਕ, ਸਮਾਜਿਕ, ਧਾਰਮਿਕ, ਵਿਦਿਅਕ, ਤੇ ਸਾਹਿੱਤਿਕ ਤਬਦੀਲੀ ਦਾ ਅਸਰ ਸਮੁੱਚੇ ਭਾਰਤ ਤੇ ਇਕੋ ਜਿਹਾ ਕਬੂਲ ਕੀਤਾ ਜਾਣ ਲੱਗਾ। ਦੱਖਣ ਵਲੋਂ ਸ਼ੁਰੂ ਕਰਕੇ ਪੂਰਬੀ ਹਿੰਦੁਸਤਾਨ ਵਿਚੋਂ ਹੁੰਦੀ ਇਹ ਨਵ-ਸਾਮੰਤਵਾਦੀ ਪੂੰਜੀਵਾਦੀ ਅਰਥ-ਵਿਵਸਥਾ, ਅੰਗਰੇਜ਼ੀ ਸਭਿਅਤਾ, ਸੰਸਕ੍ਰਿਤੀ, ਸਿਖਿਆ-ਦੀਖਿਆ ਲੈ ਕੇ ਉੱਤਰ-ਪੱਛਮੀ ਭਾਰਤ ਦੇ ਹਰ ਪੱਖ, ਹਰ ਵਿਭਾਗ ਤੇ ਹਰ ਖੇਤਰ ਨੂੰ ਆਪਣੇ ਪ੍ਰਭਾਵ-ਖੇਤਰ ਵਿਚ ਲੈ ਲੈਂਦੀ ਹੈ। ਇਕ ਪਾਸੇ ਰਾਜਸੀ ਦਮਨ-ਚੱਕਰ ਸ਼ੁਰੂ ਹੋਇਆ, ਦੂਜੇ ਪਾਸੇ ਵੱਖ-ਵੱਖ ਕਾਨੂੰਨ ਬਣਾ ਕੇ ਇਥੋਂ ਦੀ ਅਰਥ-ਵਿਵਸਥਾ ਨੂੰ ਲੂਲੀ ਕਰਨ ਦੇ ਉਪਰਾਲੇ ਕੀਤੇ ਗਏ। ਸਰਕਾਰ ਨੇ ਆਪਣੇ ਜ਼ਰ-ਖਰੀਦ ਚਮਚਿਆਂ ਤੇ ਦੇਸ਼-ਦੁਸ਼ਮਣ ਅਮੀਰ ਵਰਗ ਦੇ ਲੋਕਾਂ ਨੂੰ ਨਾਲ ਕਰਨ ਲਈ ਆਮ ਜਨਤਾ ਦਾ ਨੱਕ ਵਿਚ ਦਮ ਕਰ ਦਿੱਤਾ। ਰਾਜਨੈਤਿਕ ਜਿੱਤਾਂ ਪ੍ਰਾਪਤ ਕਰਨ ਪਿਛੋਂ ਲਾਰਡ ਕਾਰਨਵਾਲਿਸ ਨੇ ਸੰਨ 1793 ਵਿਚ ਬਿਹਾਰ, ਬੰਗਾਲ ਤੇ ਉੜੀਸਾ ਵਿਚ, ਤੇ ਮਗਰੋਂ ਉੱਤਰ ਪ੍ਰਦੇਸ਼, ਮੱਧ ਭਾਰਤ ਅਤੇ ਬੰਬਈ ਵਿਚ ਵੀ ਜ਼ਮੀਂਦਾਰੀ ਲਾਗੂ ਕਰ ਦਿੱਤੀ, ਮਹਾਜਨੀ ਪ੍ਰਥਾ ਨੂੰ ਸ਼ਹਿ ਮਿਲੀ, ਉਪਰੋਂ ਅਕਾਲ, ਮਹਾਮਾਰੀ ਆਦਿ ਨੇ ਅਰਥ-ਵਿਵਸਥਾ ਨੂੰ ਹੋਰ ਵੀ ਖੇਰੂੰ-ਖੇਰੂੰ ਕਰ ਦਿੱਤਾ, ਜਿਸ ਕਰਕੇ ਸ੍ਰੀ ਭਾਰਤੇਂਦੂ ਹਰਿਸ਼ਚੰਦਰ ਜੀ ਕਹਿੰਦੇ ਹਨ।

ਅੰਗਰੇਜ਼ ਰਾਜ ਸੁਖਰਾਜ, ਸਬੈ ਦੁਖਕਾਰੀ।
ਪੈ ਧਨ ਵਿਦੇਸ਼ ਚਲਿ ਜਾਤ, ਯਹੈ ਅਤਿ ਖੁਆਰੀ।

ਤਾਂ ਇਸ ਵਿਚ ਉਨ੍ਹਾਂ ਦੀ ਅੰਤਰ-ਆਤਮਾ ਦੇਸ਼ ਦੀ ਲੁੱਟ-ਖਸੁੱਟ ਵੇਖ ਕੇ ਕੁਰਲਾਉਂਦੀ ਨਜ਼ਰ ਆਉਂਦੀ ਹੈ।

ਹਿੰਦੁਸਤਾਨ ਵਿਚ ਸਿੱਖਿਆ ਦਾ ਪੱਛਮੀਕਰਨ ਤਾਂ ਹੋਇਆ ਹੀ, ਨਾਲ ਹੀ ਈਸਾਈ ਮਿਸ਼ਨਰੀ ਪਾਦਰੀਆਂ ਨੇ ਧਰਮ-ਪਰਿਵਰਤਨ ਦਾ ਜ਼ਬਰਦਸਤ ਚੱਕਰ ਚਲਾ ਕੇ ਇਥੋਂ ਦੇ ਸਾਹਿੱਤ-ਸੰਸਕ੍ਰਿਤੀ ਤੇ ਧਰਮ ਉਤੇ ਵੀ ਮਾਰੂ ਹਮਲੇ ਕਰਨੇ ਸ਼ੁਰੂ ਕੀਤੇ। ਥਾਂ ਥਾਂ ਮਿਸ਼ਨ ਖੁਲ੍ਹ ਗਏ, ਬਾਈਬਲ ਦੇ ਧੜਾਧੜ ਤਰਜਮੇ ਹੋਣ ਲੱਗੇ, ਹੋਰ ਵੀ ਬਹੁਤ ਸਾਰੀਆਂ ਈਸਾਈ ਧਰਮ ਦੀਆਂ ਕਥਾਵਾਂ ਭਾਰਤੀ ਭਾਸ਼ਾਵਾਂ ਵਿਚ ਪ੍ਰਚਲਿਤ ਹੋਣ ਲੱਗੀਆਂ। ਇਸ ਨਾਲ ਦੇਸ਼ ਦੇ ਧਰਮਾਂ ਨੂੰ ਵੀ ਹੋਸ਼ ਆਈ ਤੇ ਉਹ ਵੀ ਆਪਣੇ-ਆਪਣੇ ਧਰਮ ਨਾਲ ਕਿਸੇ ਇਕ ਭਾਸ਼ਾ ਨੂੰ ਜੋੜਕੇ ਆਪਣਾ ਪ੍ਰਚਾਰ ਕਰਨ ਲੱਗ ਪਏ। 'ਹਿੰਦੀ, ਹਿੰਦੂ-ਹਿੰਦੁਸਤਾਨ, ਸਬ ਮਿਲ ਬੋਲੋ ਏਕ ਜ਼ਬਾਨ' ਮੁਸਲਮਾਨਾਂ ਲਈ ਉਰਦੂ ਤੇ ਸਿੱਖਾਂ ਲਈ ਪੰਜਾਬੀ ਮਖ਼ਸੂਸ ਹੋ ਗਈ। ਫਿਰ ਨਾਗਰੀ, ਫਾਰਸੀ ਤੇ ਗੁਰਮੁਖੀ ਲਿਪੀਆਂ ਦਾ ਝਗੜਾ ਖੜਾ ਹੋਇਆ। ਉੱਤਰ ਪ੍ਰਦੇਸ਼ ਤੋਂ ਮਗਰੋਂ ਜੇ ਕੋਈ ਦੂਜਾ ਰਾਜਾ ਸੀ ਜਿਸ ਵਿਚ ਇਹ ਸਾਰੀਆਂ ਗਤੀ-ਵਿਧੀਆਂ ਪੂਰੇ ਜ਼ੋਰ-ਸ਼ੋਰ ਨਾਲ ਚੱਲੀਆਂ ਤਾਂ ਉਹ ਪੰਜਾਬ ਹੀ ਸੀ ਕਿਉਂਕਿ ਇਥੇ ਆਰੀਆ ਸਮਾਜ ਦਾ ਜ਼ੋਰ ਹੋਣ ਕਾਰਨ ਹਿੰਦੀ ਦਾ ਖਾਸਾ ਅੰਦੋਲਨ ਚੱਲਦਾ ਰਿਹਾ।

ਛਾਪੇ-ਖਾਨੇ ਖੁਲ੍ਹਣ ਨਾਲ ਵੀ ਇਸ 'ਪੱਛਮੀ ਸਭਿਅਤਾ' ਦੀ ਖਿੜਕੀ ਦੀ ਹਵਾ ਦੂਰ-ਦੂਰ ਤਕ ਫੈਲਣ ਲੱਗੀ। ਉਂਜ ਤਾਂ 1550 ਈ. ਵਿਚ ਪੁਰਤਗਾਲੀ ਲੋਕ ਇਥੇ ਪ੍ਰੈਸ ਲਿਆਏ, ਪਰ 1674 ਈ. ਤੋਂ ਈਸਟ ਇੰਡੀਆ ਕੰਪਨੀ ਨੇ ਬਾਕਾਇਦਾ ਤੌਰ ਤੇ ਬੰਬਈ ਤੋਂ ਛਾਪਾ-ਖਾਨਾ ਸ਼ੁਰੂ ਕਰ ਦਿੱਤਾ। ਅਠਾਰ੍ਹਵੀਂ ਸਦੀ ਵਿਚ ਮਦਰਾਸ, ਕਲਕੱਤਾ, ਹੁਗਲੀ, ਬੰਬਈ, ਆਦਿ ਵਿਚ ਛਾਪੇ ਖਾਨੇ ਖੁਲ੍ਹ ਗਏ। ਭਾਰਤ ਦਾ ਸਭ ਤੋਂ ਪਹਿਲਾਂ ਛਪਣ ਵਾਲਾ ਭਾਰਤੀ ਪਰਚਾ ਰਾਜਾ ਰਾਮ ਮੋਹਨ ਰਾਇ ਵਲੋਂ ਕਲਕੱਤੇ ਤੋਂ ਬੰਗਲਾ ਵਿਚ ਕੱਢਿਆ ਗਿਆ ਜਿਸਦਾ ਨਾਮ ਸੀ-'ਸੰਵਾਦ-ਕੌਮੁਦੀ'। ਰਾਜਾ ਜੀ ਈਸਾਈ ਮਿਸ਼ਨਰੀਆਂ ਦਾ ਵਿਰੋਧ ਕਰਨ ਵਿਚ ਸਭ ਤੋਂ ਅੱਗੇ ਸਨ। ਮਗਰੋਂ ਜਦ ਸਰਕਾਰ ਨੇ ਪ੍ਰੈਸ ਦੀ ਆਜ਼ਾਦੀ ਖੋਹ ਲਈ ਤਾਂ ਇਸ ਵਿਰੁੱਧ ਸੰਘਰਸ਼ ਵੀ ਰਾਜਾ ਰਾਮ ਮੋਹਨ ਰਾਇ ਨੇ ਹੀ ਛੇੜਿਆ।

ਬ੍ਰਹਮ ਸਮਾਜ (ਰਾਜਾ ਰਾਮ ਮੋਹਨ ਰਾਇ), ਪ੍ਰਾਰਥਨਾ ਸਮਾਜ (ਮਹਾਦੇਵ ਗੋਵਿੰਦ ਰਾਨਾਡੇ), ਰਾਮ ਕ੍ਰਿਸ਼ਨ ਮਿਸ਼ਨ (ਸੁਆਮੀ ਵਿਵੇਕਾਨੰਦ), ਆਰਯ ਸਮਾਜ (ਸੁਆਮੀ ਦਯਾ ਨੰਦ ਸਰਸਵਤੀ), ਥੀਓਸਾਫੀਕਲ ਸੋਸਾਇਟੀ (ਸ੍ਰੀਮਤੀ ਐਨੀ ਬੇਸੇਂਟ) ਆਦਿ ਕਿੰਨੇ ਸਮਾਜਾਂ ਨੇ ਇਕ ਪਾਸੇ ਵਿਦੇਸ਼ੀ ਹਕੂਮਤ ਤੇ ਈਸਾਈ ਮਿਸ਼ਨਰੀਆਂ ਨਾਲ ਟੱਕਰ ਲੈ ਕੇ ਦੇਸ਼ ਦੇ ਮਨੋਬਲ ਨੂੰ ਕਾਇਮ ਦਾਇਮ ਰਖਿਆ ਅਤੇ ਦੂਜੇ ਪਾਸੇ ਦੇਸ਼ ਦੇ ਹੀ ਪੁਰਾਤਨ ਪੰਥੀ, ਅੰਧ ਵਿਸ਼ਵਾਸੀ ਸਮਾਜ ਨਾਲ ਸੰਘਰਸ਼ ਲੈ ਕੇ ਇਸ ਨਵੇਂ ਜਾਗਰਨ ਲਈ ਪਿੜ ਤਿਆਰ ਕੀਤਾ। ਇਸ ਯੁਗ ਦੀ ਪੱਛਮੀ-ਭਾਰਤੀ, ਭਾਰਤੀ-ਪਰੰਪਰਾਵਾਦੀ ਟੱਕਰ ਦਾ ਵਿਸ਼ਲੇਸ਼ਣ ਕਰਦੇ ਹੋਏ ਸ੍ਰੀ ਪ੍ਰਕਾਸ਼ ਚੰਦ ਗੁਪਤ ਲਿਖਦੇ ਹਨ: "ਆਧੁਨਿਕ ਯੁਗ ਦਾ ਆਰੰਭ ਉਤਪਾਦਨ, ਆਵਾਜਾਈ ਅਤੇ ਵੰਡ-ਪ੍ਰਣਾਲੀ ਦੇ ਨਵੇਂ ਸਾਧਨਾਂ ਨਾਲ ਹੁੰਦਾ ਹੈ। ਅੰਗ੍ਰੇਜ਼ਾਂ ਨੇ ਭਾਰਤ ਦੀ ਆਰਥਿਕ ਵਿਵਸਥਾ ਵਿਚ ਅਨੇਕ ਨਵੇਂ ਪਰਿਵਰਤਨ ਕੀਤੇ। ਇਕ ਪਾਸੇ ਤਾਂ ਉਨ੍ਹਾਂ ਨੇ ਦੇਸੀ ਉਦਯੋਗ-ਧੰਧਿਆਂ ਨੂੰ ਜੜ੍ਹੋਂ ਨਸ਼ਟ-ਭ੍ਰਸ਼ਟ ਕੀਤਾ, ਪਰ ਦੂਜੇ ਪਾਸੇ ਉਨ੍ਹਾਂ ਨੇ ਵਿਦੇਸ਼ੀ ਪੂੰਜੀ ਨਾਲ ਨਵੇਂ ਉਦਯੋਗ ਧੰਧੇ ਵੀ ਭਾਰਤ ਵਿਚ ਲਾਉਣੇ ਸ਼ੁਰੂ ਕੀਤੇ...ਰੇਲ, ਤਾਰ, ਡਾਕ ਆਦਿ ਜੋ ਉਨ੍ਹਾਂ ਨੇ ਆਪਣੀ ਆਰਥਿਕ ਤੇ ਰਾਜਨੀਤਿਕ ਸੱਤਾ ਕਾਇਮ ਕਰਨ ਲਈ ਖੜੇ ਕੀਤੇ, ਉਹ ਭਾਰਤ ਵਿਚ ਇਕ ਨਵੇਂ ਜੀਵਨ ਅਤੇ ਸੰਸਕ੍ਰਿਤੀ ਦੇ ਦੂਤ ਵੀ ਬਣ ਗਏ। ਅੰਗ੍ਰੇਜ਼ੀ ਸਿੱਖਿਆ ਦਾ ਜਿਹੜਾ ਅਸਤਰ ਉਨ੍ਹਾਂ ਨੇ ਆਪਣੀ ਖੁਦਗਰਜ਼ੀ ਪੂਰੀ ਕਰਨ ਲਈ ਚਲਾਇਆ ਸੀ, ਸੁਦਰਸ਼ਨ ਚੱਕਰ ਵਾਂਗ ਉਲਟਕੇ ਉਨ੍ਹਾਂ ਦੀ ਹੀ ਦੁਖਦੀ ਰਗ ਤੇ ਜਾ ਲੱਗਾ।"

ਡਾ. ਬੱਚਨ ਸਿੰਘ ਜੀ ਵੀ 'ਆਧੁਨਿਕਤਾ' ਦੇ ਪ੍ਰਸੰਗ ਵਿਚ ਇਹੋ ਗੱਲ ਕਹਿੰਦੇ ਜਾਪਦੇ ਹਨ "ਆਧੁਨਿਕ 'ਸ਼ਬਦ ਦੇ ਅਰਥਾਂ-ਮੱਧਕਾਲ ਤੋਂ ਫਰਕ, ਅਤੇ ਨਵਾਂ ਇਸ ਲੋਕ ਦਾ ਨਜ਼ਰੀਆ'-ਦੀ ਸੂਚਨਾ ਦਿੰਦਾ ਹੈ...ਸੁਧਾਰ, ਮਾਂਜਾ ਪੋਚਾ, ਅਤੇ ਅਤੀਤ ਦੀ ਮੁੜਕੇ ਵਿਆਖਿਆ ਨਵੇਂ ਨਜ਼ਰੀਏ ਦੀ ਦੇਣ ਹੈ...ਆਧੁਨਿਕ ਯੁਗ ਦੀ ਇਤਿਹਾਸਿਕ ਪ੍ਰਕ੍ਰਿਆ ਦਾ ਹੀ ਸਿੱਟਾ ਹੈ ਕਿ ਸਾਹਿੱਤ ਦੀ ਭਾਸ਼ਾ ਹੀ ਬਦਲ ਗਈ...ਬ੍ਰਜਭਾਸ਼ਾ ਦੀ ਥਾਂ

ਖੜੀ ਬੋਲੀ ਨੇ ਲੈ ਲਈ ...ਆਧੁਨਿਕ ਗਿਆਨ ਵਿਗਿਆਨ ਅਤੇ ਟੈਕਨਾਲੋਜੀ ਦੇ ਸਿੱਟੇ ਵਜੋਂ ਪੈਦਾ ਹੋਈਆਂ ਮਨੁਖੀ ਹਾਲਤਾਂ ਦਾ ਨਵਾਂ, ਗੈਰ ਰੋਮੈਂਟਿਕ ਅਤੇ ਅਮਿਥਕੀ ਸਾਖਿਆਤਕਾਰ 'ਆਧੁਨਿਕਤਾ' ਹੈ।...ਇਹ ਕਾਲ ਉਦਯੋਗੀਕਰਨ, ਨਗਰੀਕਰਨ ਅਤੇ ਬੌਧਿਕਤਾ ਨਾਲ ਸੰਬੰਧਿਤ ਹੈ ਜਿਸ ਨਾਲ ਨਵੀਆਂ ਆਸਾਂ ਪੈਦਾ ਹੋਈਆਂ ਅਤੇ ਭਵਿਖ ਦਾ ਨਵਾਂ ਸੁਫਨਾ ਦੇਖਿਆ ਜਾਣ ਲੱਗਾ। ਦੇਸ਼, ਧਰਮ, ਰਾਸ਼ਟਰ, ਈਸ਼ਵਰ ਆਦਿ ਦੀਆਂ ਨਵੀਆਂ ਨਵੀਆਂ ਵਿਆਖਿਆਵਾਂ ਹੋਣ ਲੱਗੀਆਂ।" 1

ਨਵੇਂ ਦੇ ਪ੍ਰਤਿ ਸ਼ੰਕਾ, ਡਰ, ਪਰਾਏਪਨ ਤੇ ਪਲਾਇਣ ਦਾ ਭਾਵ ਵੀ ਪ੍ਰਬਲ ਸੀ ਪਰ ਇਸ ਦੇ ਵਿਵਿਧ ਰੰਗਾਂ ਤੇ ਰੂਪਾਂ, ਸਰੂਪ ਤੇ ਚਿੰਤਨ, ਨਿਹਿਤ ਸੰਭਾਵਨਾਵਾਂ, ਗਿਆਨ ਵਿਗਿਆਨ ਆਸਰਿਤ ਉਪਲੱਭਤਾਂ ਆਦਿ ਕਾਰਨ ਇਕ ਮੋਹ ਦੀ ਸਥਿਤੀ ਵੀ ਬਰਾਬਰ ਬਣੀ ਹੋਈ ਹੈ। ਇਹ ਕਾਲ ਜਿਥੇ ਰਾਜਨੀਤਿਕ, ਸਮਾਜਿਕ ਤੇ ਧਾਰਮਿਕ ਪੱਖੋਂ ਨਵੀਂ ਜਾਗਰਤੀ ਦਾ ਕਾਲ ਹੈ, ਉਥੇ ਸਾਹਿੱਤਿਕ ਦ੍ਰਿਸ਼ਟੀ ਤੋਂ ਵੀ ਇਸ ਨੂੰ 'ਨਵ ਜਾਗਰਣ' ਦਾ ਕਾਲ ਕਿਹਾ ਜਾ ਸਕਦਾ ਹੈ। ਪਰੰਪਰਾ, ਨਵੀਨਤਾ, ਅਤੇ ਅਤੀਤ ਪ੍ਰਤਿ ਮੋਹ ਨੇ ਇਸ ਕਾਲ ਦੇ ਸਾਹਿੱਤਕਾਰਾਂ ਨੂੰ ਇਕ ਅਜਬ ਕਿਸਮ ਦੀ ਮਾਨਸਿਕ ਸਥਿਤੀ ਪ੍ਰਦਾਨ ਕੀਤੀ ਰਖੀ ਸੀ ਜਿਸ ਵਿਚੋਂ ਦੇਸ਼, ਧਰਮ, ਜਾਤੀ ਲਈ ਕੁਝ ਕਰਨ ਦੀ, ਸੁਧਾਰ ਲਿਆਉਣ ਦੀ ਇੱਛਾ ਵੀ ਕੋਈ ਘੱਟ ਬਲਵਾਨ ਨਹੀਂ ਸੀ। ਇਨ੍ਹਾਂ ਅਰਥਾਂ ਵਿਚ ਅਸੀਂ ਇਸ ਕਾਲ ਨੂੰ ਸੰਧਿ ਕਾਲ, (ਟ੍ਰਾਂਜ਼ੀਸ਼ਨਲ ਪੀਰੀਅਡ) ਦਾ ਨਾਮ ਵੀ ਦੇ ਸਕਦੇ ਹਾਂ।

## ਆਧੁਨਿਕ ਯੁਗ ਦੀ ਹਿੰਦੀ ਕਵਿਤਾ।

### (ੳ) ਭਾਰਤੇਂਦੂ ਯੁਗ ਦੀ ਕਵਿਤਾ (1857-1900 ਈ.)

ਭਾਰਤੇਂਦੂ ਕਾਲੀਨ ਕਵਿਤਾ ਉਸ ਦੁਚਿੱਤੀ ਵਿਚੋਂ ਪੈਦਾ ਹੁੰਦੀ ਹੈ ਜਿਸ ਵਿਚ ਇਕ ਪਾਸੇ ਰੀਤੀਕਾਲੀਨ ਸ਼ਿੰਗਾਰਿਕ ਭਾਵਨਾ, ਅਲੰਕਾਰ ਪ੍ਰਿਯਤਾ, ਰਸਿਕਤਾ ਅਤੇ ਭਗਤੀ-ਪਰਕ ਮਾਨਸਿਕਤਾ ਸੰਸਕ੍ਰਿਤ ਤੇ ਸੰਸਕ੍ਰਿਤੀ-ਪ੍ਰਿਯਤਾ ਦੇ ਦਰਸ਼ਨ ਹੁੰਦੇ ਹਨ ਤਾਂ ਦੂਜੇ ਪਾਸੇ ਸੰਸਕਾਰਾਂ ਦਾ ਪਰਿਸ਼ਕਾਰ, ਗੋਰਾਂ ਦੇ ਮੁਕਾਬਲੇ ਆਪਣੇ ਦੇਸ, ਧਰਮ, ਜਾਤੀ, ਭਾਸ਼ਾ ਤੇ ਸੰਸਕ੍ਰਿਤੀ ਪ੍ਰਤਿ ਪਹਿਲਾਂ ਗਲਾਨੀ ਦਾ ਭਾਵ ਅਤੇ ਮੁੜ ਇਨ੍ਹਾਂ ਦੇ ਨਵ-ਉੱਥਾਨ, ਮੁੜ ਸੁਰਜੀਤੀ ਅਤੇ ਨਵੀਆਂ ਨਰੋਈਆਂ ਲੀਹਾਂ ਤੇ ਤੋਰਨ ਦੀ ਪ੍ਰਵਿਰਤੀ ਇਸ ਕਾਲ ਦੇ ਕਵੀਆਂ ਵਿਚ ਸਾਫ਼ ਸਾਫ਼ ਨਜ਼ਰ ਪੈ ਰਹੀ ਹੈ। ਦੇਸ਼ ਪ੍ਰੇਮ, ਹਿੰਦੂ ਤੇ ਹਿੰਦੀ-ਪ੍ਰੇਮ, ਸੁਦੇਸ਼ੀ ਵਸਤਾਂ-ਵਿਚਾਰਾਂ ਤੇ ਰਹਿਣੀ ਬਹਿਣੀ ਲਈ ਮੋਹ, ਧਰਮ ਤੇ ਸਮਾਜ ਵਿਚ ਆਏ ਵਿਕਾਰਾਂ ਤੇ ਦੋਸ਼ਾਂ ਦੇ ਸੁਧਾਰ ਦੀ ਚਾਹ ਤੇ ਉਮਾਹ, ਗਊ-ਰਖਿਆ, ਬਾਲ-ਵਿਧਵਾ, ਬਾਲ-ਵਿਆਹ, ਸਤੀ ਪ੍ਰਥਾ ਆਦਿ ਦਾ ਵਿਰੋਧ, ਨਸ਼ਿਆਂ ਦੀ ਨਿਖੇਧੀ, ਸੁਤੰਤਰ ਕੁਦਰਤ ਵਰਣਨ, ਗਿਆਨ-ਵਿਗਿਆਨ ਨਾਲ ਭਗਤੀ ਦਾ ਸੁਮੇਲ ਆਦਿ ਵਿਸ਼ੇ ਇਸ ਕਾਲ ਦੇ ਕਵੀਆਂ ਦੇ ਪ੍ਰਿਯ ਵਿਸ਼ੇ ਹਨ। ਹੁਣ ਇਸ ਕਾਲ ਦੇ ਪ੍ਰਮੁਖ ਕਵੀਆਂ ਬਾਰੇ ਵਿਚਾਰ ਕਰਦੇ ਹਾਂ।

---

1. ਡਾ. ਨਗੇਂਦ੍ਰ (ਸੰਪਾ.) 'ਹਿੰਦੀ ਸਾਹਿਤਯ ਕਾ ਇਤਿਹਾਸ', ਪੰ. 455

ਭਾਰਤੇਂਦੂ ਹਰਿਸ਼ਚੰਦ੍ਰ: ਆਪਦਾ ਜਨਮ ਸੰਨ 1850 ਈ. ਵਿਚ ਬਨਾਰਸ ਵਿਚ ਸ੍ਰੀ ਗੋਪਾਲ ਦਾਸ (ਗਿਰਧਰਦਾਸ) ਦੇ ਘਰ ਹੋਇਆ। ਗਿਰਧਰ ਦਾਸ ਜੀ ਖੁਦ ਵੀ ਬ੍ਰਜ ਭਾਸ਼ਾ ਦੇ ਬਹੁਤ ਵਧੀਆ ਕਵੀ ਸਨ ਅਤੇ ਲਗਭਗ 40 ਗ੍ਰੰਥਾਂ ਦੇ ਰਚੈਤਾ ਸਨ। ਭਾਰਤੇਂਦੂ ਜੀ ਨੇ ਹਿੰਦੀ ਦੀ ਸਰਵ ਪੱਖੀ ਉੱਨਤੀ ਲਈ ਆਪਣਾ ਯੋਗਦਾਨ ਦਿੱਤਾ। ਭਾਰਤੇਂਦੂ ਜੀ ਨੇ ਕਵਿਤਾ ਬ੍ਰਜਭਾਸ਼ਾ ਵਿਚ ਵੀ ਕੀਤੀ ਅਤੇ ਖੜੀ ਬੋਲੀ ਵਿਚ ਵੀ। ਦੇਸ਼ ਭਗਤੀ ਆਪਦਾ ਸਭ ਤੋਂ ਪ੍ਰਿਯ ਵਿਸ਼ਾ ਸੀ। 'ਭਾਰਤ ਦੁਰਦਸ਼ਾ' ਅਤੇ 'ਨੀਲਾ ਦੇਵੀ' ਆਦਿ ਨਾਟਕਾਂ ਵਿਚ ਆਪਨੇ ਜੋ ਗੀਤ ਰਚੇ ਹਨ, ਉਨ੍ਹਾਂ ਵਿਚ ਦੇਸ਼ ਭਗਤੀ ਦੇ ਪਰਮ ਉੱਜਲ ਦਰਸ਼ਨ ਹੁੰਦੇ ਹੀ ਹਨ, ਨਾਲ ਹੀ ਇਸ ਵਿਸ਼ੇ ਤੇ ਬਹੁਤ ਸਾਰੀਆਂ ਸੁਤੰਤਰ ਕਵਿਤਾਵਾਂ ਵੀ ਲਿਖੀਆਂ। ਤਾਂ ਵੀ ਉਨ੍ਹਾਂ ਦੀ ਬਹੁਤੀ ਕਵਿਤਾ ਗੇਯ ਪਦਾਂ ਵਿਚ ਹੈ, ਉਸੇ ਤਰ੍ਹਾਂ ਜਿਵੇਂ ਕ੍ਰਿਸ਼ਣ ਭਗਤ ਕਵੀ ਉਨ੍ਹਾਂ ਤੋਂ ਪਹਿਲਾਂ ਲਿਖਦੇ ਰਹੇ ਹਨ। ਇਸ ਆਸ਼ੇ ਲਈ ਉਨ੍ਹਾਂ ਨੇ 'ਸਵੈਯਾ' ਸ਼ੈਲੀ ਵਿਚ ਕਾਵਿ ਰਚਨਾ ਕੀਤੀ। ਕੁਝ 'ਲਾਵਨੀਆਂ' ਅਤੇ 'ਖਿਆਲ' ਵੀ ਆਪਨੇ ਖੜੀ ਬੋਲੀ ਵਿਚ ਲਿਖੇ, ਜੋ ਸੰਗੀਤਕਾਰਾਂ ਦੇ ਕੰਮ ਆਉਂਦੇ ਹਨ। 'ਹਰਿਸ਼ਚੰਦ ਮੈਗਜ਼ੀਨ', 'ਹਰਿਸ਼ਚੰਦਰ ਚੰਦ੍ਰਿਕਾ', 'ਬਾਲ-ਬੋਧਿਨੀ',ਨਾਮਕ ਤਿੰਨ ਪਤ੍ਰ ਪਤ੍ਰਿਕਾਵਾਂ ਦਾ ਸੰਪਾਦਨ ਕਰਦੇ ਰਹੇ। ਭਾਰਤੇਂਦੂ ਜੀ ਆਪਣੇ ਆਪ ਵਿਚ ਇਕ ਸੰਸਥਾ ਸਨ। ਉਨ੍ਹਾਂ ਦਾ ਘਰ ਸਾਹਿੱਤਿਕ ਮਹਿਫਲਾਂ ਦਾ ਅੱਡਾ ਸੀ। ਇਸੇ ਤਰ੍ਹਾਂ ਆਪਨੇ ਬਹੁਤ ਸਾਰੇ ਸਕੂਲ, ਕਲੱਬ, ਸਭਾਵਾਂ ਤੇ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ। ਆਪ ਹਿੰਦੀ, ਉਰਦੂ, ਮਰਾਠੀ, ਬੰਗਲਾ, ਗੁਜਰਾਤੀ, ਸੰਸਕ੍ਰਿਤ ਤੇ ਅੰਗਰੇਜ਼ੀ ਆਦਿ ਦਾ ਚੰਗਾ ਗਿਆਨ ਰਖਦੇ ਸਨ। ਹਿੰਦੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਖੂਬ ਧਨ ਲੁਟਾਇਆ। ਦੀਨ-ਦੁਖੀਆਂ ਦੀ ਮਦਦ ਵੀ ਕਰਦੇ ਰਹੇ, ਪਰ ਇਸ ਆਜ਼ਾਦ ਤਬੀਅਤ ਤੇ ਖੁਲ੍ਹ ਦਿਲੀ ਕਾਰਨ ਧਨ ਖਤਮ ਹੋ ਗਿਆ ਤੇ ਆਪ ਕਰਜ਼ਾਈ ਵੀ ਹੋ ਗਏ। ਅਖੀਰ ਤਪਦਿਕ ਦੇ ਰੋਗ ਨਾਲ ਮਾਘ ਕ੍ਰਿਸ਼ਨਾ 6, ਸੰਮਤ 1941 ਮੁਤਾਬਿਕ 1885 ਈ. ਵਿਚ 35 ਵਰ੍ਹੇ ਦੀ ਜਵਾਨੀ ਵਿਚ ਹੀ ਇਸ ਸੰਸਾਰ ਤੋਂ ਵਿਦਾ ਹੋ ਗਏ।

ਭਾਰਤੇਂਦੂ ਇਸ ਆਧੁਨਿਕ ਯੁਗ ਦੇ ਮੋਢੀ ਸਨ। ਉਹ ਆਧੁਨਿਕ ਹਿੰਦੀ ਦੇ ਸਰਵਪੱਖੀ ਕਲਾਕਾਰ ਸਨ। ਕਵਿਤਾ, ਨਾਟਕ, ਨਿਬੰਧ, ਆਲੋਚਨਾ, ਪਤ੍ਰਕਾਰੀ ਦੇ ਖੇਤਰ ਵਿਚ ਪੂਰੇ ਮੋਢੀਆਂ ਵਾਲਾ ਕੰਮ ਕੀਤਾ ਅਤੇ ਛੋਟੇ ਵੱਡੇ ਕੁਲ ਮਿਲਾ ਕੇ 175 ਗ੍ਰੰਥਾਂ ਦੀ ਰਚਨਾ ਕੀਤੀ। ਆਪ ਦੀ ਕਾਵਿ ਰਚਨਾ ਦੀ ਵਿਸ਼ੇ-ਵੰਡ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ। ਦੇਸ਼ ਭਗਤੀ ਦੀ ਕਵਿਤਾ, ਭਗਤੀ ਰਸ ਦੀ ਕਵਿਤਾ, ਸ਼ਿੰਗਾਰ ਰਸ ਦੀ ਕਵਿਤਾ, ਸਮਾਜ-ਸੁਧਾਰ ਦੀ ਕਵਿਤਾ ਅਤੇ ਪ੍ਰਕ੍ਰਿਤੀ ਸਬੰਧੀ ਕਵਿਤਾ। ਕਾਵਿ ਕਿਰਤਾਂ ਵਿਚੋਂ 'ਭਗਤੀ ਸਰਵਸ੍ਵ', ਕਾਰਤਿਕ ਸ਼ਨਾਨ, ਵੈਸ਼ਾਖ ਮਹਾਤਮਯ, ਦੇਵੀ ਛਦਮਲੀਲਾ, ਸ੍ਰੀ ਪੰਚਮੀ ਦਾਨ ਲੀਲਾ, ਪ੍ਰੇਮ ਮਾਧੁਰੀ, ਪ੍ਰੇਮ ਤਰੰਗ, ਪ੍ਰੇਮ ਪ੍ਰਲਾਪ, ਕ੍ਰਿਸ਼ਣ ਚਰਿਤ੍ਰ, ਗੀਤ ਗੋਵਿੰਦਾਨੰਦ, ਭਾਰਤ ਭਿਖਸ਼ਾ, ਵਿਜਯ ਵੱਲਰੀ ਆਦਿ ਦਾ ਨਾਂ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ।

ਪੰ: ਬੱਦਰੀ ਨਾਰਾਇਣ ਚੌਧਰੀ 'ਪ੍ਰੇਮਘਨ' : ਜਨਮ ਮਿਰਜ਼ਾਪੁਰ ਸੰਨ 1855 ਮ੍ਰਿਤੂ ਸੰਨ 1922. ਭਾਰਤੇਂਦੂ ਦੇ ਨੇੜੇ ਦੇ ਦੋਸਤਾਂ ਵਿਚੋਂ ਸਨ। ਇਨ੍ਹਾਂ ਨੇ ਆਪਣਾ ਸਾਹਿੱਤਿਕ ਜੀਵਨ ਕਵੀ ਦੇ ਨਾਤੇ ਹੀ ਸ਼ੁਰੂ ਕੀਤਾ, ਪਰੰਤੂ ਭਾਸ਼ਾ ਬ੍ਰਜਭਾਸ਼ਾ ਹੀ ਅਪਣਾਈ। ਰੁਚੀ ਸ਼ਿੰਗਾਰ ਪ੍ਰਧਾਨ ਸੀ, ਇਸ ਲਈ ਸ਼ਿੰਗਾਰ ਪਰਕ ਕਵਿਤਾ ਹੀ ਕੀਤੀ। ਇਨ੍ਹਾਂ ਦੀਆਂ ਲੋਕ-ਕਾਵਿਆਤਮਕ ਰਚਨਾਵਾਂ 'ਕਜਲੀ ਕਾਦੰਬਿਨੀ' ਵਿਚ ਸੰਗ੍ਰਹੀਤ ਹਨ। 'ਜੀਰਣ ਜਨਪਦ' ਇਕ ਪ੍ਰਬੰਧ ਰਚਨਾ ਹੈ। ਖੜੀ ਬੋਲੀ ਵਿਚ ਵੀ ਕੁਝ ਰਚਨਾਵਾਂ ਕੀਤੀਆਂ ਹਨ ਜੋ 'ਆਨੰਦ ਅਰੁਣੋਦਯ' ਅਤੇ 'ਮਯੰਕ ਮਹਿਮਾ' ਨਾਂ ਦੇ ਦੋ ਸੰਗ੍ਰਹਿਆਂ ਵਿਚ ਮਿਲਦੀ ਹੈ।

ਪ੍ਰਤਾਪ ਨਾਰਾਇਣ ਮਿਸਰ : ਜਨਮ ਉੱਨਾਵ ਵਿਖੇ ਸੰਨ 1856 ਈ: ਮ੍ਰਿਤੂ 1894 ਈ: ਵਿਚ। ਆਪ ਬਹੁਤ ਵਿਨੋਦੀ ਸੁਭਾ ਦੇ ਖੁਲ੍ਹੇ ਡੁਲ੍ਹੇ ਇਨਸਾਨ ਸਨ। ਕਾਵਿ-ਕਿਰਤਾਂ ਵਿਚ 'ਪ੍ਰੇਮ ਪੁਸ਼ਪਾਂਜਲੀ', 'ਮਨ ਕੀ ਲਹਰ', ਦੰਗਲ ਖੇਤ, 'ਲੋਕੋਕਤਿ ਸ਼ਤਕ', 'ਤ੍ਰਿਪੰਤਾਮ੍', 'ਬ੍ਰਾਡਲਾ ਸ੍ਵਾਗਤ', 'ਸ਼ੈਵ ਸਰਵਸ੍ਵ' 'ਸ਼ਿੰਗਾਰ ਵਿਲਾਸ' 'ਮਾਨਸ ਵਿਨੋਦ, 'ਪ੍ਰਤਾਪ ਸੰਗ੍ਰਹ', ਅਤੇ ਰਸਖਾਨ ਸ਼ਤਕ ਆਦਿ ਨਾਮ ਖ਼ਾਸਤੌਰ ਤੇ ਲਏ ਜਾ ਸਕਦੇ ਹਨ। ਸਮਸਿਆ ਪੂਰਤੀ ਅਤੇ ਪੁਰਾਣੇ ਢੰਗ ਦੀ ਸਿੰਗਾਰ-ਰਸੀ ਕਵਿਤਾ ਵਧੀਆ ਕਰਦੇ ਸਨ। ਕਾਨਪੁਰ ਦੇ 'ਰਸਿਕ ਸਮਾਜ' ਵਿਚ ਉਹ ਉਤਸਾਹ ਨਾਲ ਪੂਰਤੀਆਂ ਸੁਣਾਇਆ ਕਰਦੇ ਸਨ। ਉਨ੍ਹਾਂ ਦੀ ਕਵਿਤਾ ਵਿਚ 'ਪੱਦਾਤਮਕ ਨਿਬੰਧ' ਸ਼ੈਲੀ ਇਕ ਵਿਲੱਖਣਤਾ ਹੈ। ਉਨ੍ਹਾਂ ਨੇ ਦੇਸ਼ ਸੇਵਾ ਤੇ ਹੇਤੂ ਭੋਜਣ ਤੋਂ ਛੁੱਟ, ਬੁਢਾਪਾ, ਗਊ-ਰਕਸ਼ਾ ਵਰਗੇ ਵਿਸ਼ੇ ਵੀ ਕਵਿਤਾ ਲਈ ਚੁਣੇ। ਦੇਸ਼-ਸੇਵਾ ਨੂੰ ਦਰਸਾਉਂਦੀਆਂ ਇਹ ਲਾਈਨਾਂ ਵੇਖੋ :

ਤਬਹਿੰ ਲਖਯੋ ਜਹੰ ਰਹਯੋ ਏਕ ਦਿਨ ਕੰਚਨ ਬਰਸਤ !  
ਤਹੰ ਚੌਥਾਈ ਜਨ ਰੂਖੀ ਰੋਟਿਹੂੰ ਕੋ ਤਰਸਤ।  
ਜਹਾਂ ਕ੍ਰਿਸ਼ੀ ਵਾਣਿਜਯ ਸ਼ਿਲਪਸੇਵਾ ਸਬ ਮਾਹੀਂ।  
ਦੇਸਿਨ ਕੇ ਹਿਤ ਕਛੂ ਤਤ੍ਵ ਕਹੁੰ ਕੈਸਹੁੰ ਨਾਹੀਂ।  
ਕਹਿਯ ਕਹਾਂ ਲਗਿ ਨ੍ਰਿਪਤਿ ਦਬੇ ਹੈਂ ਜਹੰ ਰਿਣ-ਭਾਰਨ।  
ਤਹੰ ਤਿਨਕੀ ਧਨ ਕਥਾ ਕੌਨ ਜੋ ਗ੍ਰਿਹੀ ਸਧਾਰਨ। (ਕਵਿਤਾ 'ਕ੍ਰੰਦਨ ਵਿਚੋਂ')

ਮਿਸਰ ਜੀ ਦੀ ਅਸਲ ਕਲਾ ਵੇਖਣੀ ਹੋਵੇ ਤਾਂ ਹਾਸ-ਵਿਅੰਗ ਭਰਪੂਰ ਕਵਿਤਾਵਾਂ ਵਿਚ ਹੀ ਦੇਖੀ ਜਾ ਸਕਦੀ ਹੈ। ਹਰੰਮਗਾ, ਤ੍ਰਿਪੰਤਾਮ, ਬੁਢਾਪਾ ਬਹੁਤ ਦਿਲਚਸਪ ਹਨ। 'ਜਬ ਮਿਲ ਬੋਲੋ ਏਕ ਜ਼ਬਾਨ, ਹਿੰਦੀ, ਹਿੰਦੂ, ਹਿੰਦੁਸਤਾਨ'-ਇਨ੍ਹਾਂ ਦੀ ਹੀ ਪ੍ਰਸਿੱਧ ਕਵਿਤਾ ਹੈ ਜੋ ਭਾਰਤੇਂਦੂ ਯੁਗ ਦੇ ਮਾਨਸਿਕ ਕੱਥ ਨੂੰ ਉਜਾਗਰ ਕਰਦੀ ਹੈ।

ਠਾਕੁਰ ਜਗਮੋਹਨ ਸਿੰਘ : ਜਨਮ 1857 ਈ: ਮ੍ਰਿਤੂ 1899। ਵਿਜਯ ਰਾਘਵਗੜ੍ਹ (ਮੱਧ ਪ੍ਰਦੇਸ਼) ਦੇ ਰਾਜਕੁਮਾਰ ਕਾਸ਼ੀ ਪੜ੍ਹਣ ਆਏ ਤਾਂ ਭਾਰਤੇਂਦੂ ਜੀ ਦੇ ਸੰਪਰਕ ਵਿਚ ਆਏ। ਸੰਸਕ੍ਰਿਤ ਤੇ ਅੰਗ੍ਰੇਜ਼ੀ ਦੋਹਾਂ ਦੇ ਚੰਗੇ ਪੰਡਿਤ ਸਨ। ਇਹ ਰਸਿਕ ਤਬੀਅਤ ਦੇ ਸਨ। ਸਿੰਗਾਰ-ਰਸ ਦੇ ਕਬਿੱਤ ਤੇ ਸਵੈਯੇ ਬਹੁਤ ਵਧੀਆ ਕਹਿੰਦੇ ਸਨ। 'ਮੇਘਦੂਤ' ਦਾ

ਅਧਿਆਇ 4

# ਆਧੁਨਿਕ ਕਾਲ

(1850-ਹੁਣ ਤਕ)

ਡਾ. ਨਗੇਂਦ੍ਰ ਆਪਣੇ ਇਤਿਹਾਸ ਦੇ ਫੁਟ-ਨੋਟ ਵਜੋਂ (ਪੰਨਾ 437) ਲਿਖਦੇ ਹਨ : ਆਮਤੌਰ ਤੇ ਰੀਤੀਕਾਲ ਦੇ ਅੰਤ (1843) ਤੋਂ ਆਧੁਨਿਕ ਕਾਲ ਦਾ ਆਰੰਭ ਮੰਨਣ ਦੀ ਪਰੰਪਰਾ ਰਹੀ ਹੈ, ਨਵੀਨ ਸਮਾਜਿਕ-ਰਾਜਨੀਤਿਕ ਚੇਤਨਾ ਦੇ ਵਾਹਨ ਦੇ ਫਲਰੂਪ ਸੰਨ 1857 ਨੂੰ ਵੀ ਇਹ ਮਾਨ ਬਖਸ਼ਿਆ ਜਾਂਦਾ ਹੈ, ਪਰ ਸਾਹਿੱਤ-ਖੇਤਰ ਵਿਚ ਨਵੀਂ ਵਿਚਾਰਧਾਰਾ ਦਾ ਪ੍ਰਵੇਸ਼ ਅਸਲ ਵਿਚ ਭਾਰਤੇਂਦੂ (ਹਰਿਸ਼ਚੰਦਰ) ਦੇ ਰਚਨਾ-ਕਾਲ (1868) ਤੋਂ ਹੋਇਆ। ਇਸ ਤੋਂ ਪਹਿਲਾਂ ਦੇ ਕਾਵਿ-ਖੰਡ (1843-1868) ਦੀ ਗਿਣਤੀ ਆਧੁਨਿਕ ਕਾਲ ਵਿਚ ਤਾਂ ਹੋਵੇਗੀ, ਪਰ ਉਸਨੂੰ ਭਾਰਤੇਂਦੂ-ਯੁਗ ਦੇ ਪਿਛੋਕੜ ਵਜੋਂ ਹੀ ਸਵੀਕਾਰ ਕੀਤਾ ਜਾ ਸਕਦਾ ਹੈ।

ਉਪਰ ਕਾਲ-ਵੰਡ ਕਰਨ ਵੇਲੇ ਅਸੀਂ ਆਧੁਨਿਕ ਕਾਲ ਨੂੰ ਚਾਰ ਭਾਗਾਂ ਤੇ ਦੋ ਉਪ-ਵਿਭਾਗਾਂ ਵਿਚ ਵੰਡਿਆ ਸੀ ਅਤੇ ਡਾ. ਨਗੇਂਦ੍ਰ ਨਾਲ ਸਹਿਮਤ ਹੁੰਦੇ ਹੋਏ ਕਾਲ-ਵੰਡ ਇਉਂ ਰਖੀ ਸੀ—

| | | |
|---|---|---|
| 1. | ਪੁਨਰਜਾਗਰਨ-ਕਾਲ (ਭਾਰਤੇਂਦੂ-ਕਾਲ) | 1857-1900 ਈ. |
| 2. | ਜਾਗਰਨ-ਸੁਧਾਰ-ਕਾਲ (ਦ੍ਵਿਵੇਦੀ-ਕਾਲ) | 1900-1918 ਈ. |
| 3. | ਛਾਇਆਵਾਦ-ਕਾਲ | 1918-1938 ਈ. |
| 4. | ਛਾਇਆਵਾਦ-ਉੱਤਰ-ਕਾਲ | |
| | ੳ) ਪ੍ਰਗਤਿ-ਪ੍ਰਯੋਗ ਕਾਲ | 1938-1953 ਈ. |
| | ਅ) ਨਵਲੇਖਣ-ਕਾਲ | 1953 ਈ.— |

ਇਨ੍ਹਾਂ ਹੀ ਵਿਭਾਗਾਂ ਅਧੀਨ ਰਖਕੇ ਅਸੀਂ ਆਧੁਨਿਕ ਕਾਲ ਵਿਚ ਪੈਦਾ ਹੋਏ ਸਾਹਿੱਤ ਦਾ ਮੁੱਲਾਂਕਣ ਕਰਾਂਗੇ।

**ਪਿਛੋਕੜ :**

ਆਧੁਨਿਕਤਾ ਦਾ ਮੁੱਢ ਭਾਰਤ ਵਿਚ ਅੰਗਰੇਜ਼ਾਂ ਦੇ ਆਉਣ ਨਾਲ 1757 ਦੇ ਪਲਾਸੀ ਦੇ ਯੁੱਧ ਵਿਚ ਈਸਟ ਇੰਡੀਆ ਕੰਪਨੀ ਦੀ ਵਿਜੈ ਪ੍ਰਾਪਤ ਕਰਨ ਤੋਂ ਹੀ ਬੱਝ ਜਾਂਦਾ ਹੈ। 1857 ਦੀ 'ਸੁਤੰਤਰਤਾ ਦੀ ਪਹਿਲੀ ਲੜਾਈ' ਜਾਂ ਗਦਰ ਦੇ ਅਸਫਲ ਹੋ ਜਾਣ ਪਿਛੋਂ ਪੱਛਮ ਦੀ ਖਿੜਕੀ ਸਾਰੇ ਦੇਸ਼ ਲਈ ਖੁਲ੍ਹ ਗਈ। ਪੱਛਮ ਦੀ ਇਹ ਖਿੜਕੀ ਪੱਤ੍ਰੀਕਰਨ, ਪੂੰਜੀਕਰਨ, ਉਦਯੋਗੀਕਰਨ, ਨਗਰੀਕਰਨ ਅਤੇ ਗਿਆਨ-ਵਿਗਿਆਨ ਦੀ

ਆਦਿ ਉਦਾਤ ਵੀਰ-ਭਾਵਨਾਵਾਂ ਪ੍ਰਗਟ ਕੀਤਾ ਕਰਦੇ ਸਨ।"[1]

ਗੁਰੂ ਗੋਬਿੰਦ ਸਿੰਘ ਵਰਗੇ ਵੀਰ-ਯੋਧਾ ਤੇ ਯੁੱਧ-ਕਲਾ ਨਿਪੁੰਣ ਸੰਤ-ਸਿਪਾਹੀ, ਮੌਲਿਕ ਕਵੀ ਨੂੰ ਹਿੰਦੀ ਜਗਤ ਨੇ ਕਦੇ ਬਹੁਤਾ ਮਹੱਤਵ ਨਹੀਂ ਦਿੱਤਾ ਅਤੇ ਉਨ੍ਹਾਂ ਦੀਆਂ ਵੀਰ-ਰਸੀ ਰਚਨਾਵਾਂ ਤੋਂ ਵੀ ਉਹ ਲੋਕ ਅਨਭਿਜ ਹਨ। 'ਦਸਮ ਗ੍ਰੰਥ' ਵਿਚ ਸੰਗ੍ਰਹੀਤ ਆਪਦੀਆਂ ਵੀਰ-ਰਸੀ ਰਚਨਾਵਾਂ ਵਿਚ 'ਚੰਡੀ ਚਰਿਤ੍ਰ' (ਉਕਤਿ ਵਿਲਾਸ),'ਚੰਡੀ ਚਰਿਤ੍ਰ' (ਦੂਜਾ),ਚੌਬੀਸ ਅਵਤਾਰ ਵਿਚੋਂ ਰਾਮਾਵਤਾਰ, ਕ੍ਰਿਸ਼ਨਾਵਤਾਰ,ਬਚਿਤ੍ਰ ਨਾਟਕ, ਆਦਿ ਸ਼ੁੱਧ ਵੀਰ-ਰਸ ਦੀਆਂ ਰਚਨਾਵਾਂ ਹਨ। ਹੋਰ ਰਚਨਾਵਾਂ ਵਿਚ ਵੀ ਸਭ ਤੋਂ ਵਧੇਰੇ ਵੀਰ-ਭਾਵ ਦਾ ਹੀ ਚਿਤ੍ਰਣ ਹੈ। ਪ੍ਰਬੰਧ-ਕਾਵਿ ਰਚਨਾ ਦੀ ਕਲਾ-ਕੁਸ਼ਲਤਾ,ਸ਼ਿੰਗਾਰ-ਰਸ ਦੀ ਪੁਟ ਅਤੇ ਰੀਤੀਕਾਲੀਨ ਰੁਚੀ ਅਨੁਸਾਰ ਸਿਰਜੀ ਉਨ੍ਹਾਂ ਦੀ ਅਲੰਕਾਰ-ਯੋਜਨਾ, ਛੰਦ-ਵਿਧਾਨ, ਉਕਤਿ-ਵਿਚਿਤ੍ਰਤਾ, ਭਾਸ਼ਾ ਦੀ ਅਮੀਰੀ, ਨੀਤੀ, ਭਗਤੀ ਤੇ ਰਤੀ ਦੇ ਮਿਲਵੇਂ ਜੁਲਵੇਂ ਉਨ੍ਹਾਂ ਦੇ 'ਦਸਮ ਗ੍ਰੰਥ' ਨੂੰ ਹਿੰਦੀ ਸਾਹਿੱਤ ਦਾ ਇਕ ਵੱਡਮੁੱਲਾ ਗ੍ਰੰਥ ਸਾਬਤ ਕਰਦੇ ਹਨ। ਆਚਾਰਯ ਸ਼ੁਕਲ ਨੇ ਪਤਾ ਨਹੀਂ ਕਿਸ ਆਧਾਰ ਤੇ ਗੁਰੂ ਜੀ ਦੀਆਂ ਰਚਨਾਵਾਂ ਦੇ ਨਾਮ ਗਿਣੇ ਹਨ—ਸੁਨੀਤਿ ਪ੍ਰਕਾਸ਼, ਸਰਵ ਲੋਹ ਪ੍ਰਕਾਸ਼, ਪ੍ਰੇਮ ਸੁਮਾਰਗ, ਬੁੱਧੀ ਸਾਗਰ ਅਤੇ ਚੰਡੀ ਚਰਿਤ੍ਰ। ਇਨ੍ਹਾਂ ਵਿਚੋਂ ਕੇਵਲ ਅੰਤਿਮ ਰਚਨਾ ਗੁਰੂ ਜੀ ਦੀ ਹੈ। ਗੁਰੂ ਜੀ ਦੀ ਸਾਰੀ ਬਾਣੀ 'ਦਸਮ ਗ੍ਰੰਥ' ਵਿਚ ਸੰਗ੍ਰਹੀਤ ਹੈ ਜਿਸਦਾ ਪ੍ਰਕਾਸ਼ਿਤ ਆਕਾਰ 1428 ਪੰਨਿਆਂ ਦਾ ਹੈ।

## ਰੀਤੀ-ਕਾਲ ਦਾ ਗੱਦ ਸਾਹਿੱਤ

ਇਸ ਕਾਲ ਵਿਚ ਭਗਤੀ-ਕਾਲ ਨਾਲੋਂ ਵਧੇਰੇ ਗੱਦ-ਰਚਨਾ ਹੋਈ ਹੈ। ਇਸ ਵੇਲੇ ਤਕ ਕਾਵਿ ਦੀ, ਖਾਸ ਕਰਕੇ ਭਗਤੀ-ਪਰਕ ਗ੍ਰੰਥਾਂ ਅਤੇ ਸਿੱਧਾਂਤ-ਗ੍ਰੰਥਾਂ ਤੇ ਰੀਤੀ-ਗ੍ਰੰਥਾਂ ਦੀ ਰਚਨਾ ਵੀ ਕਾਫ਼ੀ ਹੋਈ ਅਤੇ ਸੰਤ, ਗੁਰੂ ਤੇ ਆਚਾਰਯਾਂ ਦੀ ਇਕ ਬਹੁਤ ਵੱਡੀ ਗਿਣਤੀ ਰਚਨਾ ਵੱਲ ਪ੍ਰਵਿਰਤ ਸੀ। ਇਨ੍ਹਾਂ ਸੰਤਾਂ-ਭਗਤਾਂ ਤੇ ਗੁਰੂਆਂ ਵਲੋਂ ਸੂਤਰ ਰੂਪ ਵਿਚ ਪ੍ਰਗਟਾਏ ਸਿੱਧਾਂਤਾਂ ਤੇ ਵਿਚਾਰਾਂ ਦੀ ਵਿਆਖਿਆ ਲਈ ਟੀਕੇ, ਪਰਮਾਰਥ ਤੇ ਗੋਸ਼ਠਾਂ ਰਚੀਆਂ ਗਈਆਂ ਅਤੇ ਉਨ੍ਹਾਂ ਦੇ ਪਰਉਪਕਾਰਾਂ ਦੇ ਸਾਕਿਆਂ ਨੂੰ ਚਿਤਰਨ ਲਈ ਜਨਮ-ਸਾਖੀਆਂ, ਪਰਚੀਆਂ, ਵਾਰਤਾਵਾਂ ਆਦਿ ਦੀ ਵੀ ਲੋੜ ਪਈ ਜਿਸ ਕਾਰਨ ਗੱਦ ਖੇਤਰ ਵਿਚ ਵਧੇਰੇ ਗਤੀਵਿਧੀ ਦਿਸਦੀ ਹੈ। "ਟੀਕੇ ਤੇ ਅਨੁਵਾਦਤ ਰਚਨਾਵਾਂ ਦੀ ਗਿਣਤੀ ਇਸ ਕਾਲ ਵਿਚ ਵਧੇਰੇ ਹੈ, ਪਰੰਤੂ ਮੌਲਿਕ ਲਲਿਤ ਗੱਦ ਦੀ ਗਿਣਤੀ ਵੀ ਘਟ ਨਹੀਂ। ਇਸ ਵੇਲੇ ਦੀਆਂ ਪ੍ਰਮੁੱਖ ਗੱਦ-ਵਿਧਾਵਾਂ ਹਨ—ਕਥਾ-ਕਹਾਨੀ, ਵਾਰਤਾ, ਵਾਤ, ਵਰਣਨ, ਚਰਿਤ੍ਰ, ਵਚਨਿਕਾ, ਦਵਾਵੈਤ, ਸਲੋਕਾ, ਵਚਨਾਮ੍ਰਿਤ (ਪ੍ਰਵਚਨ), ਗੋਸਟ, ਜਨਮਸਾਖੀ, ਪਰਚੀਆਂ, ਜੀਵਨੀ, ਨਾਟਕ, ਖ੍ਯਾਤ ਪੀੜ੍ਹੀ, ਵਿਗਤ ਵੰਸ਼ਾਵਲੀ, ਪੱਟਾਵਲੀ, ਪਤ੍ਰ (ਮੌਲਿਕ ਰੂਪ) ਅਤੇ ਬਾਲਾਵਬੋਧ, ਟੀਕਾ, ਟਿੱਪਣ, ਭਾਸ਼ਾ, ਪਰਮਾਰਥ, ਭਾਵ, ਭਾਵਨਾ, ਵਾਰਤਿਕ (ਵਿਆਖਿਆ-ਅਨੁਵਾਦ)। ਪੁਸਤਕ-ਪਰਿਚਯ, ਨਿਬੰਧਾਤਮਕ ਰਚਨਾਵਾਂ ਅਤੇ ਜੀਵਨੀ ਸ਼ੈਲੀ ਦੀਆਂ ਰਚਨਾਵਾਂ ਵੀ ਪ੍ਰਾਪਤ ਹਨ।

1. 'ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ', ਨੈਸ਼ਨਲ ਪਬਲਿਸ਼ਿੰਗ ਹਾਊਸ, ਪੰ. 341-42

ਰਤਨ' ਆਦਿ ਲੇਖਕ ਆਪ ਤੋਂ ਪੂਰੀ ਤਰ੍ਹਾਂ ਸੁਤੰਤਰ ਹੀ ਆਖੇ ਜਾ ਸਕਦੇ ਹਨ ਪਰ ਇਸ ਕਾਲ ਦੇ ਚੰਗੇ ਕਵੀ ਹਨ ।

ਭਾਰਤੇਂਦੂ-ਯੁਗ ਤੋਂ ਚਲੀ ਆ ਰਹੀ ਹਿੰਦੀ ਕਵਿਤਾ ਵਿਚ ਸ਼ਿੰਗਾਰਿਕ ਭਾਵਨਾ ਵਧੇਰੇ ਸੀ, ਇਸ ਦੀ ਥਾਂ ਦ੍ਵਿਵੇਦੀ ਕਾਲ ਦੇ ਕਵੀਆਂ ਨੇ ਦੇਸ਼-ਭਗਤੀ ਨੂੰ ਵਧੇਰੇ ਮਹੱਤਾ ਦਿੱਤੀ। ਇਸੇ ਤਰ੍ਹਾਂ ਭਾਰਤੇਂਦੂ ਯੁਗ ਦੀ ਭਾਗਵਤ-ਭਗਤੀ ਦੀ ਥਾਂ ਦਰਿਦ੍ਰ ਨਾਰਾਇਣ ਦੀ ਭਗਤੀ, ਸਰਵਸਾਧਾਰਨ ਲਈ ਸਦਭਾਵਨਾ ਤੇ ਸਹਾਨੁਭੂਤੀ ਅਤੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਨੇ ਲੈ ਲਈ, ਰਾਜ ਭਗਤੀ ਜਾਂ ਸਰਕਾਰ-ਪ੍ਰਸ਼ੰਸਾ ਦੀ ਥਾਂ ਰਾਸ਼ਟਰ-ਭਗਤੀ ਨੇ ਲੈ ਲਈ, ਰੀਤੀ-ਵਰਣਨ ਦੀ ਥਾਂ ਸ਼ੁੱਧ ਕਾਵਿ ਦੇ ਸ੍ਰਿਜਣ ਨੇ ਮੱਲ ਲਈ, ਚਿੱਤਰੰਜਨ ਅਤੇ ਮਨ-ਪਰਚਾਵੇ ਦੀ ਥਾਂ ਲੋਕ-ਮੰਗਲ ਅਤੇ ਜ਼ਿੰਮੇਵਾਰੀ ਭਰੇ ਅਹਿਸਾਸ ਨੇ ਲੈ ਲਈ। ਇਸੇ ਤਰ੍ਹਾਂ ਕਲਾ ਪਖੋਂ ਬ੍ਰਜ ਭਾਸ਼ਾ ਦੀ ਥਾਂ ਠੇਠ ਖੜੀ ਬੋਲੀ ਦੀ ਕੋਮਲ ਕਾਂਤ ਪਦਾਵਲੀ ਆ ਗਈ ਅਤੇ ਸਮੱਸਿਆ-ਪੂਰਤੀ ਅਤੇ ਤੁਕਬੰਦੀ ਦੀ ਥਾਂ ਨਿੱਠ ਕੇ ਮੌਲਿਕ ਕਵਿਤਾ ਕਰਨ ਅਤੇ ਪ੍ਰਬੰਧ-ਕਾਵਿ-ਰਚਨਾ ਤੇ ਮਹਾਕਾਵਿ-ਰਚਨਾ ਨੇ ਲੈ ਲਈ। ਇਸ ਪਰਿਵਰਤਨ ਬਾਰੇ ਵਿਸਤਾਰ ਸਹਿਤ ਗੱਲ ਕਰਨ ਪਿਛੋਂ ਸ੍ਰੀ ਰਾਮ ਚੰਦਰ ਸ਼ੁਕਲ ਜੀ ਮੋਟੇ ਢੰਗ ਇਸ ਤਬਦੀਲੀ ਦੀ ਗੱਲ ਇਉਂ ਕਰਦੇ ਹਨ—"ਉਸੇ ਵੇਲੇ ਪਿਛਲੇ ਸੰਸਕ੍ਰਿਤ ਕਾਵਿ ਦੇ ਸੰਸਕਾਰਾਂ ਨੂੰ ਲੈ ਕੇ ਪੰ. ਮਹਾਵੀਰ-ਪ੍ਰਸਾਦ ਦ੍ਵਿਵੇਦੀ ਹਿੰਦੀ ਸਾਹਿੱਤ-ਖੇਤਰ ਵਿਚ ਆਏ ਜਿਨ੍ਹਾਂ ਦਾ ਪ੍ਰਭਾਵ ਗੱਦ-ਸਾਹਿਤ ਅਤੇ ਕਾਵਿ-ਸਿਰਜਣਾ ਦੋਵਾਂ ਉੱਤੇ ਬਹੁਤ ਵਿਆਪਕ ਰੂਪ ਵਿਚ ਪਿਆ। ਹਿੰਦੀ ਵਿਚ ਪਰੰਪਰਾ ਤੋਂ ਵਰਤੀਂਦੇ ਛੰਦਾਂ ਦੀ ਥਾਂ ਤੇ ਸੰਸਕ੍ਰਿਤ ਦੇ ਵ੍ਰਿੱਤਾਂ ਦਾ ਚਲਣ ਹੋਇਆ, ਜਿਸ ਕਾਰਨ ਸੰਸਕ੍ਰਿਤ ਪਦਾਵਲੀ ਵਧੇਰੇ ਸ਼ਾਮਲ ਹੋਣ ਲੱਗੀ। ਭਗਤੀ ਕਾਲ ਅਤੇ ਰੀਤੀਕਾਲ ਦੀ ਪਰਿਪਾਟੀ ਦੀ ਥਾਂ ਤੇ ਪਿਛਲੇ ਸੰਸਕ੍ਰਿਤ ਸਾਹਿੱਤ ਦੀ ਪੱਧਤੀ ਵਲ ਲੋਕਾਂ ਦਾ ਧਿਆਨ ਖਿੱਚਿਆ ਗਿਆ। ਦ੍ਵਿਵੇਦੀ ਜੀ 'ਸਰਸ੍ਵਤੀ' ਪਤ੍ਰਕਾ ਰਾਹੀਂ ਲਗਾਤਾਰ ਕਵਿਤਾ ਵਿਚ ਬੋਲਚਾਲ ਦੀ ਸਿੱਧੀ ਸਾਦੀ ਭਾਸ਼ਾ ਦਾ ਆਗ੍ਰਹਿ ਕਰਦੇ ਰਹੇ ਜਿਸ ਨਾਲ ਇਤਿਵ੍ਰਿੱਤਾਤਮਕ (ਮੈਟਰ ਆਫ਼ ਫੈਕਟ) ਪੱਦਾਂ ਦਾ ਖੜੀ ਬੋਲੀ ਵਿਚ ਢੇਰ ਲੱਗਣ ਲੱਗਾ।"

## ਪ੍ਰਮੁੱਖ ਕਵੀ :

ਨਾਥੂਰਾਮ ਸ਼ੰਕਰ ਸ਼ਰਮਾ : ਜਨਮ 1859 ਈ. ਵਿਚ ਹਰਦੁਆਗੰਜ (ਅਲੀਗੜ੍ਹ), ਮ੍ਰਿਤੂ 1932 ਈ.। ਉਪਨਾਮ 'ਸ਼ੰਕਰ', ਸਮਸਿਆ ਪੂਰਤੀ ਵਿਚ ਮਾਹਰ, ਕਾਲ-ਕ੍ਰਮ ਅਨੁਸਾਰ ਭਾਰਤੇਂਦੂ ਯੁਗ ਦੇ ਕਵੀ, ਭਾਰਤੇਂਦੂ ਦੇ ਸਾਥੀ ਪੰ. ਪ੍ਰਤਾਪ ਨਾਰਾਇਣ ਮਿਸ਼ਰ ਹੁਰਾਂ ਦੇ ਸੰਪਰਕ ਵਿਚ ਆਉਣ ਪਿਛੋਂ ਉਨ੍ਹਾਂ ਦੇ ਹੀ 'ਬ੍ਰਾਹਮਣ' ਵਿਚ ਕਵਿਤਾਵਾਂ ਛਪਣ ਲੱਗੀਆਂ। 'ਦੇਸ਼-ਪ੍ਰੇਮ, ਸੁਦੇਸ਼ੀ ਦੀ ਵਰਤੋਂ', ਹਿੰਦੀ ਭਾਸ਼ਾ ਦਾ ਪਿਆਰ, ਵਿਧਵਾਵਾਂ ਖ਼ਾਸ ਕਰਕੇ ਬਾਲ-ਵਿਧਵਾਵਾਂ ਅਤੇ ਅਛੂਤਾਂ ਤੇ ਸਮਾਜ ਦੇ ਹੋਰ ਨੀਵੇਂ ਵਰਗਾਂ ਨਾਲ ਸਹਾਨੁਭੂਤੀ। ਇਹ ਸਭ ਕੁਝ ਆਰਯ-ਸਮਾਜੀ ਪ੍ਰਭਾਵ ਸਦਕਾ ਸੀ। ਮੂਲ ਰੂਪ ਵਿਚ ਸਮਾਜ-ਸੁਧਾਰ ਦੇ ਕਵੀ ਸਨ। 'ਬ੍ਰਾਹਮਣ' ਤੋਂ ਛੁੱਟ, 'ਕਵਿ ਵ ਚਿਤ੍ਰਕਾਰ', 'ਕਾਵਯ

ਸੁਧਾਧਰ' ਅਤੇ 'ਰਸਿਕ ਮਿਤ੍ਰ' ਆਦਿ ਵਿਚ ਵੀ ਕਵਿਤਾ ਛਪਦੀ ਰਹਿੰਦੀ ਸੀ। ਕਵੀ ਸਮੇਲਨਾਂ ਦੀ ਜਿੰਦ-ਜਾਨ ਸਨ, ਬਹੁਤ ਸਾਰਾ ਮਾਨ-ਸਨਮਾਨ ਪਾਇਆ, ਬਹੁਤ ਸਾਰੀਆਂ ਉਪਾਧੀਆਂ ਮਿਲੀਆਂ, ਜਿਵੇਂ ਕਵਿਤਾ-ਕਾਮਿਨੀ-ਕਾਂਤ, ਸਾਹਿਤਯ ਸੁਧਾਕਰ, ਭਾਰਤੇਂਦੂ, ਪ੍ਰਸਾਦੇਂਦੂ ਆਦਿ। ਰਚਨਾਵਾਂ ਵਿਚੋਂ ਅਨੁਰਾਗ ਰਤਨ, ਸ਼ੰਕਰ ਸਰੋਜ, ਗਰਭਰੰਡਾ-ਰਹਸਯ, ਸ਼ੰਕਰ-ਸਰਵਸ੍ਵ ਆਦਿ ਪ੍ਰਮੁਖ ਹਨ। 'ਵਰ ਦੇ ਸਵਿਤਾ, ਕਰ ਦੇ ਕਵਿਤਾ', ਕਵੀ 'ਸ਼ੰਕਰ' ਕੀ' ਨਾਮੀ ਕਵਿਤਾ ਬਹੁਤ ਮਸ਼ਹੂਰ ਰਹੀ ਹੈ।

ਸ੍ਰੀਧਰ ਪਾਠਕ : ਜਨਮ 1859 ਈ. ਵਿਚ ਜੋਂਧਰੀ (ਆਗਰਾ); ਮ੍ਰਿਤੂ 1928 ਈ. ਵਿਚ ਹੋਈ। ਹਿੰਦੀ ਵਿਚ ਰੋਮਾਂਸਵਾਦ ਜਾਂ ਸੁਛੰਦਤਾਵਾਦ ਦੇ ਮੋਢੀ ਕਵੀ ਹਨ। ਖੜੀ ਬੋਲੀ ਦੀ ਹਿੰਦੀ ਕਵਿਤਾ ਨੂੰ ਸੁਰ, ਲਯ ਤੇ ਵਿਵਸਥਾ ਪ੍ਰਦਾਨ ਕਰਨ ਵਾਲੇ ਪਹਿਲੇ ਕਵੀ ਹਨ। ਗੋਲਡਸਮਿਥ ਦੇ ਤਿੰਨ ਕਾਵਿਆ ਏਕਾਂਤਵਾਸੀ ਯੋਗੀ (ਹਰਮਿਟ), ਉਜੜ ਗ੍ਰਾਮ (ਡੈਜ਼ਰਟਡ ਵਿਲੇਜ), ਸ਼ਾਂਤ ਪਥਿਕ (ਟ੍ਰੈਵਲਰ) ਦਾ ਸੁੰਦਰ ਹਿੰਦੀ ਵਿਚ ਪੱਦ ਅਨੁਵਾਦ ਕਰਕੇ ਇਨ੍ਹਾਂ ਨੇ ਸਾਬਤ ਕਰ ਦਿੱਤਾ ਕਿ ਉਨ੍ਹਾਂ ਨੂੰ ਇਕ ਪਾਸੇ ਹਿੰਦੀ-ਸੰਸਕ੍ਰਿਤ ਅਤੇ ਦੂਜੇ ਪਾਸੇ ਅੰਗ੍ਰੇਜ਼ੀ ਸਾਹਿੱਤ ਤੇ ਭਾਸ਼ਾ ਦਾ ਚੰਗਾ ਗਿਆਨ ਹੈ, ਇਕ ਪਾਸੇ ਭਾਰਤੀ ਸੰਸਕ੍ਰਿਤੀ ਅਤੇ ਦੂਜੇ ਪਾਸੇ ਪੱਛਮੀ ਸਭਿਅਤਾ ਦੇ ਸੁਮੇਲ ਦੀ ਖੋਜ ਹੈ, ਇਨ੍ਹਾਂ ਦੇ ਮਾਧਿਅਮ ਨਾਲ ਉਹ ਪਰੰਪਰਾ ਤੇ ਨਵੀਨਤਾ ਵਿਚ, ਸੰਸਕ੍ਰਿਤ ਦੀ ਵ੍ਰਿੱਤ-ਸ਼ੈਲੀ ਅਤੇ ਅੰਗ੍ਰੇਜ਼ੀ ਦੀ ਲਯ-ਨਾਦ ਦੀ ਅਤੇ ਮੁਕਤ-ਛੰਦ ਦੀ ਰਚਨਾ-ਸ਼ੈਲੀ ਅਤੇ ਹਿੰਦੀ ਛੰਦ-ਵਿਧਾਨ ਦੀ ਸ਼ੈਲੀ ਨਾਲ ਇਕਸੁਰ ਕਰਨਾ ਚਾਹੁੰਦੇ ਸਨ। ਸ਼ੁਕਲ ਦੇ ਸ਼ਬਦਾਂ ਵਿਚ "ਉਹ ਵਾਸਤਵ ਵਿਚ ਇਕ ਬਹੁਤ ਪ੍ਰਤਿਭਾਸ਼ਾਲੀ, ਭਾਵੁਕ ਅਤੇ ਸੁਰੁਚੀ ਸੰਪੰਨ ਕਵੀ ਸਨ।"

ਪਾਠਕ ਜੀ ਕਵਿਤਾ ਲਈ ਹਰੇਕ ਵਿਸ਼ਾ ਲੈ ਲੈਂਦੇ ਸਨ। ਸਮਾਜ-ਸੁਧਾਰ ਦੇ ਉਹ ਬਹੁਤ ਚਾਹਵਾਨ ਸਨ; ਇਸ ਕਰਕੇ ਵਿਧਵਾਵਾਂ ਦੀ ਵੇਦਨਾ, ਸਿਖਿਆ ਪ੍ਰਚਾਰ ਵਰਗੇ ਵਿਸ਼ੇ ਵੀ ਉਨ੍ਹਾਂ ਦੀ ਕਲਮ ਹੇਠ ਆਇਆ ਕਰਦੇ ਸਨ। "ਵਿਸ਼ਿਆਂ ਨੂੰ ਕਾਵਿ ਦਾ ਪੂਰਾ ਪੂਰਾ ਸਰੂਪ ਦੇਣ ਵਿਚ ਭਾਵੇਂ ਉਹ ਸਫਲ ਨ ਹੋਏ ਹੋਣ, ਅਭਿਵਿਅੰਜਨਾ ਦੀ ਵਾਕ-ਵਿਚਿਤ੍ਰਤਾ ਵਲ ਉਨ੍ਹਾਂ ਦਾ ਧਿਆਨ ਭਾਵੇਂ ਨਾ ਰਿਹਾ ਹੋਵੇ, ਗੰਭੀਰ ਨਵੀਨ ਵਿਚਾਰਧਾਰਾ ਭਾਵੇਂ ਉਨ੍ਹਾਂ ਦੀਆਂ ਕਵਿਤਾਵਾਂ ਵਿਚ ਘੱਟ ਮਿਲਦੀ ਹੋਵੇ, ਪਰ ਉਨ੍ਹਾਂ ਦੀ ਕਵਿਤਾ ਵਿਚ ਕੁਝ ਐਸਾ ਪ੍ਰਸਾਦ ਸੀ ਕਿ ਜਿਹੜੀ ਗੱਲ ਉਸ ਰਾਹੀਂ ਪ੍ਰਗਟ ਕੀਤੀ ਜਾਂਦੀ ਸੀ, ਉਸ ਵਿਚ ਸਰਸਤਾ ਆ ਜਾਂਦੀ ਸੀ। ਆਪਣੇ ਸਮੇਂ ਦੇ ਕਵੀਆਂ ਵਿਚੋਂ ਕੁਦਰਤ ਦਾ ਵਰਣਨ ਪਾਠਕ ਜੀ ਨੇ ਵਧੇਰੇ ਕੀਤਾ, ਜਿਸ ਕਾਰਨ ਹਿੰਦੀ-ਪ੍ਰੇਮੀਆਂ ਵਿਚ ਉਹ ਕੁਦਰਤ ਦੇ ਉਪਾਸਕ ਆਖੇ ਜਾਂਦੇ ਸਨ।

ਵਣਾਸ਼ਟਕ, ਕਸ਼ਮੀਰ ਸੁਸ਼ਮਾ (1904), ਦੇਹਰਾਦੂਨ (1915) ਅਤੇ 'ਭਾਰਤ ਗੀਤ' (1928) ਉਨ੍ਹਾਂ ਦੀਆਂ ਕੁਝ ਮੌਲਿਕ ਰਚਨਾਵਾਂ ਹਨ।

ਮਹਾਵੀਰ ਪ੍ਰਸਾਦ ਦ੍ਵਿਵੇਦੀ : ਜਨਮ 1864 ਦੌਲਤਪੁਰ (ਰਾਇਬਰੇਲੀ), ਮ੍ਰਿਤੂ 1938 ਈ.। ਰੇਲਵੇ ਨੌਕਰੀ ਕੀਤੀ ਪਰ ਛੱਡ-ਛਡਾ ਕੇ ਸਾਹਿੱਤ-ਸੇਵਾ ਵਿਚ ਜੁਟ

ਭਾਰਤੇਂਦੂ ਹਰਿਸ਼ਚੰਦ੍ਰ: ਆਪਦਾ ਜਨਮ ਸੰਨ 1850 ਈ. ਵਿਚ ਬਨਾਰਸ ਵਿਚ ਸ੍ਰੀ ਗੋਪਾਲ ਦਾਸ (ਗਿਰਧਰਦਾਸ) ਦੇ ਘਰ ਹੋਇਆ। ਗਿਰਧਰ ਦਾਸ ਜੀ ਖੁਦ ਵੀ ਬ੍ਰਜ ਭਾਸ਼ਾ ਦੇ ਬਹੁਤ ਵਧੀਆ ਕਵੀ ਸਨ ਅਤੇ ਲਗਭਗ 40 ਗ੍ਰੰਥਾਂ ਦੇ ਰਚੈਤਾ ਸਨ। ਭਾਰਤੇਂਦੂ ਜੀ ਨੇ ਹਿੰਦੀ ਦੀ ਸਰਵ ਪੱਖੀ ਉੱਨਤੀ ਲਈ ਆਪਣਾ ਯੋਗਦਾਨ ਦਿੱਤਾ। ਭਾਰਤੇਂਦੂ ਜੀ ਨੇ ਕਵਿਤਾ ਬ੍ਰਜਭਾਸ਼ਾ ਵਿਚ ਵੀ ਕੀਤੀ ਅਤੇ ਖੜੀ ਬੋਲੀ ਵਿਚ ਵੀ। ਦੇਸ਼ ਭਗਤੀ ਆਪਦਾ ਸਭ ਤੋਂ ਪ੍ਰਿਯ ਵਿਸ਼ਾ ਸੀ। 'ਭਾਰਤ ਦੁਰਦਸ਼ਾ' ਅਤੇ 'ਨੀਲਾ ਦੇਵੀ' ਆਦਿ ਨਾਟਕਾਂ ਵਿਚ ਆਪਨੇ ਜੋ ਗੀਤ ਰਚੇ ਹਨ, ਉਨ੍ਹਾਂ ਵਿਚ ਦੇਸ਼ ਭਗਤੀ ਦੇ ਪਰਮ ਉੱਜਲ ਦਰਸ਼ਨ ਹੁੰਦੇ ਹੀ ਹਨ, ਨਾਲ ਹੀ ਇਸ ਵਿਸ਼ੇ ਤੇ ਬਹੁਤ ਸਾਰੀਆਂ ਸੁਤੰਤਰ ਕਵਿਤਾਵਾਂ ਵੀ ਲਿਖੀਆਂ। ਤਾਂ ਵੀ ਉਨ੍ਹਾਂ ਦੀ ਬਹੁਤੀ ਕਵਿਤਾ ਗੇਯ ਪਦਾਂ ਵਿਚ ਹੈ, ਉਸੇ ਤਰ੍ਹਾਂ ਜਿਵੇਂ ਕ੍ਰਿਸ਼ਣ ਭਗਤ ਕਵੀ ਉਨ੍ਹਾਂ ਤੋਂ ਪਹਿਲਾਂ ਲਿਖਦੇ ਰਹੇ ਹਨ। ਇਸ ਆਸ਼ੇ ਲਈ ਉਨ੍ਹਾ ਨੇ 'ਸਵੈਯਾ' ਸ਼ੈਲੀ ਵਿਚ ਕਾਵਿ ਰਚਨਾ ਕੀਤੀ। ਕੁਝ 'ਲਾਵਨੀਆਂ' ਅਤੇ 'ਖਿਆਲ' ਵੀ ਆਪਨੇ ਖੜੀ ਬੋਲੀ ਵਿਚ ਲਿਖੇ, ਜੋ ਸੰਗੀਤਕਾਰਾਂ ਦੇ ਕੰਮ ਆਉਂਦੇ ਹਨ। 'ਹਰਿਸ਼ਚੰਦ ਮੈਗਜ਼ੀਨ', 'ਹਰਿਸ਼ਚੰਦਰ ਚੰਦ੍ਰਿਕਾ', 'ਬਾਲ-ਬੋਧਿਨੀ',ਨਾਮਕ ਤਿੰਨ ਪਤ੍ਰ ਪਤ੍ਰਿਕਾਵਾਂ ਦਾ ਸੰਪਾਦਨ ਕਰਦੇ ਰਹੇ। ਭਾਰਤੇਂਦੂ ਜੀ ਆਪਣੇ ਆਪ ਵਿਚ ਇਕ ਸੰਸਥਾ ਸਨ। ਉਨਾਂ ਦਾ ਘਰ ਸਾਹਿੱਤਿਕ ਮਹਿਫਲਾਂ ਦਾ ਅੱਡਾ ਸੀ। ਇਸੇ ਤਰ੍ਹਾਂ ਆਪਨੇ ਬਹੁਤ ਸਾਰੇ ਸਕੂਲ, ਕਲੱਬ, ਸਭਾਵਾਂ ਤੇ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ। ਆਪ ਹਿੰਦੀ, ਉਰਦੂ, ਮਰਾਠੀ, ਬੰਗਲਾ, ਗੁਜਰਾਤੀ, ਸੰਸਕ੍ਰਿਤ ਤੇ ਅੰਗਰੇਜ਼ੀ ਆਦਿ ਦਾ ਚੰਗਾ ਗਿਆਨ ਰਖਦੇ ਸਨ। ਹਿੰਦੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਖੂਬ ਧਨ ਲੁਟਾਇਆ। ਦੀਨ-ਦੁਖੀਆਂ ਦੀ ਮਦੱਦ ਵੀ ਕਰਦੇ ਰਹੇ, ਪਰ ਇਸ ਆਜ਼ਾਦ ਤਬੀਅਤ ਤੇ ਖੁਲ੍ਹ ਦਿਲੀ ਕਾਰਨ ਧਨ ਖਤਮ ਹੋ ਗਿਆ ਤੇ ਆਪ ਕਰਜ਼ਾਈ ਵੀ ਹੋ ਗਏ। ਅਖੀਰ ਤਪਦਿਕ ਦੇ ਰੋਗ ਨਾਲ ਮਾਘ ਕ੍ਰਿਸ਼ਣਾ 6, ਸੰਮਤ 1941 ਮੁਤਾਬਿਕ 1885 ਈ. ਵਿਚ 35 ਵਰ੍ਹੇ ਦੀ ਜਵਾਨੀ ਵਿਚ ਹੀ ਇਸ ਸੰਸਾਰ ਤੋਂ ਵਿਦਾ ਹੋ ਗਏ।

ਭਾਰਤੇਂਦੂ ਇਸ ਆਧੁਨਿਕ ਯੁਗ ਦੇ ਮੋਢੀ ਸਨ। ਉਹ ਆਧੁਨਿਕ ਹਿੰਦੀ ਦੇ ਸਰਵਪੱਖੀ ਕਲਾਕਾਰ ਸਨ। ਕਵਿਤਾ, ਨਾਟਕ, ਨਿਬੰਧ, ਆਲੋਚਨਾ, ਪਤ੍ਰਕਾਰੀ ਦੇ ਖੇਤਰ ਵਿਚ ਪੂਰੇ ਮੋਢੀਆਂ ਵਾਲਾ ਕੰਮ ਕੀਤਾ ਅਤੇ ਛੋਟੇ ਵੱਡੇ ਕੁਲ ਮਿਲਾ ਕੇ 175 ਗ੍ਰੰਥਾਂ ਦੀ ਰਚਨਾ ਕੀਤੀ। ਆਪ ਦੀ ਕਾਵਿ ਰਚਨਾ ਦੀ ਵਿਸ਼ੇ-ਵੰਡ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ। ਦੇਸ਼ ਭਗਤੀ ਦੀ ਕਵਿਤਾ, ਭਗਤੀ ਰਸ ਦੀ ਕਵਿਤਾ, ਸ਼ਿੰਗਾਰ ਰਸ ਦੀ ਕਵਿਤਾ, ਸਮਾਜ-ਸੁਧਾਰ ਦੀ ਕਵਿਤਾ ਅਤੇ ਪ੍ਰਕ੍ਰਿਤੀ ਸਬੰਧੀ ਕਵਿਤਾ। ਕਾਵਿ ਕਿਰਤਾਂ ਵਿਚੋਂ 'ਭਗਤੀ ਸਰਵਸ੍ਵ', ਕਾਰਤਿਕ ਸ਼ਨਾਨ, ਵੈਸ਼ਾਖ ਮਹਾਤਮਯ, ਦੇਵੀ ਛਦਮਲੀਲਾ, ਸ੍ਰੀ ਪੰਚਮੀ ਦਾਨ ਲੀਲਾ, ਪ੍ਰੇਮ ਮਾਧੁਰੀ, ਪ੍ਰੇਮ ਤਰੰਗ, ਪ੍ਰੇਮ ਪ੍ਰਲਾਪ, ਕ੍ਰਿਸ਼ਣ ਚਰਿਤ੍ਰ ਗੀਤ ਗੋਵਿੰਦਾਨੰਦ, ਭਾਰਤ ਭਿਖਸ਼ਾ, ਵਿਜਯ ਵੱਲਰੀ ਆਦਿ ਦਾ ਨਾਂ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ।

ਉਪਲਬਧੀ ਆਦਿ ਦੇ ਰੂਪ ਵਿਚ ਖੁਲ੍ਹਦੀ ਹੈ ਅਤੇ ਇਸ ਸਾਰੀ ਰਾਜਨੈਤਿਕ, ਸਮਾਜਿਕ, ਧਾਰਮਿਕ, ਵਿਦਿਅਕ, ਤੇ ਸਾਹਿੱਤਿਕ ਤਬਦੀਲੀ ਦਾ ਅਸਰ ਸਮੁੱਚੇ ਭਾਰਤ ਤੇ ਇਕੋ ਜਿਹਾ ਕਬੂਲ ਕੀਤਾ ਜਾਣ ਲੱਗਾ। ਦੱਖਣ ਵਲੋਂ ਸ਼ੁਰੂ ਕਰਕੇ ਪੂਰਬੀ ਹਿੰਦੁਸਤਾਨ ਵਿਚੋਂ ਹੁੰਦੀ ਇਹ ਨਵ-ਸਾਮੰਤਵਾਦੀ ਪੂੰਜੀਵਾਦੀ ਅਰਥ-ਵਿਵਸਥਾ, ਅੰਗਰੇਜ਼ੀ ਸਭਿਅਤਾ, ਸੰਸਕ੍ਰਿਤੀ, ਸਿਖਿਆ-ਦੀਖਿਆ ਲੈ ਕੇ ਉੱਤਰ-ਪੱਛਮੀ ਭਾਰਤ ਦੇ ਹਰ ਪੱਖ, ਹਰ ਵਿਭਾਗ ਤੇ ਹਰ ਖੇਤਰ ਨੂੰ ਆਪਣੇ ਪ੍ਰਭਾਵ-ਖੇਤਰ ਵਿਚ ਲੈ ਲੈਂਦੀ ਹੈ। ਇਕ ਪਾਸੇ ਰਾਜਸੀ ਦਮਨ-ਚੱਕਰ ਸ਼ੁਰੂ ਹੋਇਆ, ਦੂਜੇ ਪਾਸੇ ਵੱਖ-ਵੱਖ ਕਾਨੂੰਨ ਬਣਾ ਕੇ ਇਥੋਂ ਦੀ ਅਰਥ-ਵਿਵਸਥਾ ਨੂੰ ਲੂਲ੍ਹੀ ਕਰਨ ਦੇ ਉਪਰਾਲੇ ਕੀਤੇ ਗਏ। ਸਰਕਾਰ ਨੇ ਆਪਣੇ ਜ਼ਰ-ਖਰੀਦ ਚਮਚਿਆਂ ਤੇ ਦੇਸ਼-ਦੁਸ਼ਮਣ ਅਮੀਰ ਵਰਗ ਦੇ ਲੋਕਾਂ ਨੂੰ ਨਾਲ ਕਰਨ ਲਈ ਆਮ ਜਨਤਾ ਦਾ ਨੱਕ ਵਿਚ ਦਮ ਕਰ ਦਿੱਤਾ। ਰਾਜਨੈਤਿਕ ਜਿੱਤਾਂ ਪ੍ਰਾਪਤ ਕਰਨ ਪਿਛੋਂ ਲਾਰਡ ਕਾਰਨਵਾਲਿਸ ਨੇ ਸੰਨ 1793 ਵਿਚ ਬਿਹਾਰ, ਬੰਗਾਲ ਤੇ ਉੜੀਸਾ ਵਿਚ, ਤੇ ਮਗਰੋਂ ਉੱਤਰ ਪ੍ਰਦੇਸ਼, ਮੱਧ ਭਾਰਤ ਅਤੇ ਬੰਬਈ ਵਿਚ ਵੀ ਜ਼ਮੀਂਦਾਰੀ ਲਾਗੂ ਕਰ ਦਿੱਤੀ, ਮਹਾਜਨੀ ਪ੍ਰਥਾ ਨੂੰ ਸ਼ਹਿ ਮਿਲੀ, ਉਪਰੋਂ ਅਕਾਲ, ਮਹਾਂਮਾਰੀ ਆਦਿ ਨੇ ਅਰਥ-ਵਿਵਸਥਾ ਨੂੰ ਹੋਰ ਵੀ ਖੇਰੂੰ-ਖੇਰੂੰ ਕਰ ਦਿੱਤਾ, ਜਿਸ ਕਰਕੇ ਸ੍ਰੀ ਭਾਰਤੇਂਦੂ ਹਰਿਸ਼ਚੰਦਰ ਜੀ ਕਹਿੰਦੇ ਹਨ।

ਅੰਗਰੇਜ਼ ਰਾਜ ਸੁਖਰਾਜ, ਸਜ਼ੈ ਦੁਖਕਾਰੀ।
ਪੈ ਧਨ ਵਿਦੇਸ਼ ਚਲਿ ਜਾਤ, ਯਹੈ ਅਤਿ ਖੁਆਰੀ।

ਤਾਂ ਇਸ ਵਿਚ ਉਨ੍ਹਾਂ ਦੀ ਅੰਤਰ-ਆਤਮਾ ਦੇਸ਼ ਦੀ ਲੁੱਟ-ਖਸੁੱਟ ਦੇਖ ਕੇ ਕੁਰਲਾਉਂਦੀ ਨਜ਼ਰ ਆਉਂਦੀ ਹੈ।

ਹਿੰਦੁਸਤਾਨ ਵਿਚ ਸਿੱਖਿਆ ਦਾ ਪੱਛਮੀਕਰਨ ਤਾਂ ਹੋਇਆ ਹੀ, ਨਾਲ ਹੀ ਈਸਾਈ ਮਿਸ਼ਨਰੀ ਪਾਦਰੀਆਂ ਨੇ ਧਰਮ-ਪਰਿਵਰਤਨ ਦਾ ਜ਼ਬਰਦਸਤ ਚੱਕਰ ਚਲਾ ਕੇ ਇਥੋਂ ਦੇ ਸਾਹਿੱਤ-ਸੰਸਕ੍ਰਿਤੀ ਤੇ ਧਰਮ ਉਤੇ ਵੀ ਮਾਰੂ ਹਮਲੇ ਕਰਨੇ ਸ਼ੁਰੂ ਕੀਤੇ। ਥਾਂ ਥਾਂ ਮਿਸ਼ਨ ਖੋਲ੍ਹੇ ਗਏ, ਬਾਈਬਲ ਦੇ ਧੜਾਧੜ ਤਰਜਮੇ ਹੋਣ ਲੱਗੇ, ਹੋਰ ਵੀ ਬਹੁਤ ਸਾਰੀਆਂ ਈਸਾਈ ਧਰਮ ਦੀਆਂ ਕਥਾਵਾਂ ਭਾਰਤੀ ਭਾਸ਼ਾਵਾਂ ਵਿਚ ਪ੍ਰਚਲਿਤ ਹੋਣ ਲੱਗੀਆਂ। ਇਸ ਨਾਲ ਦੇਸ਼ ਦੇ ਧਰਮਾਂ ਨੂੰ ਵੀ ਹੋਸ਼ ਆਈ ਤੇ ਉਹ ਵੀ ਆਪਣੇ-ਆਪਣੇ ਧਰਮ ਨਾਲ ਕਿਸੇ ਇਕ ਭਾਸ਼ਾ ਨੂੰ ਜੋੜਕੇ ਆਪਣਾ ਪ੍ਰਚਾਰ ਕਰਨ ਲੱਗ ਪਏ। 'ਹਿੰਦੀ, ਹਿੰਦੂ-ਹਿੰਦੁਸਤਾਨ, ਸਬ ਮਿਲ ਬੋਲੋ ਏਕ ਜ਼ਬਾਨ' ਮੁਸਲਮਾਨਾਂ ਲਈ ਉਰਦੂ ਤੇ ਸਿੱਖਾਂ ਲਈ ਪੰਜਾਬੀ ਮਖ਼ਸੂਸ ਹੋ ਗਈ। ਫਿਰ ਨਾਗਰੀ, ਫਾਰਸੀ ਤੇ ਗੁਰਮੁਖੀ ਲਿਪੀਆਂ ਦਾ ਝਗੜਾ ਖੜਾ ਹੋਇਆ। ਉੱਤਰ ਪ੍ਰਦੇਸ਼ ਤੋਂ ਮਗਰੋਂ ਜੇ ਕੋਈ ਦੂਜਾ ਰਾਜਾ ਸੀ ਜਿਸ ਵਿਚ ਇਹ ਸਾਰੀਆਂ ਗਤੀ-ਵਿਧੀਆਂ ਪੂਰੇ ਜ਼ੋਰ-ਸ਼ੋਰ ਨਾਲ ਚੱਲੀਆਂ ਤਾਂ ਉਹ ਪੰਜਾਬ ਹੀ ਸੀ ਕਿਉਂਕਿ ਇਥੇ ਆਰੀਆ ਸਮਾਜ ਦਾ ਜ਼ੋਰ ਹੋਣ ਕਾਰਨ ਹਿੰਦੀ ਦਾ ਖਾਸਾ ਅੰਦੋਲਨ ਚੱਲਦਾ ਰਿਹਾ।

ਦਿਹ, ਮ੍ਰਿਤੂ 1930 ਈ. । ਬ੍ਰਜਭਾਸ਼ਾ ਤੇ ਖੜੀ ਬੋਲੀ ਵਿਚ 'ਦੀਨ' ਉਪਨਾਮ ਹੇਠ ਕਵਿਤਾ ਕਰਦੇ ਸਨ । ਵੀਰ ਕਾਰੂਟੀ, ਵੀਰ ਬਾਲਕ, ਵੀਰ ਪੰਚਰਤਨ, ਅਤੇ ਨਵੀਨ ਬੀਨ ਦੇ ਕਾਵਿ-ਸੰਗ੍ਰਹਿ ਹਨ ।

ਸੈਯਦ ਅਮੀਰ ਅਲੀ 'ਮੀਰ' ਦਾ ਜਨਮ ਸਾਗਰ (ਮੱਧ ਪ੍ਰਦੇਸ਼) ਵਿਖੇ 1873 ਈ. ਵਿਚ, ਮ੍ਰਿਤੂ 1937 । ਸਮਸਿਆ-ਪੂਰਤੀ ਕਰਨ ਵਾਲੇ ਕਵੀ, ਪ੍ਰਭੂ-ਪਿਆਰ ਅਤੇ ਦੇਸ਼-ਪਿਆਰ ਦੇ ਪ੍ਰਧਾਨ ਵਿਸ਼ੇ, 'ਉਲਾਹਨਾ-ਪੰਚਕ', ਅਤੇ 'ਅਨਯੋਕਤਿ-ਸ਼ਤਕ' ਦੇ ਸੰਗ੍ਰਹਿ ਹਨ । ਤੁਲਸੀ ਜੀ ਦੇ ਸ਼ਰਧਾਲੂ ਸਨ ।

ਕਾਮਤਾ ਪ੍ਰਸਾਦ ਗੁਪਤ (ਭੌਮਾਸੁਰ ਵਧ, ਵਿਨਯ ਪਚਾਸਾ, ਪਦਯ ਪੁਸ਼ਪਾਵਲੀ), ਗਿਰਿਧਰ ਸ਼ਰਨ 'ਨਵਰਤਨ' (ਮਾਤਰੀ-ਵੰਦਨਾ), ਰੂਪ ਨਾਰਾਇਣ ਪਾਂਡੇਯ (ਪਰਾਗ, ਵਨ ਵੈਭਵ) ਲੋਚਨ ਪ੍ਰਸਾਦ ਪਾਂਡੇਯ (ਪ੍ਰਵਾਸੀ, ਮੇਵਾੜ-ਗਾਥਾ, ਮਹਾਨਦੀ, ਪਦਯ ਪੁਸ਼ਪਾਂਜਲੀ), ਠਾਕੁਰ ਗੋਪਾਲ ਸ਼ਰਨ ਸਿੰਘ (ਮਾਧਵੀ, ਮਾਨਵੀ, ਸੰਚਿਤਾ, ਜਯੋਤਿਸ਼-ਮਤੀ), ਪਦਮ ਲਾਲ ਪੰਨਾ ਲਾਲ ਬਖਸ਼ੀ ਆਦਿ ਕੁਝ ਹੋਰ ਕਵੀ ਹਨ ਜਿਨ੍ਹਾਂ ਦਾ ਦ੍ਵਿਵੇਦੀ ਯੁਗ ਵਿਚ ਆਪਣਾ ਵਿਸ਼ੇਸ਼ ਸਥਾਨ ਹੈ ।

ਇਸ ਕਾਵਿ-ਧਾਰਾ ਵਿਚ ਛਾਇਆਵਾਦ ਦੇ ਉਦੈ ਤੋਂ ਪਹਿਲਾ ਅਤੇ ਲਗਭਗ ਦ੍ਵਿਵੇਦੀ ਕਾਲ ਵਿਚ ਹੀ ਲਿਖਣਾ ਸ਼ੁਰੂ ਕਰਨ ਵਾਲੇ ਕਵੀਆਂ ਵਿਚ ਸ੍ਰੀਮਤੀ ਸੁਭੱਦਰਾ ਕੁਮਾਰੀ ਚੋਹਾਨ, ਮਾਖਨ ਲਾਲ ਚਤੁਰਵੇਦੀ, ਬਾਲ ਕ੍ਰਿਸ਼ਣ ਸ਼ਰਮਾ 'ਨਵੀਨ', ਸੀਆ ਰਾਮ ਸ਼ਰਨ ਗੁਪਤ, ਉਦੈਸ਼ੰਕਰ ਭੱਟ, ਰਾਮਨਰੇਸ਼ ਤ੍ਰਿਪਾਠੀ, ਜਗਨਨਾਥ ਪ੍ਰਸਾਦ ਮਿਲਿੰਦ ਆਦਿ ਦਾ ਨਾਂ ਪ੍ਰਮੁਖ ਹੈ ਜਿਨ੍ਹਾਂ ਨੇ ਰਾਸ਼ਟਰਵਾਦ ਦੇ ਨਾਲ ਹੀ ਦੇਸ਼ ਦੀ ਸੰਸਕ੍ਰਿਤਿਕ ਨਵ-ਉਸਾਰੀ ਵੱਲ ਵਿਸ਼ੇਸ਼ ਧਿਆਨ ਦਿੱਤਾ । ਇਨ੍ਹਾਂ ਦਾ ਪ੍ਰਮੁਖ ਵਿਸ਼ਾ ਦੇਸ਼-ਭਗਤੀ, ਤੇ ਸਮਾਜ-ਸੁਧਾਰ ਹੀ ਰਿਹਾ, ਪਰ ਸੰਸਕ੍ਰਿਤੀ ਦੀ ਇਨ੍ਹਾਂ ਦੀ ਪਕੜ ਵਧੇਰੇ ਪੀਡੀ ਹੈ ਅਤੇ ਵਿਸ਼ੇਸ਼ ਗੱਲ ਇਹ ਹੈ ਕਿ ਇਹ ਸਾਰੇ ਕਵੀ ਦ੍ਵਿਵੇਦੀ ਯੁਗ ਵਿਚ ਹੋਕੇ ਵੀ ਸੁਤੰਤਰ ਰਹੇ ਹਨ ਅਤੇ ਇਸੇ ਤਰ੍ਹਾਂ ਛੇਤੀ ਹੀ ਮਗਰੋਂ ਚੱਲਣ ਵਾਲੇ 'ਛਾਇਆਵਾਦ' ਦੇ ਪ੍ਰਭਾਵ ਤੋਂ ਮੁਕਤ ਰਹਿ ਕੇ ਆਪਣੇ ਕਿਸਮ ਦੀ ਕਵਿਤਾ ਰਚਦੇ ਰਹੇ ਹਨ, ਬਿਲਕੁਲ ਉਸੇ ਤਰ੍ਹਾਂ ਜਿਵੇਂ ਜਯ ਸ਼ੰਕਰ ਪ੍ਰਸਾਦ, ਸੂਰਯਕਾਂਤ ਤ੍ਰਿਪਾਠੀ ਨਿਰਾਲਾ ਅਤੇ ਸੁਮਿਤ੍ਰਾਨੰਦਨ ਪੰਤ ਵੀ ਭਾਵੇਂ ਦ੍ਵਿਵੇਦੀ ਯੁਗ ਦੀ ਉਪਜ ਹਨ, ਪਰ ਇਹ ਛਾਇਆਵਾਦ ਦੀ ਜਿੰਦ-ਜਾਨ ਹਨ ।

ਸਮੁੱਚੇ ਤੌਰ ਤੇ ਦੇਖਿਆ ਜਾਵੇ ਤਾਂ ਦ੍ਵਿਵੇਦੀ ਯੁਗ ਦੀ ਕਵਿਤਾ ਵਿਚ ਜੋ ਸਾਂਝੇ ਲੱਛਣ ਦ੍ਰਿਸ਼ਟੀ ਗੋਚਰ ਹੁੰਦੇ ਹਨ, ਉਹ ਦ੍ਵਿਵੇਦੀ ਯੁਗ ਦੇ ਇਨ੍ਹਾਂ ਸਾਰੇ ਹੀ ਕਵੀਆਂ ਵਿਚ ਸਮਾਨਤਾ ਰਖਦੇ ਹਨ, ਇਸ ਲਈ ਦ੍ਵਿਵੇਦੀ-ਯੁਗ ਦੇ ਕਾਵਿ ਦੀਆਂ ਕੁਝ ਪ੍ਰਮੁਖ ਪ੍ਰਵ੍ਰਿੱਤੀਆਂ ਵਲ ਸਹਿਜੇ ਹੀ ਸੰਕੇਤ ਕੀਤਾ ਜਾ ਸਕਦਾ ਹੈ :

1. ਦੇਸ਼-ਪ੍ਰੇਮ, ਰਾਸ਼ਟਰੀਅਤਾ ਦੀ ਕਵਿਤਾ : ਲਗਭਗ ਹਰ ਕਵੀ ਨੇ ਦੇਸ਼-ਭਗਤੀ ਬਾਰੇ ਬਹੁਤ ਕੁਝ ਲਿਖਿਆ ਹੈ ।
2. ਧਾਰਮਿਕਤਾ : ਇਨ੍ਹਾਂ ਕਵੀਆਂ ਦੀ ਧਾਰਮਿਕਤਾ 'ਮਜ਼ਹਬ' ਨਾਲੋਂ ਵੱਖਰੀ

ਆਧਿਆਤਮਵਾਦ ਅਤੇ ਮਾਨਵਤਾ ਦੇ ਆਦਰਸ਼ਾਂ ਦੀ ਪ੍ਰਤਿਸ਼ਠਾ ਕਰਨ ਵਾਲੀ ਸੀ। ਈਸ਼ਵਰੀ ਸ਼ਕਤੀ ਦੇ ਦਰਸ਼ਨ ਕਰਨ ਵਲ ਰੁਖ, ਪਰ ਇਹ ਦਰਸ਼ਨ ਜਨਸਾਧਾਰਨ ਦੀ, ਖਾਸ ਕਰਕੇ ਦਰਿਦ੍ਰ ਨਾਰਾਇਣ ਦੀ ਸੇਵਾ ਵਿਚ ਕੀਤੇ ਗਏ। ਇਨ੍ਹਾਂ ਕਵੀਆਂ ਨੂੰ ਸਾਰੀ ਕੁਦਰਤ ਪ੍ਰਭੂ ਦੀ ਖੋਜ ਵਿਚ ਰੁਝੀ ਹੋਈ ਜਾਪਦੀ ਹੈ।

3) ਸਮਾਜ-ਸੁਧਾਰ : ਵਿਧਵਾ ਤੇ ਅਛੂਤਾਂ ਨਾਲ ਹਮਦਰਦੀ, ਦਹੇਜ, ਜਾਤ-ਪਾਤ ਤੇ ਹੋਰ ਸਮਾਜਿਕ ਕੁਰੀਤਾਂ ਦਾ ਮਖੌਲ, ਜਾਤ-ਕੁਲ ਨਾਲੋਂ ਕਰਮ ਉਤੇ ਵਿਸ਼ੇਸ਼ ਬਲ ਦਿਤਾ ਗਿਆ।

4) ਕਥਾ ਸ਼ੈਲੀ ਵਿਚ ਉਪਦੇਸ਼ਾਤਮਕਤਾ : (ਇਤਿਵ੍ਰਿਤਾਂਤਮਕਤਾ) ਬਹੁਤ ਸਾਰੇ ਸਮਾਜਿਕ ਤੇ ਧਾਰਮਿਕ ਕਥਾ-ਪ੍ਰਸੰਗਾਂ ਨੂੰ ਆਪਣੇ ਉਦੇਸ਼ ਦੀ ਪੂਰਤੀ ਲਈ ਉਪਦੇਸ਼ ਭਰੀ ਸ਼ੈਲੀ ਵਿਚ ਢਾਲ ਕੇ ਪੇਸ਼ ਕੀਤਾ ਗਿਆ।

5) ਕੁਦਰਤ ਵਰਣਨ : ਭਾਰਤੇਂਦੂ ਯੁਗ ਵਿਚ ਕੁਦਰਤ ਵਲ ਬਹੁਤਾ ਧਿਆਨ ਨਹੀਂ ਦਿੱਤਾ ਗਿਆ, ਇਸ ਯੁਗ ਵਿਚ ਕੁਦਰਤ ਦਾ ਖੁਲ੍ਹਾ-ਡੁਲ੍ਹਾ ਵਰਣਨ ਹੋਇਆ ਹੈ। ਸ੍ਰੀਧਰ ਪਾਠਕ, ਹਰਿਔਧ, ਰਾਮਨਰੇਸ਼ ਤ੍ਰਿਪਾਠੀ ਅਤੇ ਸ਼ੁਕਲ ਜੀ ਨੇ ਕੁਦਰਤ ਦੇ ਬਹੁਤ ਮੋਹਕ ਤੇ ਲੁਭਾਉਣੇ ਚਿੱਤਰ ਪ੍ਰਸਤੁਤ ਕੀਤੇ ਹਨ।

6) ਬੌਧਿਕਤਾ ਦਾ ਸਮਾਵੇਸ਼ : ਕਵਿਤਾ ਕੇਵਲ ਭਾਵਨਾ ਜਗਤ ਦੀ ਖੇਡ ਨਾ ਰਹਿ ਕੇ ਬੁੱਧੀ ਮੰਡਲ ਵਿਚ ਪ੍ਰਵੇਸ਼ ਕਰਦੀ ਹੈ। ਇਨ੍ਹਾਂ ਕਵੀਆਂ ਨੇ ਭਾਰਤੀ ਦਰਸ਼ਨ ਤੇ ਸੰਸਕ੍ਰਿਤੀ ਦੀ ਬੌਧਿਕ ਵਿਆਖਿਆ ਕਰਨ ਦਾ ਯਤਨ ਕੀਤਾ। ਵਾਦ-ਵਿਵਾਦ, ਖੰਡਨ-ਮੰਡਨ ਤੇ ਨੀਤੀ-ਵਚਨਾਂ ਦੀ ਪ੍ਰਧਾਨਤਾ ਹੈ।

7) ਕਲਾ ਪਖੋਂ ਕਾਵਿ ਰੂਪਾਂ ਵਿਚ ਅਨੇਕਰੂਪਤਾ ਆਈ ਜਿਵੇਂ ਪ੍ਰਬੰਧ-ਕਾਵਿ, ਖੰਡ-ਕਾਵਿ, ਪ੍ਰਗੀਤ-ਕਾਵਿ, ਮੁਕਤਕਾਂ ਦੀ ਰਚਨਾ। ਗੀਤਾਂ ਵਿਚ ਵੀ ਵਿਵਿਧਤਾ ਹੈ। ਛੰਦਾਂ ਦੇ ਵਿਵਿਧ ਪ੍ਰਯੋਗ ਦੀ ਰੁਚੀ ਵਧੀ। ਭਾਸ਼ਾ ਵਧੇਰੇ ਮਾਂਜੀ ਸਿਕਲੀ, ਠੋਸ, ਤੇ ਸੰਸਕ੍ਰਿਤ ਨਿਸ਼ਠ ਹੋਈ।

## (ਗ) ਛਾਇਆਵਾਦ-ਕਾਲ (1918-1938)

ਦ੍ਵਿਵੇਦੀ ਯੁਗ ਦੀ ਕਥਾਤਮਕਤਾ, ਉਪਦੇਸ਼ਾਤਮਕਤਾ ਅਤੇ ਸਥੂਲਤਾ ਦੀ ਪ੍ਰਤਿਕ੍ਰਿਆ ਹੋਣੀ ਸੁਭਾਵਿਕ ਸੀ। ਛਾਇਆਵਾਦੀ ਕਵੀ ਕਥਾਤਮਕਤਾ ਤੋਂ ਕਲਪਨਾ ਵਲ, ਉਪਦੇਸ਼ਾਤਮਕਤਾ ਤੋਂ ਆਤਮ-ਅਨੁਭੂਤੀ ਵਲ ਅਤੇ ਸਥੂਲਤਾ ਤੋਂ ਸੂਖਮਤਾ ਵਲ ਵਧੇ। ਸ਼ੁਕਲ ਜੀ ਨੇ 'ਛਾਇਆਵਾਦ' ਨੂੰ ਦੋ ਅਰਥਾਂ ਵਿਚ ਲਿਆ ਹੈ। ਪਹਿਲੇ ਅਰਥ ਵਿਚ ਉਨ੍ਹਾਂ ਨੇ ਇਸਨੂੰ 'ਰਹੱਸਵਾਦ' ਦੇ ਪਰਿਯਾਇ ਦੇ ਰੂਪ ਵਿਚ ਲਿਆ ਹੈ ਅਤੇ ਦੂਜਾ ਅਰਥ ਕਾਵਿ-ਸ਼ੈਲੀ ਜਾਂ ਪੱਧਤੀ ਵਿਸ਼ੇਸ਼ ਦੇ ਵਿਆਪਕ ਅਰਥਾਂ ਵਿਚ ਕੀਤਾ ਹੈ। "ਹਿੰਦੀ ਵਿਚ 'ਛਾਇਆਵਾਦ' ਸ਼ਬਦ ਦਾ ਜੋ ਵਿਆਪਕ ਅਰਥ ਵਿਚ-ਰਹੱਸਵਾਦੀ ਰਚਨਾਵਾਂ ਤੋਂ ਛੁੱਟ ਹੋਰ ਕਿਸਮ ਦੀਆਂ ਰਚਨਾਵਾਂ ਦੇ ਸਬੰਧ ਵਿਚ ਵੀ-ਗ੍ਰਹਿਣ ਹੋਇਆ ਉਹ ਇਸੇ ਪ੍ਰਤੀਕਸ਼ੈਲੀ ਦੇ ਅਰਥ ਵਿਚ"। ਰਾਮਕੁਮਾਰ ਵਰਮਾ ਨੇ 'ਪਰਮਾਤਮਾ ਦੀ ਛਾਇਆ ਆਤਮਾ

ਵਿਚ ਅਤੇ ਆਤਮਾ ਦੀ ਛਾਯਾ ਪਰਮਾਤਮਾ ਵਿਚ' ਨੂੰ ਵੀ ਛਾਇਆਵਾਦ ਕਿਹਾ ਹੈ। ਪਰੰਤੂ ਛਾਇਆਵਾਦ ਇਕ ਵਿਸ਼ਾਲ ਸੰਸਕ੍ਰਿਤਿਕ ਪਰੰਪਰਾ ਦਾ ਪਰਿਣਾਮ ਹੈ। ਇਸ ਵਿਚ ਇਕ ਪਾਸੇ ਅਧਿਆਤਮਿਕ ਅਨੁਭੂਤੀ, ਮਾਨਵਤਾਵਾਦੀ ਵਿਚਾਰਧਾਰਾ ਦੇ ਦਰਸ਼ਨ ਹੁੰਦੇ ਹਨ ਤਾਂ ਦੂਜੇ ਪਾਸੇ ਵਿਅਕਤੀਗਤ ਚਿੰਤਨ, ਸਵੈ-ਅਨੁਭੂਤੀ, ਸੂਖਮਤਾ, ਕੋਮਲਤਾ, ਸ਼ਿੰਗਾਰਿਕ ਭਾਵਨਾ, ਕੁਦਰਤ ਦਾ ਸੁਹਜ-ਸੁਆਦ ਭਰਿਆ ਵਰਣਨ, ਪ੍ਰਤੀਕਾਤਮਕਤਾ ਆਦਿ ਦੇ ਦਰਸ਼ਨ ਹੁੰਦੇ ਹਨ। ਸ਼ੁਕਲ ਜੀ ਲਿਖਦੇ ਹਨ – "ਰਹੱਸਵਾਦ ਅੰਦਰ ਆਉਣ ਵਾਲੀਆਂ ਰਚਨਾਵਾਂ ਤਾਂ ਥੋੜੀਆਂ ਜਾਂ ਬਹੁਤੀਆਂ ਸਾਰਿਆਂ ਨੇ ਕੀਤੀਆਂ ਹਨ, ਪਰ ਉਨ੍ਹਾਂ ਦੀ ਸ਼ਬਦ-ਕਲਾ, ਵਾਸਨਾ ਪ੍ਰਧਾਨ ਪ੍ਰੇਮ-ਉਦਗਾਰ, ਵੇਦਨਾ ਦਾ ਪ੍ਰਗਟਾਵਾ ਸੌਂਦਰਯ-ਦਰਸ਼ਨ, ਮਧੁਰ-ਵਰਣਨ, ਪਿਆਸੀ-ਆਤਮਾ ਦਾ ਪ੍ਰਗਟਾਵਾ, ਆਦਿ ਵਧੇਰੇ ਰਹੇ ਹਨ।" ਸ੍ਰੀ ਤਾਰਕਨਾਥ ਬਾਲੀ ਕਹਿੰਦੇ ਹਨ–"ਛਾਇਆਵਾਦੀ ਕਵੀਆਂ ਨੇ ਪ੍ਰਧਾਨ ਰੂਪ ਵਿਚ ਪਿਆਰ ਦੀ ਅਨੁਭੂਤੀ ਨੂੰ ਵਿਅਕਤ ਕੀਤਾ ਹੈ। ਉਨ੍ਹਾਂ ਦੀਆਂ ਕਵਿਤਾਵਾਂ ਵਿਚ ਪ੍ਰੇਮ ਨਾਲ ਸੰਬੰਧਿਤ ਵਿਵਿਧ ਮਾਨਸਿਕ ਅਵਸਥਾਵਾਂ ਦਾ—ਆਸ਼ਾ, ਬੇਚੈਨੀ, ਆਵੇਗ, ਤੱਲੀਨਤਾ, ਨਿਰਾਸ਼ਾ, ਪੀੜਾ, ਅਤ੍ਰਿਪਤੀ, ਸਿਮਰਤੀ, ਵਿਸ਼ਾਦ ਆਦਿ ਦਾ ਨਵੇਲਾ ਤੇ ਟੁੰਬਣ ਵਾਲਾ ਚਿਤ੍ਰਣ ਮਿਲਦਾ ਹੈ।"......ਕਾਵਿ-ਰੂਪਾਂ ਦੀ ਦ੍ਰਿਸ਼ਟੀ ਤੋਂ ਵੀ ਛਾਇਆਵਾਦੀ ਕਾਵਿ ਬਹੁਤ ਅਮੀਰ ਹੈ। ਇਕ ਪਾਸੇ ਉਸ ਵਿਚ ਗੀਤਾਂ ਅਤੇ ਮੁਕਤ ਛੰਦ ਦੀਆਂ ਕਵਿਤਾਵਾਂ ਦੀ ਅਧਿਕਤਾ ਹੈ, ਦੂਜੇ ਪਾਸੇ 'ਆਂਸੂ' ਤੇ 'ਤੁਲਸੀਦਾਸ' ਵਰਗੇ ਖੰਡਕਾਵਿ ਵੀ ਮਿਲਦੇ ਹਨ ਅਤੇ 'ਕਾਮਾਯਨੀ' ਮਹਾਕਾਵਿ ਵਿਚ ਤਾਂ ਛਾਇਆਵਾਦੀ ਸੰਵੇਦਨਾ ਆਪਣੀ ਸਮਗ੍ਰਤਾ ਵਿਚ ਮੂਰਤੀ ਮਾਨ ਦਿਸਦੀ ਹੈ। ਇਨ੍ਹਾਂ ਤੋਂ ਛੁਟ 'ਪ੍ਰਲਯ ਕੀ ਛਾਯਾ ਮੇਂ' (ਪ੍ਰਸਾਦ) ਰਾਮ ਕੀ ਸ਼ਕਤੀ ਪੂਜਾ' (ਨਿਰਾਲਾ) ਅਤੇ 'ਪਰਿਵਰਤਨ' (ਪੰਤ) ਵਰਗੀਆਂ ਲਮੇਰੀਆਂ ਕਵਿਤਾਵਾਂ ਵੀ ਮਿਲਦੀਆਂ ਹਨ ਜਿਨ੍ਹਾਂ ਨੂੰ ਕਾਵਿ-ਰੂਪ ਦੀ ਦ੍ਰਿਸ਼ਟੀ ਤੋਂ ਕਿਸੇ ਰਵਾਇਤੀ ਢਾਂਚੇ ਵਿਚ ਨਹੀਂ ਰਖਿਆ ਜਾ ਸਕਦਾ। ਅਭਿਵਿਅੰਜਨਾ ਦੀ ਸੰਕੇਤਿਕਤਾ ਅਤੇ ਵਕ੍ਰਤਾ ਵੀ ਛਾਇਆਵਾਦੀ ਕਵੀਆਂ ਦੀ ਜ਼ਿਕਰਯੋਗ ਲੱਭਤ ਹੈ।"

ਛਾਇਆਵਾਦੀ ਕਾਵਿ-ਧਾਰਾ ਦੇ ਪ੍ਰਮੁੱਖ ਕਵੀ ਜਯ ਸ਼ੰਕਰ ਪ੍ਰਸਾਦ, ਸੂਰਜਕਾਂਤ ਤ੍ਰਿਪਾਠੀ ਨਿਰਾਲਾ, ਸੁਮਿਤ੍ਰਾਨੰਦਨ ਪੰਤ, ਅਤੇ ਮਹਾ ਦੇਵੀ ਵਰਮਾ ਹੀ ਹਨ। ਇਸੇ ਕਾਲ ਵਿਚ ਪਰ ਵਖੱਰੀ ਸੁਰ ਅਲਾਪਣ ਵਾਲੇ ਕਵੀਆਂ ਵਿਚੋਂ ਹਰਿਵੰਸ਼ ਰਾਇ ਵੱਚਨ,ਹਰਿਕ੍ਰਿਸ਼ਨ ਪ੍ਰੇਮੀ, ਗੋਪਾਲ ਸਿੰਘ ਨੇਪਾਲੀ, ਹਿਰਦੇ ਨਾਰਾਇਣ ਹ੍ਰਿਦੇਸ਼, ਰਾਮੇਸ਼ਵਰ ਸ਼ੁਕਲ ਅੰਚਲ, ਬਾਲ ਕ੍ਰਿਸ਼ਨ ਸ਼ਰਮਾ ਨਵੀਨ, ਵਿਯੋਗੀ ਹਰਿ, ਰਾਮ ਚੰਦ੍ਰ ਸ਼ੁਕਲ, ਕਿਸ਼ੋਰੀ ਲਾਲ ਵਾਜਪੇਈ ਆਦਿ ਕੁਝ ਹੋਰ ਨਾਂ ਵੀ ਕਾਫੀ ਪ੍ਰਸਿੱਧੀ ਦੇ ਮਾਲਿਕ ਹਨ। ਪਰੰਤੂ ਅਸੀਂ ਇਥੇ ਇਨ੍ਹਾਂ ਵਿਚੋਂ ਪ੍ਰਮੁਖ ਕੇਵਲ ਪੰਜ ਕਵੀਆਂ ਦਾ ਹੀ ਵਿਸ਼ੇਸ਼ ਅਧਿਐਨ ਕਰਾਂਗੇ। ਇਹ ਹਨ, ਪ੍ਰਸਾਦ ਪੰਤ, ਨਿਰਾਲਾ, ਮਹਾਦੇਵੀ ਤੇ ਬੱਚਨ।

ਜਯ ਸ਼ੰਕਰ ਪ੍ਰਸਾਦ : ਪ੍ਰਸਾਦ ਜੀ ਦਾ ਜਨਮ ਸੰਨ 1890 ਈ. ਵਿਚ ਇਕ 'ਸੁੰਘਨੀ ਸਾਹੂ' ਪਰਿਵਾਰ ਵਿਚ ਕਾਸ਼ੀ ਜੀ ਵਿਖੇ ਹੋਇਆ। ਆਪਦੇ ਦਾਦਾ ਸ੍ਰੀ ਸ਼ਿਵਰਤਨ ਅਤੇ

ਪਿਤਾ ਸ੍ਰੀ ਦੇਵੀ ਪ੍ਰਸਾਦ ਸਾਹੂ ਦਾਨੀ, ਪਰੋਪਕਾਰੀ ਅਤੇ ਮਹਾਨ ਸ਼ਿਵ-ਭਗਤ ਸਨ, ਇਸੇ ਲਈ ਦਾਦਾ ਜੀ ਨੂੰ ਲੋਕੀ 'ਮਹਾਦੇਵ' ਵੀ ਸੱਦਦੇ ਸਨ। ਘਰ ਦੀ ਆਰਥਿਕ ਹਾਲਤ ਵਿਗੜ ਜਾਣ ਕਾਰਨ ਪੜ੍ਹਾਈ ਅੱਠਵੀਂ ਤਕ ਮਸਾਂ ਹੋ ਸਕੀ। ਪਰ ਹਿੰਦੀ, ਉਰਦੂ, ਸੰਸਕ੍ਰਿਤ ਅਤੇ ਥੋੜੀ ਅੰਗ੍ਰੇਜ਼ੀ ਦਾ ਅਧਿਐਨ ਘਰ ਹੀ ਹੁੰਦਾ ਰਿਹਾ ਤੇ ਇਹ ਵੀ ਮੱਧਕਾਲੀਨ ਸੰਤਾਂ ਵਾਂਗ 'ਬਹੁਸ਼੍ਰੁਤ' ਅਤੇ ਸਵੈ-ਅਧਿਆਈ ਜੀਵ ਸਨ। ਆਪਨੇ ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਦਾ ਅਧਿਐਨ ਤਾਂ ਕੀਤਾ ਹੀ, ਨਾਲ ਹੀ ਬੋਧ-ਧਰਮ ਦਾ ਵਿਸ਼ੇਸ਼ ਅਧਿਐਨ ਵੀ ਕੀਤਾ। ਆਪਦੇ ਕਾਵਿ ਵਿਚ ਪਸਰਿਆ ਦੁਖ, ਵਿਸ਼ਾਦ ਤੇ ਕਰੁਣ ਭਾਵ ਇਸੇ ਅਧਿਐਨ ਦਾ ਸਿੱਟਾ ਹੈ। ਬਚਪਣ ਮਾਂ ਨਾਲ ਤੀਰਥ ਯਾਤਰਾ ਕਰਨ ਤੇ ਵਿੰਧਿਆਚਲ ਦੇ ਰਟਨ ਵਿਚ ਹੀ ਗੁਜ਼ਾਰਿਆ।

ਆਪ ਦਾ ਘਰੇਲੂ ਜੀਵਨ ਮੁਢ ਤੋਂ ਹੀ ਦੁਖਾਂ ਅਤੇ ਕਠਿਨਾਈਆਂ ਨਾਲ ਭਰਿਆ ਰਿਹਾ ਹੈ। ਆਪ ਦੀ ਸ਼ਾਦੀ 11 ਵਰ੍ਹੇ ਦੀ ਛੋਟੀ ਉਮਰ ਵਿਚ ਹੋ ਗਈ। 12 ਵਰ੍ਹੇ ਦੀ ਉਮਰ ਵਿਚ ਪਿਤਾ ਦਾ, 15 ਵਰ੍ਹੇ ਦੀ ਉਮਰ ਵਿਚ ਮਾਤਾ ਦਾ ਅਤੇ 17 ਵਰ੍ਹੇ ਦੀ ਉਮਰ ਵਿਚ ਵੱਡੇ ਭਾਈ ਦਾ ਆਸਰਾ ਸਿਰੋਂ ਉਠ ਗਿਆ। ਘਰ ਦਾ ਕਰਜ਼ਾ ਚੁਕਾਉਣ, ਪਿਤਾ ਦੀ ਤੇ ਵੱਡੇ ਭਾਈ ਦੀ ਗ੍ਰਿਹਸਥੀ ਦਾ ਭਾਰ ਚੁੱਕਣ ਲਈ ਕੜੀ ਮਿਹਨਤ ਕਰਨੀ ਪਈ ਅਤੇ ਦੁਕਾਨ ਤੇ ਬਹੁਤ ਸਮਾਂ ਹੰਮ ਕਰਨਾ ਪਿਆ। ਦੁਖ, ਸੰਤਾਪ ਤੇ ਕਰੁਣਾ ਜਿਵੇਂ ਉਸਦੇ ਜੀਵਨ ਦਾ ਇਕ ਭਾਗ ਬਣ ਗਿਆ ਹੋਵੇ। ਸ਼ਾਦੀ ਦੋ ਵਾਰ ਕੀਤੀ ਪਰ ਪਰਿਵਾਰਿਕ ਸੁਖ ਨਸੀਬ ਨਾ ਹੋਇਆ। ਵਿਧਵਾ ਭਾਬੀ ਅਤੇ ਮਾਂ-ਮਹਿੱਟਰ ਪੁੱਤਰ ਰਤਨ ਸ਼ੰਕਰ ਨੂੰ ਦੇਖਕੇ ਕਵੀ-ਆਤਮਾ ਵਿਲਲਾਪ ਕਰ ਉਠੀ।

ਉਤੇਜਿਤ ਕਰ ਮਤ ਦੌੜਾਓ, ਯਹ ਕਰੁਣਾ ਕਾ ਥਕਾ ਚਰਣ ਹੈ। (ਆਂਸੂ) ਆਪਦੀਆ ਕਾਵਿ-ਰਚਨਾਵਾਂ ਹਨ - ਕਾਮਾਯਨੀ (ਮਹਾਕਾਵਿ), ਪ੍ਰੇਮ-ਪਥਿਕ, ਮਹਾਰਾਣਾ ਕਾ ਮਹੱਤਵ, ਆਂਸੂ (ਖੰਡ ਕਾਵਿ), ਉਰਵਸ਼ੀ (ਚੰਪੂ), ਕਰੁਣਾਲਯ (ਕਾਵਿ-ਰੂਪਕ), ਸ਼ੋਕੋਛਵਾਸ, ਕਾਨਨ ਕੁਸਮ, ਚਿਤ੍ਰਾਧਾਰ, ਝਰਨਾ ਅਤੇ ਲਹਿਰ। ਵਨਮਿਲਨ, ਪ੍ਰੇਮ-ਰਾਜਯ, ਅਯੋਧਯਾ ਕਾ ਉੱਧਾਰ, ਵਭਰੂਵਾਹਨ, ਆਦਿ ਕੁਝ ਹੋਰ ਫੁਟਕਰ-ਕਾਵਿ ਰਚਨਾਵਾਂ ਹਨ।

ਉੱਦਾਤ ਪ੍ਰੇਮ ਦਾ ਚਿਤ੍ਰਣ, ਦੇਸ਼-ਪ੍ਰੇਮ, ਮਾਨਵਤਾਵਾਦੀ ਦ੍ਰਿਸ਼ਟੀਕੋਣ, ਕਰੁਣਾ, ਵੇਦਨਾ ਤੇ ਵਿਸ਼ਾਦ, ਪ੍ਰਕ੍ਰਿਤੀ-ਚਿਤ੍ਰਣ, ਭਾਰਤੀ ਸੰਸਕ੍ਰਿਤੀ ਅਤੇ ਇਸਦੇ ਉਜਲੇ ਅਤੀਤ ਦਾ ਉਦਾਤ ਗੌਰਵ, ਇਸਤਰੀ ਜਾਤੀ ਦਾ ਸਨਮਾਨ ਆਦਿ ਆਪਦੇ ਪ੍ਰਮੁਖ ਵਿਸ਼ੇ ਹਨ, 'ਕਾਮਾਯਨੀ' ਦਾ ਸਥਾਨ ਹਿੰਦੀ ਸਾਹਿੱਤ ਵਿਚ ਸਦਾ ਅਮਰ ਰਹੇਗਾ। ਦੋ ਨਮੂਨੇ ਦੇਖੋ :

1. ਨਾਰੀ ਤੁਮ ਕੇਵਲ ਸ਼੍ਰਧਾ ਹੋ, ਵਿਸ਼੍ਵਾਸ ਰਜਤ ਨਗ ਪਗ ਤਲ ਮੇਂ।
   ਪੀਯੂਸ਼ ਸ੍ਰੋਤ ਸੀ ਬਹਾ ਕਰੋ, ਜੀਵਨ ਕੇ ਸੁੰਦਰ ਸਮਤਲ ਮੇਂ॥
2. ਨੀਲ ਪਰਿਧਾਨ ਬੀਚ ਸੁਕੁਮਾਰ, ਖੁਲ ਰਹਾ ਮ੍ਰਿਦੁਲ ਅਧਖੁਲਾ ਅੰਗ।
   ਖਿਲਾ ਹੈ ਜਯੋਂ ਬਿਜਲੀ ਕਾ ਫੂਲ, ਮੇਘ ਬਨ ਬੀਚ ਗੁਲਾਬੀ ਰੰਗ।

ਸੂਰਯਕਾਂਤ ਤ੍ਰਿਪਾਠੀ ਨਿਰਾਲਾ : ਨਿਰਾਲਾ ਜੀ ਦਾ ਜਨਮ ਸੰਨ 1897 ਈ. ਵਿਚ

ਮੇਦਿਨੀਪੁਰ ਜ਼ਿਲੇ ਦੇ ਮਹਿਸ਼ਾਦਲ ਰਾਜ (ਪੱਛਮੀ ਬੰਗਾਲ) ਵਿਚ ਹੋਇਆ ਜਿਥੇ ਆਪਦੇ ਪਿਤਾ ਸ੍ਰੀ ਰਾਮਸਹਾਇ ਤ੍ਰਿਪਾਠੀ ਰਾਜ ਦੇ ਪ੍ਰਬੰਧਕ ਸਨ। ਜਿਉਂ ਆਪਦਾ ਬਚਪਨ ਬੰਗਾਲ ਵਿਚ ਗੁਜ਼ਰਿਆ, ਉਥੋਂ ਦੀ ਕਲਾ, ਸੰਸਕ੍ਰਿਤੀ ਦਾ ਪ੍ਰਭਾਵ ਆਪ ਤੇ ਪੈਣਾ ਸੁਭਾਵਿਕ ਸੀ। ਇਸ ਤੋਂ ਛੁੱਟ ਸ੍ਰੀ ਰਾਮ ਕ੍ਰਿਸ਼ਣ ਪਰਮਹੰਸ, ਸੁਆਮੀ ਵਿਵੇਕਾ ਨੰਦ ਅਤੇ ਰਾਵਿੰਦਰ ਨਾਥ ਟੈਗੋਰ ਦੀ 'ਗੀਤਾਂਜਲੀ' ਦਾ ਪ੍ਰਭਾਵ ਵੀ ਆਪ ਉਤੇ ਕਾਫੀ ਡੂੰਘਾ ਪਿਆ, ਜਿਸ ਕਾਰਨ ਆਪ ਦਾ ਸਮੁੱਚਾ ਜੀਵਨ ਤੇ ਇਸਦੀ ਗਤੀ ਹੀ ਬਦਲ ਗਈ। ਮਾਂ ਦਾ ਦੇਹਾਂਤ ਬਚਪਨ ਵਿਚ ਹੀ ਹੋ ਗਿਆ, ਜਿਸ ਕਾਰਨ ਮਾਂ-ਮਹਿੱਟਰ ਸੂਰਯਕਾਂਤ ਬਾਲਪਨ ਤੋਂ ਹੀ ਵਿਸ਼ਾਦਮੁਖੀ, ਕਰੁਣਾਸ਼ੀਲ ਅਤੇ ਪਿਆਰ ਵਿਹੀਨ ਪਰਿਵੇਸ਼ ਵਿਚ ਰਹਿਣ ਦੇ ਆਦੀ ਰਹੇ ਹਨ।

13 ਸਾਲ ਦੀ ਅਲ੍ਹੜ ਆਯੂ ਵਿਚ ਸ਼ਾਦੀ ਹੋ ਗਈ, ਪਰ ਪਰਿਵਾਰਿਕ ਸੁਖ ਨਸੀਬ ਨਹੀਂ ਸੀ, ਪਤਨੀ ਦੀ ਮੌਤ ਹੋ ਗਈ ਅਤੇ ਇਕ ਬੇਟਾ ਤੇ ਬੇਟੀ ਲਈ ਇਹ ਮਾਂ ਵੀ ਸਨ ਤੇ ਪਿਤਾ ਵੀ। ਕਹਿੰਦੇ ਹਨ ਕਿ ਪਤਨੀ ਦਾ ਵਿਯੋਗ ਇਸ ਕਦਰ ਦੁਸਹਿ ਹੋਇਆ ਕਿ ਆਪ ਦਿਨ-ਰਾਤ ਮਸਾਣਾਂ ਵਿਚ ਬੈਠੇ, ਝੜਾਂਦੇ ਰਹਿੰਦੇ ਤੇ ਕੰਚ ਦਾ ਟੋਟਾ, ਕੋਈ ਹੱਡੀ ਜਾਂ ਹੋਰ ਨਿਕ-ਸੁਕ ਮਿਲ ਜਾਂਦਾ ਤੇ ਉਸਨੂੰ ਦਿਲ ਨਾਲ ਲਾਕੇ ਪਾਗਲਾਂ ਵਾਂਗ ਭੌਂਦੇ ਫਿਰਦੇ।

ਸੂਰਯਕਾਂਤ ਤ੍ਰਿਪਾਠੀ ਜਨਮ ਜਾਤ ਕਵੀ ਸਨ, ਫੱਕੜ ਤਬੀਅਤ ਬਚਪਨ ਤੋਂ ਪਾਈ ਸੀ, ਕੁਝ ਕੁਦਰਤ ਪਿਆਰ ਨੇ ਅਤੇ ਕੁਝ ਇਕ ਤੋਂ ਦੂਜੀ-ਤੀਜੀ ਸੱਟ ਨੇ ਇਸਨੂੰ ਹੋਰ ਵੀ ਨਿਹੰਗ ਤੇ ਮਸਤੀ ਭਰਿਆ, ਅਲਬੇਲਾ ਜੀਵਨ ਜੀਉਣ ਲਈ ਮਜਬੂਰ ਕੀਤਾ। ਆਚਾਰਯ ਮਹਾਵੀਰ ਪ੍ਰਸਾਦ ਦਿਵੇਦੀ ਦੇ ਸੰਪਰਕ ਵਿਚ ਆਏ ਤਾਂ ਉਨ੍ਹਾਂ ਨੇ ਪਹਿਲਾਂ 'ਸਮਨਵੈ' ਦਾ ਫਿਰ 'ਮਤਵਾਲਾ' ਦਾ ਸੰਪਾਦਕ ਬਣਨ ਵਿਚ ਮਦਦ ਕੀਤੀ, ਨਾਲੇ ਕਵਿਤਾ ਦਾ ਪਿੜ ਵੀ ਮੱਲੀ ਰਖਿਆ ਤੇ ਇਥੇ ਰਹਿੰਦੇ ਹੋਏ 'ਮਤਵਾਲਾ' ਨੇ ਹੋਰ ਵੀ ਬਾਉਲਾ ਜਾ ਨਿਰਾਲਾ ਬਣਾ ਦਿੱਤਾ, ਫਲਰੂਪ 'ਨਿਰਾਲਾ' ਉਪਨਾਮ ਲਿਖਣ ਲੱਗੇ। ਮਾਂ, ਬਾਪ, ਤੇ ਉਸਤੋਂ ਬਾਦ ਪਤਨੀ ਦਾ ਦੁਖ ਭੁੱਲਕੇ ਕਵੀ ਬੇਟੀ 'ਸਰੋਜ' ਦੇ ਪਿਆਰ ਆਸਰੇ ਜੀ ਰਿਹਾ ਸੀ ਕਿ ਹੋਣੀ ਨੇ ਹੋਰ ਜ਼ੋਰਦਾਰ ਧੱਕਾ ਮਾਰਿਆ ਤੇ ਜਵਾਨ ਬੇਟੀ ਵੀ ਰੱਬ ਨੂੰ ਪਿਆਰੀ ਹੋ ਗਈ, ਫਿਰ ਤਾਂ ਨਿਰਾਲਾ ਜੀ ਜਾਣੋ ਅੰਦਰੋਂ-ਬਾਹਰੋਂ ਹੀ ਟੁੱਟ ਗਏ। ਕਵੀ ਲਿਖ ਰੋ ਪਿਆ —

ਦੁਖ ਹੀ ਜੀਵਨ ਕੀ ਕਥਾ ਰਹੀ, ਕਯਾ ਕਹੋਂ ਆਜ ਜੋ ਨਹੀਂ ਕਹੀਂ।
ਕਨਯੇ ! ਗਤ ਕਰਮੋਂ ਕਾ ਅਰਪਣ, ਕਰ ਸਕਤਾ ਮੈਂ ਤੇਰਾ ਤਰਪਣ।

ਨਿਰਾਲਾ ਸਿਰਫ਼ ਨਾਂ ਦੇ ਹੀ ਨਿਰਾਲਾ ਨਹੀਂ ਸਨ ਸਗੋਂ ਉਨ੍ਹਾਂ ਦਾ ਸਭ ਕੁਝ ਨਿਰਾਲਾ ਸੀ, ਨਿਰਾਲੀ ਕਲਪਨਾ, ਨਿਰਾਲੇ ਵਿਸ਼ੇ, ਨਿਰਾਲੀ ਭਾਸ਼ਾ ਤੇ ਭਾਵ ਅਤੇ ਨਿਰਾਲੀ ਸ਼ੈਲੀ। 64 ਵਰ੍ਹਿਆਂ ਦੀ ਆਯੂ ਭੋਗ ਕੇ ਨਿਰਾਲਾ ਜੀ 15 ਅਕਤੂਬਰ, 1961 ਨੂੰ ਸੁਰਗ ਸਿਧਾਰੇ। ਆਪਦੀਆਂ ਰਚਨਾਵਾਂ ਹਨ—ਅਨਾਮਿਕਾ, ਪਰਿਮਲ, ਗੀਤਿਕਾ, ਕੁਕੁਰਮੁੱਤਾ, ਦਿਨਯਖੰਡ, ਅਣਿਮਾ, ਬੇਲਾ, ਨਏ ਪੱਤੇ, ਅਰਚਨਾ, ਆਰਾਧਨਾ ਅਤੇ ਗੀਤ-ਕੁੰਜ, ਤੁਲਸੀਦਾਸ (ਖੰਡ ਕਾਵਿ)। ਉਨ੍ਹਾਂ ਦੀਆਂ ਕਵਿਤਾਵਾਂ ਵਿਚੋਂ ਭਿਕਸ਼ੁਕ, ਵਿਧਵਾ, ਕੁਕੁਰਮੁੱਤਾ ਅਤੇ ਰਾਮ ਕੀ ਸ਼ਕਤੀ ਪੂਜਾ ਬਹੁਤ ਹੀ ਪ੍ਰਸਿੱਧ ਰਹੀਆਂ ਹਨ। ਕੁਝ

ਉਦਾਹਰਣ :

1. ਵਹ ਆਤਾ

   ਦੋ ਟੂਕ ਕਲੇਜੇ ਕੇ ਕਰਤਾ ਪਛਤਾਤਾ ਪਥ ਪਰ ਆਤਾ

   ਹੈਂ ਪੇਟ ਪੀਠ ਦੋਨੋਂ ਮਿਲਕਰ ਕੇ ਏਕ

   ਚਲ ਰਹਾ ਲਕੁਟੀਆ ਟੇਕ,

   ਮੁੱਠੀ ਭਰ ਦਾਨੇ ਕੋ, ਭੂਖ ਮਿਟਾਨੇ ਕੋ।

2. ਦਿਵਸਾਵਸਾਨ ਕਾ ਸਮਯ

   ਮੇਘਮਯ ਆਸਮਾਨ ਸੇ ਉਤਰ ਰਹੀ ਹੈ
   ਵਹ ਸੰਧਯਾ ਸੁੰਦਰੀ ਪਰੀ ਸੀ
   ਧੀਰੇ ਧੀਰੇ ਧੀਰੇ।

ਸੁਮਿਤ੍ਰਾ ਨੰਦਨ ਪੰਤ : ਜਨਮ 20 ਮਈ 1900 ਈ. ਕੌਸਾਨੀ ਗ੍ਰਾਮ (ਅਲਮੋੜਾ) ਵਿਖੇ ਪਿਤਾ ਪੰਡਿਤ ਗੰਗਾਦੱਤ ਤੇ ਮਾਤਾ ਸਰਸੂਤੀ ਦੇਵੀ ਦੇ ਘਰ ਹੋਇਆ। ਪਹਿਲਾ ਨਾਂ ਗੁਸਾਈ ਦੱਤ ਪੰਤ ਸੀ, ਬਦਲ ਕੇ ਸੁਮਿਤ੍ਰਾਨੰਦਨ ਪੰਤ ਰਖ ਲਿਆ। ਦਸਵੀਂ ਕਾਸ਼ੀ ਤੋਂ ਪਾਸ ਕੀਤੀ ਪਰ ਅੱਗੇ ਨਾ ਪੜ੍ਹ ਸਕੇ, ਗਾਂਧੀ ਜੀ ਵਲੋਂ ਚਲਾਏ ਨਾ-ਮਿਲਵਰਤਨ ਅੰਦੋਲਨ ਵਿਚ ਕੁੱਦ ਕੇ ਪੜ੍ਹਾਈ ਛੱਡ ਦਿੱਤੀ। ਘਰੇ ਸੰਸਕ੍ਰਿਤ, ਅੰਗ੍ਰੇਜ਼ੀ, ਬੰਗਲਾ ਅਤੇ ਹਿੰਦੀ ਦਾ ਚੰਗਾ ਚੋਖਾ ਅਧਿਐਨ ਕੀਤਾ। ਕੁਦਰਤ ਦਾ ਮਤਵਾਲਾ ਅਤੇ ਪਿਆਰ ਦਾ ਮਸਤਾਨਾ ਕਵੀ ਹੈ। ਸ੍ਵਾਮੀ ਵਿਵੇਕਾ ਨੰਦ, ਮਹਾਤਮਾ ਗਾਂਧੀ, ਮਾਰਕਸ ਅਤੇ ਮਹਰਸ਼ੀ ਅਰਵਿੰਦ ਘੋਸ਼ ਦੇ ਦਰਸ਼ਨ ਤੋਂ ਪ੍ਰਭਾਵਿਤ ਹੈ। ਇਹ ਸਾਰੇ ਪ੍ਰਭਾਵ ਇਨ੍ਹਾਂ ਦੀਆਂ ਰਚਨਾਵਾਂ ਵਿਚੋਂ ਸਾਫ਼ ਦੇਖੇ ਜਾ ਸਕਦੇ ਹਨ। ਆਪਦੀਆਂ ਰਚਨਾਵਾਂ—'ਗ੍ਰੰਥਿ' (ਖੰਡ ਕਾਵਿ), ਉੱਛਵਾਸ, ਵੀਣਾ, ਪੱਲਵ, ਗੁੰਜਨ, ਯੁਗਾਂਤ, ਯੁਗਵਾਣੀ, ਗ੍ਰਾਮਯਾ, ਸ੍ਵਰਨ ਧੂਲਿ, ਸ੍ਵਰਣ ਕਿਰਣ, ਮਧੁਜ੍ਵਾਲ, ਯੁਗਪਥ, ਉੱਤਰਾ, ਅਤਿਮਾ, ਵਾਣੀ, ਸੰਗ੍ਰਹਿ, ਕਲਾ ਔਰ ਬੂਢਾ ਚਾਂਦ (ਮੁਕਤਕ ਕਾਵਿ), ਸੁਵਰਣਧਾਰਾ, ਰਜਤ-ਸ਼ਿਖਰ, ਸ਼ਿਲਪੀ (ਰੂਪਕ) ਲੋਕਾਯਤਨ (ਪ੍ਰਬੰਧ-ਕਾਵਿ), ਪੱਲਵਿਨੀ, ਆਧੁਨਿਕ ਕਵੀ, ਰਸ਼ਮਿ-ਬੰਧ (ਸੰਕਲਨ) ਅਤੇ ਉਮਰ-ਖ਼ਯਾਮ ਕੀ ਹਿੰਦੀ ਰੁਬਾਈਆਂ (ਅਨੁਵਾਦ) ਹਨ। ਪੰਤ ਜੀ ਇਕੋ ਵੇਲੇ ਛਾਇਆਵਾਦੀ, ਰਹੱਸਵਾਦੀ, ਪ੍ਰਗਤੀਵਾਦੀ, ਅਧਿਆਤਮਵਾਦੀ ਅਤੇ ਮਾਨਵਤਾਵਾਦੀ ਕਵੀ ਹਨ। ਉਦਾਹਰਣ :

1. ਬਾਲੇ! ਤੇਰੇ ਬਾਲਜਾਲ ਮੇਂ ਕੈਸੇ ਉਲਝਾ ਦੂੰ ਲੋਚਨ,

   ਛੋੜ ਅਭੀ ਸੇ ਇਸ ਜਗ ਕੋ!

2. ਬੰਦ ਕੰਚੁਕੀ ਕੇ ਸਬ, ਖੋਲ ਦੀਏ ਪਿਆਰ ਸੇ, ਯੌਵਨ ਉਭਾਰ ਨੇ,

   ਪੱਲਵ ਪਰਯੰਕ ਪਰ ਸੋ ਰਹੀ ਸੇਫ਼ਾਲੀ ਕੇ।

3. ਮਨੁਸ਼ਯਤ੍ਵ ਕਾ ਤੱਤ੍ਵ ਸਿਖਾਤਾ ਨਿਸ਼ਚਯ ਹਮਕੋ ਗਾਂਧੀਵਾਦ।

   ਸਾਮੂਹਿਕ ਜੀਵਨ ਕੇ ਵਿਕਾਸ ਕੀ ਸਾਮ੍ਯ ਯੋਜਨਾ ਹੈ ਅਵਿਵਾਦ।

ਸ੍ਰੀਮਤੀ ਮਹਾਦੇਵੀ ਵਰਮਾ : ਜਨਮ 1907 ਫ਼ਰੁਖਾਬਾਦ (ਯੂ.ਪੀ.) ਵਿਖੇ।

ਮਾਂ ਸ੍ਰੀ ਕ੍ਰਿਸ਼ਣ ਦੀ ਪੁਜਾਰਨ ਤੇ ਨਾਨਾ ਬ੍ਰਜਭਾਸ਼ਾ ਦੇ ਕਵੀ ਸਨ। ਦੋਹਾਂ ਤੋਂ ਪ੍ਰਭਾਵ ਗ੍ਰਹਿਣ ਕਰਕੇ ਕਵਿਤਾ ਕਰਨ ਲੱਗੇ। ਤੇਰ੍ਹਾਂ ਵਰ੍ਹੇ ਦੀ ਛੋਟੀ ਜਿਹੀ ਉਮਰ ਵਿਚ ਹੀ ਮਾਂ ਦੀ ਮ੍ਰਿਤੂ ਤੇ ਪਤੀ ਤਿਆਗ ਨੇ ਅਧਿਐਨ ਤੇ ਭਗਤੀ ਵੱਲ ਪ੍ਰੇਰਿਤ ਕੀਤਾ। ਸੰਸਕ੍ਰਿਤ ਦੀ ਐਮ.ਏ. ਹਨ। ਲੰਮੇ ਸਮੇਂ ਤਕ 'ਪ੍ਰਯਾਗ ਮਹਿਲਾ ਵਿਦਯਾ ਪੀਠ' ਦੀ ਪ੍ਰਿੰਸੀਪਲ ਰਹੇ ਹਨ। ਚਿਤ੍ਰਕਲਾ ਤੇ ਸੰਗੀਤ ਦੇ ਮਾਹਰ ਹਨ, ਇਸ ਲਈ ਕਵਿਤਾ ਵਿਚ ਦੋਵੇਂ ਗੁਣ ਬਹੁਤ ਹਨ। ਬਹੁਤ ਸਾਰੇ ਇਨਾਮ ਪ੍ਰਾਪਤ ਕੀਤੇ। ਨੀਹਾਰ, ਰਸ਼ਮਿ, ਨੀਰਜਾ, ਸਾਂਧ੍ਯਗੀਤ, ਦੀਪਸ਼ਿਖਾ, ਸਪਤਪਰਣਾ ਆਪਦੇ ਕਵਿਤਾ ਸੰਗ੍ਰਹਿ ਹਨ। ਇਹ ਛਾਇਆ-ਵਾਦ ਤੇ ਰਹੱਸਵਾਦ ਵਿਚ ਘਟ ਹੀ ਅੰਤਰ ਕਰਦੇ ਹਨ ਤੇ ਇਸੇ ਲਈ ਦੋਵੇਂ ਕਾਵਿ-ਧਾਰਾਂ ਦੀ ਪ੍ਰਮੁਖ ਕਵਿੱਤਰੀ ਹੈ। ਕੁਦਰਤ ਵਰਣਨ, ਇਸਤਰੀ ਦੇ ਮਨੋਭਾਵਾਂ ਤੇ ਕਰੁਣਾ ਦੇ ਚਿਤ੍ਰਣ ਆਦਿ ਵਿਚ ਇਨ੍ਹਾਂ ਦਾ ਸਾਨੀ ਹੋਰ ਕੋਈ ਹਿੰਦੀ ਕਵੀ ਨਹੀਂ। ਦੁਖ ਦੀ ਮਧੁਰਤਾ, ਪੀੜਾ ਦੀ ਪ੍ਰਾਪਤੀ ਅਤੇ ਕਰੁਣਾ ਦੀ ਗੰਭੀਰਤਾ ਵਿਚ ਇਨ੍ਹਾਂ ਦਾ ਅਟੁੱਟ ਵਿਸ਼ਵਾਸ ਹੈ। ਮੁਢ ਤੋਂ ਹੁਣ ਤਕ ਇਕੋ ਕਾਵਿ-ਧਾਰਾ ਨਾਲ ਸੰਲਗਨ ਰਹੇ ਹਨ। ਉਦਾਹਰਣ :

1. ਤੁਮਕੋ ਪੀੜਾ ਮੇਂ ਢੂੰਢਾ, ਤੁਮਮੇਂ ਢੂੰਢੂੰਗੀ ਪੀੜਾ।
2. ਕਯਾ ਪੂਜਨ ਕਯਾ ਅਰਚਨ ਰੇ,
   ਉਸ ਅਸੀਮ ਕਾ ਸੁੰਦਰ ਮੰਦਿਰ, ਮੇਰਾ ਲਘੁਤਮ ਜੀਵਨ ਰੇ।
   ਮੇਰੀ ਸ੍ਵਾਂਸੇ ਕਰਤੀ ਰਹਤੀ ਨਿਤ ਪ੍ਰਿਯ ਕਾ ਅਭਿਨੰਦਨ ਰੇ।
3. ਮੁਖਰ ਪਿਕ ! ਹੌਲੇ ਹੌਲੇ ਬੋਲ।
   ਮੈਂ ਨੀਰ ਭਰੀ ਦੁਖ ਕੀ ਬਦਲੀ।

ਹਰਿਵੰਸ਼ਰਾਇ ਬੱਚਨ : ਪ੍ਰੇਮ ਤੇ ਮਸਤੀ ਦੇ ਕਵੀ ਹਨ। ਇਨ੍ਹਾਂ ਦੇ ਕਾਵਿ ਨਾਲ 'ਹਾਲਾਵਾਦ' ਜਾਂ 'ਸ਼ਰਾਬ-ਮੈਖਾਨਾ' ਬੁਰੀ ਤਰ੍ਹਾਂ ਜੁੜ ਚੁਕਾ ਹੈ। ਜਨਮ 1907 ਵਿਚ ਪ੍ਰਯਾਗ ਵਿਖੇ ਹੋਇਆ। ਇਲਾਹਾਬਾਦ ਤੋਂ ਐਮ.ਏ. ਅੰਗ੍ਰੇਜ਼ੀ ਕਰਕੇ ਉਸੇ ਹੀ ਯੂਨੀਵਰਸਿਟੀ ਵਿਚ ਲੈਕਚਰਾਰ, ਕੈਂਬਰਿਜ ਯੂਨੀਵਰਸਿਟੀ ਤੋਂ ਪੀ.ਐਚ.ਡੀ., ਕੁਝ ਸਮਾਂ ਆਕਾਸ਼ਵਾਣੀ ਵਿਚ ਡਾਇਰੈਕਟਰ ਰਹੇ, ਫਿਰ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਵਿਚ ਹਿੰਦੀ ਵਿਸ਼ੇਸ਼ਗ ਲੱਗੇ ਰਹੇ। ਰਾਜ ਸਭਾ ਦੇ ਨਾਮਜ਼ਦ ਮੈਂਬਰ ਰਹੇ ਹਨ। ਰਚਨਾਵਾਂ ਵਿਚੋਂ ਮਧੁਸ਼ਾਲਾ, ਮਧੁਬਾਲਾ, ਮਧੁ ਕਲਸ਼, ਨਿਸ਼ਾ ਨਿਮੰਤ੍ਰਣ, ਏਕਾਂਤ ਸੰਗੀਤ, ਬੰਗਾਲ ਕਾ ਅਕਾਲ, ਸੂਤ ਕੀ ਮਾਲਾ, ਖਾਦੀ ਕੇ ਫੂਲ, ਚਾਰ ਖੇਮੇ ਚੌਸਠ ਖੂੰਟੇ ਆਦਿ ਹਨ।

ਛਾਇਆਵਾਦੀ ਯੁਗ ਦੇ ਇਨ੍ਹਾਂ ਪ੍ਰਮੁਖ ਕਵੀਆਂ ਤੋਂ ਛੁੱਟ ਬਹੁਤ ਸਾਰੇ ਹੋਰ ਕਵੀ ਹਨ। ਇਸ ਪਿਛੋਂ ਹਿੰਦੀ ਵਿਚ ਕ੍ਰਮਵਾਰ ਪ੍ਰਗਤਿਵਾਦ, ਪ੍ਰਯੋਗਵਾਦ ਅਤੇ ਨਵੀਂ-ਕਵਿਤਾ ਦਾ ਦੌਰ ਆਉਂਦਾ ਹੈ। ਪ੍ਰਗਤੀਵਾਦ ਦੇ ਪ੍ਰਮੁਖ ਕਵੀਆ ਵਿਚੋਂ ਨਿਰਾਲਾ, ਪੰਤ ਤੋਂ ਛੁੱਟ ਨਰਿੰਦਰ ਸ਼ਰਮਾ, ਰਾਮ ਵਿਲਾਸ ਸ਼ਰਮਾ, ਕੇਦਾਰ ਨਾਥ ਅੱਗ੍ਰਵਾਲ, ਨਾਗਾਰਜੁਨ, ਰਾਂਘੇਯ ਰਾਘਵ, ਸ਼ਿਵਮੰਗਲ ਸਿੰਘ, ਸੁਮਨ, ਤ੍ਰਿਲੋਚਨ, ਮੁਕਤੀਬੋਧ, ਅਗ੍ਰੇਯ, ਸ਼ਮਸ਼ੇਰ ਬਹਾਦਰ

ਸਿੰਘ, ਧਰਮਵੀਰ ਭਾਰਤੀ, ਨਰੇਸ਼ ਮਹਿਤਾ, ਭਾਰਤਭੂਸ਼ਣ ਅਗ੍ਰਵਾਲ, ਭਵਾਨੀ ਪ੍ਰਸਾਦ ਮਿਸ਼ਰ, ਆਦਿ ਕਵੀਆਂ ਦੇ ਨਾਂ ਗਿਣਾਏ ਜਾ ਸਕਦੇ ਹਨ।

ਪ੍ਰਯੋਗਵਾਦੀ ਕਾਵਿ-ਧਾਰਾ ਦਾ ਜਨਮ ਸ੍ਰੀ ਅਗਯੇਯ (ਹੀਰਾ ਨੰਦ ਸਚਿਦਾ ਨੰਦ ਵਾਤਸਯਾਯਨ ਅਗਯੇਯ) ਵਲੋਂ ਸੰਪਾਦਿਤ 'ਤਾਰ ਸਪਤਕ' (1943) ਨਾਲ ਹੀ ਹੁੰਦਾ ਹੈ। ਇਸ ਕਾਵਿ-ਧਾਰਾ ਦਾ ਆਧਾਰ ਕੋਈ ਵਿਚਾਰ-ਧਾਰਾ ਨਹੀਂ ਸੀ ਸਗੋਂ ਪ੍ਰਗਤੀਵਾਦ ਦੀ ਪ੍ਰਚਾਰੂ ਰੁਚੀ ਤੇ ਬੱਝੀ ਹੋਈ ਕਾਵਿ-ਪ੍ਰਣਾਲੀ ਪ੍ਰਤਿ ਵਿਦਰੋਹ ਕਰਨਾ ਮਾਤਰ ਸੀ। ਇਹੋ ਕਾਰਨ ਹੈ ਕਿ 'ਤਾਰ ਸਪਤਕ' ਵਿਚ ਰਖੇ ਗਏ ਕਵੀਆਂ ਦੇ ਅਨੁਭਵ ਤੇ ਨਜ਼ਰੀਏ ਵਿਚ ਬਹੁਤ ਫਰਕ ਹੈ। ਇਸ ਬਾਰੇ ਸ੍ਰੀ ਰਾਮਦਰਸ਼ ਮਿਸ਼ਰ ਲਿਖਦੇ ਹਨ—"ਪ੍ਰਯੋਗਵਾਦ ਨਾਮ ਭ੍ਰਾਮਕ ਹੈ ਕਿਉਂਕਿ ਇਸ ਨਾਮ ਨਾਲ ਇਹ ਭਾਵ ਟਪਕਦਾ ਹੈ ਕਿ ਇਨ੍ਹਾਂ ਕਵੀਆਂ ਨੇ ਪ੍ਰਯੋਗ ਨੂੰ ਸਾਧ੍ਯ (ਲਖਸ਼) ਮੰਨਕੇ ਇਕ ਨਵਾਂ ਵਾਦ ਚਲਾ ਦਿੱਤਾ। ......ਪ੍ਰਯੋਗ ਆਪਣੇ ਆਪ ਵਿਚ ਇਸ਼ਟ ਨਹੀਂ ਸਗੋਂ ਉਹ ਸਾਧਨ ਹੈ, ਦੂਹਰਾ ਸਾਧਨ ਹੈ। ਇਕ ਤਾਂ ਉਹ ਉਸ ਸੱਚ ਨੂੰ ਜਾਣਨ ਦਾ ਸਾਧਨ ਹੈ ਜਿਸ ਨੂੰ ਕਵੀ ਸੰਚਾਰਿਤ ਕਰਦਾ ਹੈ, ਦੂਜੇ ਉਹ ਉਸ ਸੰਚਾਰ-ਕ੍ਰਿਆ ਨੂੰ ਅਤੇ ਉਸਦੇ ਸਾਧਨਾਂ ਨੂੰ ਜਾਣਨ ਦਾ ਸਾਧਨ ਹੈ।......

ਪ੍ਰਯੋਗਵਾਦੀ ਕਵਿਤਾ ਹਰਾਸਮੁਖੀ ਮੱਧਵਰਗੀ ਸਮਾਜ ਦੇ ਜੀਵਨ ਦਾ ਚਿਤ੍ਰ ਹੈ। ਪ੍ਰਯੋਗਵਾਦੀ ਕਵੀ ਨੇ ਜਿਸ ਨਵੇਂ ਸੱਚ ਦੀ ਸੋਧ ਅਤੇ ਸੰਚਾਰ ਦੇ ਨਵੇਂ ਮਾਧਿਅਮ ਦੀ ਖੋਜ ਦੀ ਘੋਸ਼ਣਾ ਕੀਤੀ ਸੀ, ਉਹ ਸੱਚ ਇਸੇ ਮੱਧਵਰਗੀ ਸਮਾਜ ਦੇ ਵਿਅਕਤੀ ਦਾ ਸੱਚ ਸੀ"। ਇਸ ਪਿਛੋਂ ਨਵੀਂ ਕਵਿਤਾ ਦਾ ਦੌਰ ਚੱਲਿਆ ਜਿਸਨੂੰ ਪ੍ਰਯੋਗਵਾਦ ਦਾ ਹੀ ਵਿਸਤਾਰ ਕਹਿਣਾ ਵਧੇਰੇ ਉਚਿਤ ਜਾਪਦਾ ਹੈ। "ਨਵੀਂ ਕਵਿਤਾ ਨੇ ਜੀਵਨ ਨੂੰ ਹੋਰ ਧਾਰਾਂ ਦੀਆਂ ਕਵਿਤਾਵਾਂ ਵਾਂਗ ਨ ਤਾਂ ਇਕਾਂਗੀ ਰੂਪ ਵਿਚ ਦੇਖਿਆ, ਨ ਕੇਵਲ ਵਡੇਰੇ ਰੂਪ ਵਿਚ ਉਸਨੇ ਜੀਵਨ ਨੂੰ (ਭਾਵੇਂ ਉਹ ਕਿਸੇ ਵਰਗ ਦਾ ਹੋਵੇ, ਵਿਅਕਤੀ ਦਾ ਜਾਂ ਸਮਾਜ ਦਾ ਹੋਵੇ) ਜੀਵਨ ਦੇ ਰੂਪ ਵਿਚ ਦੇਖਿਆ ਇਸ ਦੀ ਕੋਈ ਸੀਮਾ ਤੈਅ ਨਹੀਂ ਕੀਤੀ। ਮਨੁੱਖ ਕਿਸੇ ਜਮਾਤੀ ਚੇਤਨਾ, ਸਿੱਧਾਂਤ ਜਾਂ ਆਦਰਸ਼ ਦੀ ਵੈਸਾਖੀ ਤੇ ਚਲਦਾ ਹੋਇਆ ਇਸਦੇ ਕੋਲ ਨਹੀਂ ਆਇਆ, ਉਹ ਆਪਣੇ ਸੰਪੂਰਨ ਦੁਖ-ਸੁਖ, ਰਾਗ-ਵਿਰਾਗ ਦੇ ਪਰਿਵੇਸ਼ ਸਹਿਤ, ਸ਼ੁੱਧ ਮਨੁੱਖ ਦੇ ਰੂਪ ਵਿਚ ਆਇਆ। ਮਤਲਬ ਇਹ ਕਿ ਨਵੀਂ ਕਵਿਤਾ ਕੋਈ ਵਾਦ ਨਹੀਂ ਹੈ, ਜੋ ਆਪਣੇ ਕੱਥ ਅਤੇ ਦ੍ਰਿਸ਼ਟੀ ਵਿਚ ਸੀਮਿਤ ਹੋਵੇ, ਕੱਥ ਦੀ ਵਿਆਪਕਤਾ ਅਤੇ ਦ੍ਰਿਸ਼ਟੀ ਦੀ ਖੁਲ੍ਹ ਨਵੀਂ ਕਵਿਤਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।......ਨਵੀਂ ਕਵਿਤਾ ਵਿਚ ਦੋ ਤੱਤ ਪ੍ਰਮੁਖ ਹਨ—ਅਨੁਭੂਤੀ ਦੀ ਸੱਚਾਈ ਅਤੇ ਬੁੱਧੀ-ਮੂਲਕ ਯਥਾਰਥਵਾਦੀ ਦ੍ਰਿਸ਼ਟੀ।" ਇਨ੍ਹਾਂ ਕਾਵਿ-ਧਾਰਾਵਾਂ ਦੇ ਕੁਝ ਹੋਰ ਪ੍ਰਮੁਖ ਕਵੀ ਹਨ :—

ਹੀਰਾ ਨੰਦ ਸਚਿਦਾਨੰਦ ਵਾਤਸਯਾਯਨ ਅਗੇਯ : ਜਨਮ 1911। ਬੀ.ਐਸ.ਸੀ. ਕਰਨ ਪਿਛੋਂ ਅੰਗ੍ਰੇਜ਼ੀ, ਸੰਸਕ੍ਰਿਤ ਤੇ ਹਿੰਦੀ ਦਾ ਵਿਸ਼ੇਸ਼ ਅਧਿਐਨ ਕੀਤਾ। ਘੁਮੱਕੜ, ਸੈਨਿਕ, ਚਿੰਤਕ, ਵਿਚਾਰਕ, ਕਥਾਕਾਰ, ਸਮੀਖਿਅਕ, ਅਤੇ ਸੰਪਾਦਕ। ਪ੍ਰਸਿੱਧ 'ਤਾਰ ਸਪਤਕ' ਦੇ ਜਨਕ। ਤਾਰ-ਸਪਤਕ, ਇਤ੍ਯਲਮ ਸੰਗ੍ਰਹਿ। ਦੋ ਉਦਾਹਰਣ :

1. ਉੜ ਗਈ ਚਿੜਿਆ ਕਾਂਪੀ ਫਿਰ ਥਿਰ ਹੋ ਗਈ ਪੱਤੀ ।

2. ਬਹ ਚੁਕੀ ਬਹਕੀ ਹਵਾਏਂ ਚੈਤ ਕੀ ਕਟ ਗਈ ਪੂਲੇਂ ਹਮਾਰੇ ਖੇਤ ਕੀ ।

ਕੋਠਰੀ ਮੇਂ ਲੌ ਬਢਾਕਰ ਦੀਪ ਕੀ, ਗਿਨ ਰਹਾ ਹੋਗਾ ਮਹਾਜਨ ਸੇਂਤ ਕੀ ।

ਗਿਰਿਜਾਕੁਮਾਰ ਮਾਥੁਰ : ਜਨਮ 1918, ਤਾਲੀਮ ਐਮ.ਏ.,ਐਲ.ਐਲ.ਬੀ. । ਲੰਮੇਂ ਸਮੇਂ ਤਕ ਰੇਡੀਉ ਨਾਲ ਸੰਬੰਧਿਤ ਰਹੇ ਹਨ । ਇਨ੍ਹਾਂ ਦੀ ਕਵਿਤਾ ਮੰਜੀਰ, ਤਾਰ ਸਪਤਕ; ਨਾਸ਼ ਔਰ ਨਿਰਮਾਣ, ਧੂਪ ਕੇ ਧਾਨ, ਸ਼ਿਲਾਪੰਖ ਚਮਕੀਲੇ, ਵਿਚ ਸ਼ਾਮਲ ਹੈ ।

ਗਜਾਨਨ ਮਾਧਵ ਮੁਕਤੀ ਬੋਧ : (1917-1964) ਅਧਿਆਪਕ, ਪਤ੍ਰਕਾਰ, ਵਿਚਾਰਕ, ਕਵੀ, ਕਥਾਕਾਰ, ਅਤੇ ਸਮੀਖਿਅਕ ।

ਸ਼ਮਸ਼ੇਰ ਬਹਾਦੁਰ ਸਿੰਘ : ਜਨਮ 1911 ਦੇਹਰਾਦੂਨ । 'ਕਹਾਣੀ' ਅਤੇ 'ਨਯਾ ਸਾਹਿੱਤ' ਦੇ ਸੰਪਾਦਕ ਰਹੇ, ਅੱਜ ਕਲ ਦਿੱਲੀ ਯੂਨੀਵਰਸਿਟੀ ਦੇ ਉਰਦੂ ਵਿਭਾਗ ਦੇ ਕੋਸ਼ਕਾਰ ਹਨ ।

ਧਰਮਵੀਰ ਭਾਰਤੀ : ਜਨਮ 1926 ਇਲਾਹਾਬਾਦ । ਪੀ.ਐਚ.ਡੀ. (ਹਿੰਦੀ) ਕਰਕੇ ਪ੍ਰਯਾਗ ਵਿਸ਼ਵਵਿਦਿਆਲਯ ਵਿਚ ਲੈਕਚਰਾਰ, ਅੱਜਕਲ 'ਧਰਮਯੁਗ' ਦੇ ਸੰਪਾਦਕ ਹਨ । ਅਸਲ ਮਸ਼ਹੂਰੀ 'ਅੰਧਾ ਯੁਗ' 'ਕਨੁ ਪ੍ਰਿਯਾ' 'ਸਾਤ ਗੀਤ ਵਰਸ਼' ਦੀਆਂ ਕਵਿਤਾਵਾਂ ਦੇ ਆਧਾਰ ਤੇ ਹੈ ।

(ਘ) ਅਜੋਕੀ ਹਿੰਦੀ ਕਵਿਤਾ :

ਸੰਨ 1960 ਤੋਂ ਪਿਛੋਂ ਕਵਿਤਾ ਵਿਚ ਭਾਂਤ-ਭਾਂਤ ਦੀਆਂ ਡਫਲੀਆਂ ਤੇ ਭਾਂਤ-ਭਾਂਤ ਦੇ ਰਾਗ ਗਾਏ ਗਏ । ਅਕਵਿਤਾ, ਅਤਿਕਵਿਤਾ, ਅਸ੍ਵੀਕ੍ਰਿਤ ਕਵਿਤਾ, ਵਿਦਰੋਹੀ ਪੀੜ੍ਹੀ ਸ਼ਮਸ਼ਾਨੀ ਪੀੜ੍ਹੀ, ਨੰਗੀ ਪੀੜ੍ਹੀ, ਦਿਗੰਬਰ ਪੀੜ੍ਹੀ, ਕਬੀਰ ਪੀੜ੍ਹੀ, ਕਰੁੱਧ ਪੀੜ੍ਹੀ, ਭੁੱਖੀ ਪੀੜ੍ਹੀ, ਕਿੰਨੇ ਹੀ ਨਾਂ ਇਸ ਸਮੇਂ ਦੀ ਪੰਜੀ ਵਰ੍ਹਿਆਂ ਦੀ ਕਵਿਤਾ ਨੂੰ ਦਿੱਤੇ ਗਏ ਹਨ । ਕਿੰਨੇ ਹੀ ਅੰਦੋਲਨ ਖੜੇ ਹੋਏ ਹਨ ਅਤੇ ਆਪਸ ਵਿਚ ਭਿੜੇ ਹਨ । ਸਮੁੱਚੇ ਤੌਰ ਤੇ ਇਹ ਕਾਲ ਅਸੰਤੋਖ, ਨਕਾਰ, ਵਿਦਰੋਹ ਤੇ ਆਤਮ-ਚਿੰਤਨ ਦਾ ਕਾਲ ਹੈ ਜਿਸ ਨੂੰ ਅਜੇ ਤਕ ਕੋਈ ਵੀ ਪ੍ਰਮਾਣਿਕ ਨਾਂ ਨਹੀਂ ਦਿੱਤਾ ਗਿਆ ।

''ਨਵੀਂ ਕਵਿਤਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਸਮਕਾਲ ਜੀਵਨ ਦੀਆਂ ਪ੍ਰਮਾਣਿਕ ਅਨੁਭੂਤੀਆਂ ਨੂੰ ਉਨ੍ਹਾਂ ਦੇ ਜੀਉਂਦੇ ਜਾਗਦੇ ਪਰਿਵੇਸ਼ ਵਿਚ ਵਿਅਕਤ ਕੀਤਾ ਹੈ । ਵਿਸ਼ੇ ਅਨੁਭੂਤੀ ਦੇ ਉਚੇਚ ਅਤੇ ਵੱਖ-ਵੱਖ ਦ੍ਰਿਸ਼ਟੀਆਂ ਜਾਂ ਵਾਦਾਂ ਨਾਲ ਬਣੇ ਹੋਏ ਉਨ੍ਹਾਂ ਦੇ ਘੇਰਿਆਂ ਨੂੰ ਤੋੜ ਕੇ ਵਿਅਕਤੀ ਦੁਆਰਾ ਭੋਗੇ ਜਾਂਦੇ ਜੀਵਨ ਦੇ ਹਰ ਛੋਟੇ-ਵੱਡੇ ਸੱਚ ਨੂੰ ਪ੍ਰਤੀਕਾਂ ਅਤੇ ਬਿੰਬਾਂ ਦੇ ਮਾਧਿਅਮ ਨਾਲ ਉਭਾਰਨ ਵਿਚ ਹੀ ਉਸਨੇ ਕਵਿਤਾ ਦੀ ਸਾਰਥਕਤਾ ਸਮਝੀ । ਪਰੰਤੂ ਕੁਲ ਮਿਲਾਕੇ ਕਹਿਣਾ ਪਵੇਗਾ ਕਿ ਨਵੀਂ ਕਵਿਤਾ ਸੰਕ੍ਰਾਂਤੀ ਤੋਂ ਪੈਦਾ ਹੋਏ ਸੰਤ੍ਰਾਸ, ਯਾਤਨਾ, ਟੁਟਣ, ਦੁਵਿਧਾ ਦੀ ਅਨੁਭੂਤਿ ਦੀ ਕਵਿਤਾ ਹੈ ਜਿਸ ਵਿਚ ਰਹਿ-ਰਹਿ ਕੇ ਸੁੰਦਰ ਅਨਾਗਤ ਦੇ ਆਉਣ ਦੀ ਆਸ਼ਾ, ਖੁਦ ਨੂੰ ਹਨੇਰੇ ਵਿਚ ਪ੍ਰਕਾਸ਼ ਦੀ ਤਰ੍ਹਾਂ ਜਲਾਕੇ, ਫੁੱਲ ਦੀ ਤਰ੍ਹਾਂ ਖਿੜਾਕੇ ਖੁਦ ਨੂੰ

ਸਾਰਥਕ ਅਤੇ ਆਪਣੇ ਵਲੋਂ ਯੁਗ ਨੂੰ ਮੁੱਲਵਾਨ ਬਣਾਉਣ ਦੀ ਆਸਥਾ ਕੌਂਧ ਦੀ ਤਰ੍ਹਾਂ ਲਿਪਟ-ਲਿਪਟ ਜਾਂਦੀ ਹੈ।" ਉਪਰ ਆਏ ਕੁਝ ਪ੍ਰਮੁਖ ਨਾਵਾਂ ਤੋਂ ਛੁੱਟ ਸਾਠੋਤਰੀ ਕਵਿਤਾ ਦੇ ਕੁਝ ਹਸਤਾਖਰ ਹਨ—ਧੂਮਿਲ, ਜਗੂੜੀ, ਵਿਜੇਂਦ੍ਰ; ਡਾ: ਵਿਨਯ, ਪਦਮਧਰ ਤ੍ਰਿਪਾਠੀ, ਰਿਤੁ ਰਾਜ, ਚੰਦ੍ਰਕਾਂਤ, ਦੇਵਤਾਲੇ, ਲੀਲਾਧਰ, ਵਿਸ਼ਨੂ ਚੰਦ੍ਰ ਸ਼ਰਮਾ, ਪ੍ਰਣਵਕੁਮਾਰ ਵੰਦੋਪਾਧਿਆਇ, ਪ੍ਰਭਾਕਰ ਮਾਚਵੇ, ਸਰਵੇਸ਼ੁਰ ਦਯਾਲ ਸਕਸੇਨਾ, ਵਿਜਯਦੇਵ ਨਾਰਾਇਣ ਸਾਹੀ, ਹਰਿਸ਼ੰਕਰ ਸ਼ਰਮਾ, ਬੇਢਬ ਬਨਾਰਸੀ, ਕਾਂਤਾ ਨਾਥ ਪਾਂਡੇ, ਗੋਪਾਲਪ੍ਰਸਾਦ ਵਿਆਸ, ਬੇਧੜਕ ਬਨਾਰਸੀ, ਕਾਕਾ ਹਾਥਰਸੀ, ਵੰਸ਼ੀਧਰ ਸ਼ੁਕਲ, ਰਮਈਕਾਕਾ, ਬਰਸਾਨੇ ਲਾਲ ਚਤੁਰਵੇਦੀ ਆਦਿ। ਪਿਛਲੇ ਨੌਂ ਕਵੀ ਹਿੰਦੀ ਦੇ ਹਾਸਵਿਅੰਗਕਾਰ ਕਵੀ ਹਨ, ਇਸ ਲਈ ਨਵੀਂ ਕਵਿਤਾ ਵਿਚ ਹੋਕੇ ਵੀ ਇਕ ਵੱਖਰੀ ਧਾਰਾ ਦੇ ਕਵੀ ਆਖੇ ਜਾ ਸਕਦੇ ਹਨ।

## ਆਧੁਨਿਕ ਹਿੰਦੀ ਗੱਦ ਦਾ ਵਿਕਾਸ

ਭਾਰਤੇਂਦੂ ਯੁਗ : ਭਾਰਤੇਂਦੂ ਜੀ ਤੋਂ ਪਹਿਲਾਂ ਹਿੰਦੀ ਗੱਦ ਦੇ ਖੇਤਰ ਵਿਚ ਮਹੱਤਵਪੂਰਨ ਕੰਮ ਸ਼ੁਰੂ ਹੋ ਗਿਆ ਸੀ, ਪਰ ਉਸ ਕੰਮ ਨੂੰ ਉਸ ਮਹਾਨ ਕਾਰਜ ਦੀ ਭੂਮਿਕਾ ਮੰਨਿਆ ਜਾ ਸਕਦਾ ਹੈ, ਜੋ ਭਾਰਤੇਂਦੂ ਯੁਗ ਵਿਚ ਹੋਇਆ। ਰਾਜਾ ਲਕਸ਼ਮਣ ਸਿੰਘ, (1826-1896), ਰਾਜਾ ਸ਼ਿਵਪ੍ਰਸਾਦ ਸਿਤਾਰੇ ਹਿੰਦ (1823-1895), ਨਵੀਨ ਚੰਦਰ ਰਾਇ (1837-1890), ਫਰੈਡਰਿਕ ਪਿੰਕਾਟ (1836-1896), ਪੰਡਤ ਸ਼ਰਧਾ ਰਾਮ ਫਲੌਰੀ[1] (1837-1891) ਆਦਿ ਲੇਖਕਾਂ ਨੇ ਹਿੰਦੀ ਗੱਦ ਦੀ 'ਸੇਵਾ' ਤੇ 'ਪ੍ਰਚਾਰ' ਵਿਚ ਬਹੁਤ ਵੱਡਾ ਹਿੱਸਾ ਪਾਇਆ, "ਉਨ੍ਹਾਂ ਦੀਆਂ ਕਿਰਤਾਂ ਦਾ ਸਾਹਿੱਤਿਕ ਮਹੱਤਵ ਨਹੀਂ ਦੇ ਬਰਾਬਰ ਹੈ।" ਅਸਲ ਵਿਚ, ਉਪਰ ਦੱਸੇ ਲੇਖਕਾਂ ਦਾ ਮਹੱਤਵ ਖੜੀ ਬੋਲੀ ਗੱਦ ਦੇ ਸਰੂਪ-ਵਿਕਾਸ ਦੇ ਸਿਲਸਿਲੇ ਵਿਚ ਅਦਾ ਕੀਤੀਆਂ ਗਈਆਂ ਭੂਮਿਕਾਵਾਂ ਦੇ ਕਾਰਨ ਹੈ।"[2] ਵਿਸ਼ੇ-ਵਸਤੂ ਹੀ ਨਹੀਂ, ਭਾਸ਼ਾ-ਸ਼ੈਲੀ ਦੀ ਦ੍ਰਿਸ਼ਟੀ ਤੋਂ ਵੀ ਭਾਰਤੇਂਦੂ ਜੀ ਹੀ ਮੋਢੀ ਗੱਦਕਾਰ ਸਾਬਤ ਹੁੰਦੇ ਹਨ। ਸ਼ੁਕਲ ਜੀ ਲਿਖਦੇ ਹਨ—"ਭਾਰਤੇਂਦੂ ਹਰਿਸ਼ਚੰਦ੍ਰ ਦਾ ਪ੍ਰਭਾਵ ਭਾਸ਼ਾ ਤੇ ਸਾਹਿੱਤ ਦੋਵਾਂ ਤੇ ਬਹੁਤ ਡੂੰਘਾ ਪਿਆ। ਉਨ੍ਹਾਂ ਨੇ ਜਿਸ ਤਰ੍ਹਾਂ ਗੱਦ ਦੀ ਭਾਸ਼ਾ ਨੂੰ ਮਾਂਜ ਸੁਆਰ ਕੇ ਉਸਨੂੰ ਬਹੁਤ ਹੀ ਚਲਦਾ, ਮਧੁਰ ਤੇ ਸਵੱਛ ਰੂਪ ਦਿੱਤਾ, ਉਸੇ ਤਰ੍ਹਾਂ ਹਿੰਦੀ ਸਾਹਿੱਤ ਨੂੰ ਵੀ ਨਵੇਂ ਮਾਰਗ ਤੇ ਲਿਆ ਕੇ ਖੜਾ ਕਰ ਦਿੱਤਾ। ਉਨ੍ਹਾਂ ਦੇ ਭਾਸ਼ਾ ਸੰਸਕਾਰ ਦੀ ਮਹੱਤਾ ਨੂੰ ਸਭ ਲੋਕਾਂ ਨੇ ਮੁਕਤ-ਕੰਠ ਨਾਲ ਸਵੀਕਾਰ ਕੀਤਾ। ਅਤੇ ਉਹ ਵਰਤਮਾਨ ਹਿੰਦੀ ਗੱਦ ਦੇ ਪ੍ਰਵਰਤਕ ਮੰਨੇ

---

1. ਜਿਸ ਦਿਨ ਉਨ੍ਹਾਂ ਦਾ ਦੇਹਾਂਤ ਹੋਇਆ ਉਸ ਦਿਨ ਉਨ੍ਹਾਂ ਦੇ ਮੂੰਹੋਂ ਅਚਾਨਕ ਨਿਕਲਿਆ, ਕਿ "ਭਾਰਤ ਵਿਚ ਭਾਸ਼ਾ ਦੇ ਲੇਖਕ ਦੋ ਹਨ—ਇਕ ਕਾਸ਼ੀ ਵਿਚ, ਦੂਜਾ ਪੰਜਾਬ ਵਿਚ। ਪਰੰਤੂ ਅੱਜ ਇਕੋ ਰਹਿ ਜਾਵੇਗਾ'। ਕਹਿਣ ਦੀ ਲੋੜ ਨਹੀਂ ਕਿ ਕਾਸ਼ੀ ਦੇ ਲੇਖਕ ਤੋਂ ਭਾਵ ਹਰਿਸ਼ਚੰਦ੍ਰ ਤੋਂ ਸੀ।" (ਸ਼ੁਕਲ : ਹਿ.ਸ.ਕਾ.ਇ. ਪੰਨਾ 305)

2. ਡਾ. ਨਗੇਂਦ੍ਰ ਸੰਪਾ. 'ਹਿੰਦੀ ਸਾਹਿਤਯ ਕਾ ਇਤਿਹਾਸ' ਪੰਨਾ 477. (ਲੇਖਕ ਡਾ. ਬੱਚਨ ਸਿੰਘ)

ਜਾਂਦੇ ਹਨ। ਮੁੰਸ਼ੀ ਸਦਾਸੁਖ ਦੀ ਭਾਸ਼ਾ ਸਾਧੂ ਹੁੰਦੀ ਹੋਈ ਵੀ ਪੰਡਤਾਊ ਸੀ, ਲੱਲੂ ਲਾਲ ਵਿਚ ਬ੍ਰਜਭਾਸ਼ਾਪਨ ਅਤੇ ਸਦਲ ਮਿਸ਼ਰ ਵਿਚ ਪੂਰਬੀਪਨ ਸੀ। ਰਾਜਾ ਸ਼ਿਵ ਪ੍ਰਸਾਦ ਦਾ ਉਰਦੂਪਨ ਸ਼ਬਦਾਂ ਤਕ ਹੀ ਸੀਮਿਤ ਨਹੀਂ ਸੀ, ਸਗੋਂ ਵਾਕ-ਬਣਤਰ ਤੱਕ ਵਿਚਰਿਆ ਹੋਇਆ ਸੀ, ਰਾਜਾ ਲਕਸ਼ਮਣ ਸਿੰਘ ਦੀ ਭਾਸ਼ਾ ਸ਼ੁੱਧ ਤੇ ਮਧੁਰ ਤਾਂ ਜ਼ਰੂਰ ਸੀ, ਪਰ ਆਗਰੇ ਦੀ ਬੋਲਚਾਲ ਦਾ ਪੁਟ ਉਸ ਵਿਚ ਘਟ ਨਹੀਂ ਸੀ। ਭਾਸ਼ਾ ਦਾ ਨਿਖਰਿਆ ਹੋਇਆ ਸਾਊ ਆਮ ਰੂਪ ਭਾਰਤੇਂਦੂ ਦੀ ਕਲਾ ਦੇ ਨਾਲ ਹੀ ਪ੍ਰਗਟ ਹੋਇਆ।"

ਭਾਰਤੇਂਦੂ ਜੀ ਖੁਦ ਤਾਂ ਸਾਹਿੱਤ ਰਚਨਾ ਕਰਦੇ ਹੀ ਸਨ, ਪਰ ਆਦਰਸ਼ ਸਮਾਜ-ਨਿਰਮਾਣ ਲਈ ਫਿਕਰਮੰਦ ਲੇਖਕਾਂ ਦਾ ਉਨ੍ਹਾਂ ਇਕ ਖਾਸਾ ਮੰਡਲ ਵੀ ਖੜਾ ਕੀਤਾ ਜਿਨ੍ਹਾਂ ਵਿਚ ਬਾਲਕ੍ਰਿਸ਼ਣ ਭੱਟ, ਪ੍ਰਤਾਪ ਨਾਰਾਇਣ ਮਿਸ਼ਰ, ਦਾਮੋਦਰ ਸ਼ਾਸਤਰੀ ਸਪਰੇ, ਕਾਸ਼ੀਨਾਥ, ਰਾਵ ਕ੍ਰਿਸ਼ਣਦੇਵ ਸ਼ਰਨ ਸਿੰਘ, ਲਾਲਾ ਸ੍ਰੀ ਨਿਵਾਸ ਦਾਸ, ਮੋਹਨ ਲਾਲ ਵਿਸ਼ਣੂ ਲਾਲ ਪੰਡਯਾ, ਕਾਰਤਿਕ ਪ੍ਰਸਾਦ ਖੱਤਰੀ, ਕੇਸ਼ਵ ਰਾਮ ਭੱਟ, ਬਦਰੀ ਨਾਰਾਇਣ ਚੌਧਰੀ ਪ੍ਰੇਮਘਨ, ਠਾਕੁਰ ਜਗਮੋਹਨ ਸਿੰਘ, ਅੰਬਿਕਾ ਦੱਤ ਵਿਆਸ, ਰਾਮ ਕ੍ਰਿਸ਼ਣ ਵਰਮਾ, ਪੰ. ਸੁਧਾਕਰ ਦ੍ਵਿਵੇਦੀ, ਗੋਸੁਆਮੀ ਰਾਧਾਚਰਣ ਜੀ, ਲਾਲਾ ਸੀਤਾ ਰਾਮ, ਰਾਧਾ ਕ੍ਰਿਸ਼ਣ ਦਾਸ ਅਤੇ ਕਾਲੀ ਸ਼ੰਕਰ ਵਿਆਸ ਆਦਿ ਕਿੰਨੇ ਹੀ ਪ੍ਰਤਿਸ਼ਠਿਤ ਲੇਖਕ ਸ਼ਾਮਲ ਸਨ। ਇਸ ਯੁਗ ਦੇ ਲਗਭਗ ਸਾਰੇ ਨਿਬੰਧਕਾਰ ਆਪੋ ਆਪਣੇ ਪੱਤਰ-ਪਤ੍ਰਕਾਵਾਂ ਕੱਢਦੇ ਸਨ, ਇਨ੍ਹਾਂ ਦੇ ਵਿਸ਼ੇ ਵਿਵਿਧ ਸਨ ਤੇ ਸ਼ੈਲੀ ਪ੍ਰਭਾਵਸ਼ਾਲੀ ਸੀ। ਇਨ੍ਹਾਂ ਨੇ ਲਲਿਤ ਨਿਬੰਧ ਵੀ ਲਿਖੇ ਤੇ ਵਰਣਨਾਤਮਕ ਵੀ। ਭਾਰਤੇਂਦੂ ਯੁਗ ਦੇ ਪ੍ਰਮੁਖ ਨਿਬੰਧਕਾਰ ਹੇਠ ਲਿਖੇ ਅਨੁਸਾਰ ਸਨ:

ਭਾਰਤੇਂਦੂ ਹਰਿਸ਼ਚੰਦ੍ਰ (1859-1884): ਆਧੁਨਿਕ ਹਿੰਦੀ ਦੇ ਨਿਰਮਾਤਾ ਅਤੇ ਹਿੰਦੀ ਗੱਦ ਦੇ ਮੋਢੀ। ਵਿਸ਼ਾ ਵਿਵਿਧ, ਸਮਾਜ ਸੁਧਾਰ, ਨਿਜ ਭਾਸ਼ਾ ਦੀ ਉੱਨਤੀ ਉਤੇ ਵਿਸ਼ੇਸ਼ ਬਲ ਦਿੱਤਾ ਹੈ ਤਾਂ ਵੀ ਉਨ੍ਹਾਂ ਨੂੰ ਭਾਰਤੀ ਸਮਾਜ ਨੂੰ ਇਕ ਨਿਸ਼ਚਿਤ ਸੇਧ ਦੇਣ ਵਾਲੇ ਭਵਿਖ-ਦਰਸ਼ੀ ਗੱਦ-ਲੇਖਕਾਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ। ਸ੍ਰੀ ਸੁਧਾਕਰ ਪਾਂਡੇਯ ਲਿਖਦੇ ਹਨ: "ਉਨ੍ਹਾਂ ਦੇ ਗੱਦ ਸਾਹਿੱਤ ਵਿਚ ਆਪਣੇ ਮਹੱਲੇ ਚੌਖੰਭਾ ਤੋਂ ਲੈ ਕੇ ਇੰਡੀਅਨ ਮੀਊਜ਼ੀਅਮ ਤਕ ਵਿਚੋਂ ਵਿਸ਼ੇ-ਵਸਤੂ ਦੀ ਚੋਣ ਕੀਤੀ ਗਈ ਹੈ, ਆਪਣੇ ਵੈਸ਼ਣਵ ਧਰਮ ਤੋਂ ਲੈ ਕੇ ਈਸੂ ਤਕ ਦੀ ਮਹਿਮਾ ਕੀਤੀ ਗਈ ਹੈ, ਆਪਣੀ ਜਾਤੀ ਅੱਗ੍ਰਵਾਲਾਂ ਦੀ ਉਤਪੱਤੀ ਤੋਂ ਲੈਕੇ ਅੰਗ੍ਰੇਜ਼ਾਂ ਤਕ ਦੀ ਮਹਿਮਾ ਗਾਈ ਗਈ ਹੈ। ਰੋਜ਼ਮੱਰਾ ਦੇ ਕੰਮਾਂ ਨੂੰ ਲੈ ਕੇ ਦੁਰਗਾਕੁੰਡ ਦੀ ਸੜਕ ਤੇ ਗੀਟੇ ਕੰਕੜਾਂ ਦੀ ਮਹਿਮਾ ਦਾ ਵੀ ਇਨ੍ਹਾਂ ਨੇ ਤੱਤ-ਗਤ ਵਰਣਨ ਕੀਤਾ ਹੈ। ਉਨ੍ਹਾਂ ਨੇ ਸਿਰਫ ਇਸ ਦੇਸ਼ ਦੇ ਮਹਾਪੁਰਸ਼ਾਂ ਦੀ ਗਾਥਾ ਪੇਸ਼ ਨਹੀਂ ਕੀਤੀ ਸਗੋਂ ਸੁਕਰਾਤ, ਨੈਪੋਲੀਅਨ, ਜ਼ਾਰ ਅਤੇ ਪੰਚਪਵਿਤ੍ਰ ਆਤਮਾਵਾਂ ਤਕ ਨੂੰ ਆਪਣਾ ਵਿਸ਼ਾ ਬਣਾਇਆ ਹੈ ਅਰਥਾਤ ਸੰਸਾਰ ਦੀਆਂ ਹਸਤੀਆਂ ਦੇ ਆਦਰਸ਼ ਦੇ ਵੀ ਉਹ ਕਾਇਲ ਸਨ......ਜੇ ਉਨ੍ਹਾਂ ਵਲੋਂ ਲਿਖੇ ਗਏ ਲੇਖਾਂ, ਪ੍ਰਬੰਧਾਂ ਅਤੇ ਨਿਬੰਧਾਂ ਦੀ ਵਿਸ਼ੇ-ਵੰਡ ਕੀਤੀ ਜਾਵੇ ਤਾਂ ਉਨ੍ਹਾਂ ਦੀਆਂ ਰਚਨਾਵਾਂ ਹੇਠ ਲਿਖੇ ਅਨੁਸਾਰ ਰੱਖੀਆਂ ਜਾ ਸਕਦੀਆਂ ਹਨ: ਪੁਰਾਤੱਤਵ, ਇਤਿਹਾਸ, ਧਾਰਮਿਕ ਤੇ ਸੰਸਕ੍ਰਿਤਕ ਨਿਬੰਧ, ਜੀਵਨ

ਚਰਿਤ, ਸਾਹਿੱਤਿਕ ਨਿਬੰਧ, ਹਾਸ–ਵਿਅੰਗ ਨਿਬੰਧ, ਰਿਪੋਰਤਾਜ, ਰੇਖਾਚਿਤ੍ਰ, ਸਫ਼ਰ–ਨਾਮਾ ਅਤੇ ਹੋਰ ਵਿਸ਼ੇ ਜਿਨ੍ਹਾਂ ਵਿਚ ਭਾਸ਼ਣ, ਟਿੱਪਣੀਆਂ ਅਤੇ ਪੱਤਰ–ਸਾਹਿੱਤ ਵੀ ਸ਼ਾਮਲ ਹੈ।"[1]

ਭਾਰਤੇਂਦੂ ਜੀ ਨਾਟਕਕਾਰ, ਉਪਨਿਆਸਕਾਰ, ਕਵੀ, ਪੱਤਰਕਾਰ ਤੇ ਨਿਬੰਧਕਾਰ ਸਨ ਅਤੇ ਨਾਟਕਾਂ ਨੂੰ ਛੱਡਕੇ ਆਪਦੀਆਂ ਸਮੂਹ ਗੱਦ ਰਚਨਾਵਾਂ 'ਭਾਰਤੇਂਦੂ ਗ੍ਰੰਥਾਂਵਲੀ' ਦੇ ਤੀਜੇ ਭਾਗ ਵਿਚ ਦਰਜ ਹਨ ਜੋ ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਵਲੋਂ ਛਾਪੀ ਗਈ ਹੈ। ਪਾਂਡੇਯ ਜੀ ਅੱਗੇ ਲਿਖਦੇ ਹਨ—ਨਿਬੰਧ-ਲੇਖਣ ਲਈ ਭਾਰਤੇਂਦੂ ਨੇ ਭਾਰਤੀ ਭਾਸ਼ਾਵਾਂ ਅਤੇ ਅੰਗ੍ਰੇਜ਼ੀ ਵਿਚ ਪ੍ਰਚਲਿਤ ਸਾਰੀਆਂ ਵਿਧਾਵਾਂ ਦੀ ਚੋਣ ਕੀਤੀ।...ਨਿਬੰਧ ਦੀਆਂ ਇਨ੍ਹਾਂ ਵਿਵਿਧ ਵਿਧਾਵਾਂ ਵਿਚ ਉਨ੍ਹਾਂ ਨੇ ਪ੍ਰਯੋਗ ਜਾਂ ਸਫਲ ਸ਼ੁੱਭ-ਆਰੰਭ ਹੀ ਨਹੀਂ ਕੀਤਾ ਸਗੋਂ ਇਕ ਮਾਨਕ ਵੀ ਕਾਇਮ ਕੀਤਾ ਹੈ, ਅਜਿਹਾ ਮਾਨਕ ਜੋ ਉਨ੍ਹਾਂ ਨੂੰ ਹਿੰਦੀ ਨਾਟਕਕਾਰ ਤੋਂ ਘਟ ਮਹੱਤਵ ਦਾ ਅਧਿਕਾਰੀ ਨਿਬੰਧ ਦੇ ਖੇਤਰ ਵਿਚ ਨਹੀਂ ਬਣਾਉਂਦਾ।

ਬਾਲ ਕ੍ਰਿਸ਼ਣ ਭੱਟ (1844–1914) : ਇਹ ਭਾਰਤੇਂਦੂ ਜੀ ਤੋਂ ਵੱਡੇ ਹੋਕੇ ਵੀ ਉਨ੍ਹਾਂ ਦੀ ਛਤਰ-ਛਾਇਆ ਹੇਠ ਰਹਿਣਾ ਵਧੇਰੇ ਪਸੰਦ ਕਰਦੇ ਸਨ। ਕੁਝ ਵਿਦਵਾਨ ਭੱਟ ਜੀ ਨੂੰ ਹਿੰਦੀ ਗੱਦ ਦਾ ਮੋਢੀ ਮੰਨਦੇ ਹਨ, ਕਿਉਂਕਿ ਇਸ ਯੁਗ ਦੇ ਇਹ ਸਭ ਤੋਂ ਜ਼ੋਰਦਾਰ ਤੇ ਨਾਮੀ ਨਿਬੰਧਕਾਰ ਸਨ। ਇਨ੍ਹਾਂ ਨੇ ਸੰਨ 1877 ਈ. ਵਿਚ 'ਹਿੰਦੀ ਪ੍ਰਦੀਪ' ਨਾਮ ਦਾ ਇਕ ਪੱਤਰ ਕੱਢਿਆ ਤੇ ਪੂਰੇ 30 ਵਰ੍ਹੇ ਇਸ ਰਾਹੀਂ ਸਾਹਿੱਤ ਸੇਵਾ ਕਰਦੇ ਰਹੇ। ਆਪਦੇ ਨਿਬੰਧ 'ਭੱਟ ਨਿਬੰਧ ਮਾਲਾ' ਹੇਠ (ਦੋ ਭਾਗ) ਨਾਗਰੀ ਪ੍ਰਚਾਰਿਣੀ ਸਭਾ ਵਲੋਂ 1947 ਈ. ਵਿਚ ਪ੍ਰਕਾਸ਼ਿਤ ਹੋਏ। 'ਹਿੰਦੀ ਪ੍ਰਦੀਪ' ਤੋਂ ਛੁੱਟ ਇਨ੍ਹਾਂ ਦੇ ਨਿਬੰਧ 'ਕਾਸ਼ੀ ਪਤ੍ਰਿਕਾ' ਅਤੇ 'ਬਿਹਾਰ-ਬੰਧੂ' ਨਾਮ ਦੇ ਪੱਤਰਾਂ ਵਿਚ ਵੀ ਛਪਦੇ ਰਹੇ ਹਨ।" ਇਨ੍ਹਾਂ ਨੇ ਸਮਾਜ-ਸੰਸਕ੍ਰਿਤੀ, ਆਚਾਰ-ਵਿਵਹਾਰ, ਭਾਸ਼ਾ, ਸਾਹਿੱਤ, ਰਾਜਨੀਤੀ, ਪ੍ਰਸ਼ਾਸ਼ਨ, ਸਮਾਜ-ਸੁਧਾਰ, ਜਾਤੀਅਤਾ, ਰਾਸ਼ਟਰੀਅਤਾ, ਕਲਪਨਾ, ਯਾਤਰਾ ਅਤੇ ਲੋਕ-ਕਲਿਆਣ ਨੂੰ ਆਪਣੇ ਨਿਬੰਧਾਂ ਦਾ ਵਿਸ਼ਾ ਬਣਾਇਆ। ਇਨ੍ਹਾਂ ਨੇ ਵਰਣਨਾਤਮਕ, ਵਿਚਾਰਾਤਮਕ, ਭਾਵਾਤਮਕ, ਵਿਆਖਿਆਤਮਕ, ਸੰਵਾਦਾਤਮਕ, ਸਭ ਵਿਧਾ ਦੇ ਸਫਲ ਨਿਬੰਧ ਲਿਖੇ।"[2] ਆਪ ਦੀ ਦੇਣ ਬਾਰੇ ਸ਼ੁਕਲ ਜੀ ਲਿਖਦੇ ਹਨ—'ਪੰਡਿਤ ਪ੍ਰਤਾਪ ਨਾਰਾਇਣ ਮਿਸ਼ਰ ਅਤੇ ਬਾਲ ਕ੍ਰਿਸ਼ਣ ਭੱਟ ਨੇ ਹਿੰਦੀ ਗੱਦ ਸਾਹਿੱਤ ਵਿਚ ਉਹੋ ਕੰਮ ਕੀਤਾ ਹੈ ਜਿਹੜਾ ਅੰਗ੍ਰੇਜ਼ੀ ਗੱਦ-ਸਾਹਿੱਤ ਵਿਚ ਐਡੀਸਨ ਅਤੇ ਸਟੀਲ ਨੇ ਕੀਤਾ ਸੀ।"

ਪ੍ਰਤਾਪ ਨਾਰਾਇਣ ਮਿਸ਼ਰ (1856-1894) : ਸੰਨ 1883 ਵਿਚ 'ਬ੍ਰਾਹਮਣ' ਪੱਤਰ ਕੱਢਿਆ ਜਿਸ ਵਿਚ ਉਨ੍ਹਾਂ ਦੀਆਂ ਰਚਨਾਵਾਂ ਛਪਦੀਆਂ ਸਨ। ਇਹ ਕਵੀ, ਨਾਟਕਕਾਰ ਤੇ ਨਿਬੰਧਕਾਰ ਵੀ ਸਨ, ਬਹੁਤ ਹੀ ਵਿਨੋਦੀ ਕਿਸਮ ਦੇ ਹਸਮੁਖ ਵਿਅਕਤੀ ਸਨ, ਵਿਅੰਗ ਵਿਚ ਵਿਸ਼ੇਸ਼ ਮਾਹਰ ਸਨ। ਇਸੇ ਲਈ ਸ਼ੈਲੀ ਵਿਚ ਖਾਸ ਕਿਸਮ ਦੀ

1. 'ਆਧੁਨਿਕ ਹਿੰਦੀ ਸਾਹਿਤ੍ਯ', ਨੈਸ਼ਨਲ ਪਬਲਿਸ਼ਿੰਗ ਹਾਊਸ, ਨਵੀਂ ਦਿਲੀ, ਪੰਨਾ 26
2. ਉਹੀ, ਪੰਨਾ 35

ਵਿਲੱਖਣਤਾ ਹੈ। ਵਿਸ਼ੇ-ਵਸਤੂ ਭਾਰਤੇਂਦੂ ਯੁਗ ਦੇ ਲਗਭਗ ਸਾਰੇ ਲੇਖਕਾਂ ਦਾ ਇਕੋ ਹੀ ਹੈ। ਮਿਸ਼ਰ ਜੀ ਨੇ ਵਰਣਾਤਮਕ, ਵਿਚਾਰਾਤਮਕ, ਭਾਵਾਤਮਕ ਨਿਬੰਧ ਤਾਂ ਲਿਖੇ ਹੀ ਹਨ, ਨਾਲ ਹੀ ਹਾਸ-ਵਿਅੰਗ ਭਰੇ ਨਿਬੰਧ ਵੀ ਆਪ ਦੀ ਖਾਸ ਦੇਣ ਹਨ। ਆਪਦੇ ਨਿਬੰਧ 'ਪ੍ਰਤਾਪ ਨਾਰਾਇਣ ਗ੍ਰੰਥਾਵਲੀ' (1957 ਈ.) ਵਿਚ ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਵਲੋਂ ਪ੍ਰਕਾਸ਼ਿਤ ਹੋਏ।

ਬਦਰੀ ਨਾਰਾਇਣ ਚੌਧਰੀ 'ਪ੍ਰੇਮਘਨ' (1855-1922) : ਸ਼ੁਕਲ ਜੀ ਲਿਖਦੇ ਹਨ ਇਹ ਭਾਰਤੇਂਦੂ ਦੇ ਲੰਗੋਟੀਏ ਦੋਸਤਾਂ ਵਿਚੋਂ ਸਨ ਅਤੇ ਭੇਖ ਵੀ ਉਨ੍ਹਾਂ ਵਰਗਾ ਹੀ ਰਖਦੇ ਸਨ। ਚੌਧਰੀ ਦੀ ਸ਼ੈਲੀ ਸਭ ਨਾਲੋਂ ਵਿਲਖਣ ਸੀ। ਇਹ ਗੱਦ-ਰਚਨਾ ਨੂੰ ਇਕ ਕਲਾ ਦੇ ਰੂਪ ਵਿਚ ਗ੍ਰਹਿਣ ਕਰਨ ਵਾਲੇ...ਕਲਮ ਦੀ ਕਾਰੀਗਰੀ ਸਮਝਣ ਵਾਲੇ-ਲੇਖਕ ਸਨ ਅਤੇ ਕਦੇ-ਕਦੇ ਅਜਿਹੇ ਪੇਚਵੇਂ ਮਜ਼ਮੂਨ ਬਨ੍ਹਦੇ ਸਨ ਕਿ ਪਾਠਕ ਇਕ-ਇਕ, ਡੇਢ-ਡੇਢ ਕਾਲਮ ਦੇ ਲੰਮੇ ਵਾਕ ਵਿਚ ਉਲਝਿਆ ਰਹਿ ਜਾਂਦਾ ਸੀ।'' ਇਹ ਵੀ ਵਿਨੋਦੀ ਸੁਭਾਉ ਵਾਲੇ ਲੇਖਕ ਸਨ। 'ਆਨੰਦ ਕਾਦੰਬਿਨੀ' ਅਤੇ 'ਨਾਗਰੀ ਨੀਰਦ' ਨਾਂ ਦੇ ਦੋ ਪੱਤਰ ਕੱਢਦੇ ਸਨ।

ਦ੍ਵਿਵੇਦੀ ਯੁਗ ਦੇ ਨਿਬੰਧਕਾਰ : ਭਾਰਤੇਂਦੂ ਯੁਗ ਜੇ ਮੁਢਲਾ ਪੜਾਉ ਹੈ ਜਿਸ ਵਿਚ ਨਵੇਂ-ਨਵੇਂ ਸਾਹਿੱਤ ਰੂਪ ਜਨਮ ਲੈਂਦੇ ਹਨ ਤਾਂ ਦ੍ਵਿਵੇਦੀ ਯੁਗ ਹਰ ਪਖੋਂ ਉਨ੍ਹਾਂ ਸਾਹਿੱਤ-ਰੂਪਾਂ ਦੇ ਫਲਣ-ਫੁੱਲਣ ਤੇ ਵਿਕਸਿਤ ਹੋਣ ਦਾ ਸਮਾਂ ਹੈ। ਧਰਮ, ਇਤਿਹਾਸ, ਰਾਜਨੀਤੀ, ਦੇਸ਼-ਪਿਆਰ, ਰਾਸ਼ਟਰ-ਬੰਦਨਾ, ਨੈਤਿਕਤਾ, ਸਿਖਿਆ, ਸਮਾਜਿਕ ਕੁਰੀਤਾਂ, ਉਦਯੋਗ, ਵਿਗਿਆਨ, ਲੋਕ-ਜੀਵਨ, ਲੋਕਾਚਾਰ, ਯਾਤਰਾ, ਸਾਹਸ, ਸਾਹਿੱਤ, ਭਾਸ਼ਾ, ਪ੍ਰਕ੍ਰਤੀ, ਮਨੋਵਿਗਿਆਨ, ਪੁਰਾਤੱਤਵ ਲਗਭਗ ਸਾਰੇ ਵਿਸ਼ਿਆਂ ਤੇ ਇਸ ਯੁਗ ਵਿਚ ਲੇਖ ਤੇ ਨਿਬੰਧ ਲਿਖੇ ਗਏ। ਇਨ੍ਹਾਂ ਵਿਚੋਂ ਆਚਾਰਯ ਮਹਾਵੀਰ ਪ੍ਰਸਾਦ ਦ੍ਵਿਵੇਦੀ, ਪੰ. ਮਾਧਵ-ਪ੍ਰਸਾਦ ਮਿਸ਼ਰ, ਬਾਬੂ ਬਾਲ ਮੁਕੰਦ ਗੁਪਤ, ਗੋਬਿੰਦ ਨਾਰਾਇਣ ਮਿਸ਼ਰ, ਬਾਬੂ ਸ਼ਿਆਮ ਸੁੰਦਰ ਦਾਸ, ਜਗਨਨਾਥ ਪ੍ਰਸਾਦ ਚਤੁਰਵੇਦੀ, ਪੰ. ਚੰਦਧਰ ਸ਼ਰਮਾ ਗੁਲੇਰੀ, ਆਚਾਰਯ ਰਾਮਚੰਦਰ ਸ਼ੁਕਲ, ਪ੍ਰੋ. ਪੂਰਨ ਸਿੰਘ ਅਤੇ ਬਾਬੂ ਗੁਲਾਬ ਰਾਇ ਦੇ ਨਾਮ ਵਿਸ਼ੇਸ਼ ਤੌਰ ਤੇ ਲਏ ਜਾ ਸਕਦੇ ਹਨ। ਇਨ੍ਹਾਂ ਤੋਂ ਛੁੱਟ ਇਸ ਯੁਗ ਦੇ ਹੋਰ ਨਿਬੰਧਕਾਰ ਹਨ :—ਮਿਸ਼ਰ-ਬੰਧੂ, ਪਦਮ ਸਿੰਘ ਸ਼ਰਮਾ, ਗਣੇਸ਼ ਸ਼ੰਕਰ ਵਿਦਿਆਰਥੀ, ਮੰਨਨ ਦ੍ਵਿਵੇਦੀ, ਯਸ਼ੋਦਾ ਨੰਦਨ ਅਖੌਰੀ, ਕੇਸ਼ਵ ਪ੍ਰਸਾਦ ਸਿੰਘ, ਲੱਜਾ ਸ਼ੰਕਰ ਝਾ, ਸੰਤਰਾਮ, ਬ੍ਰਜਰਤਨ ਦਾਸ, ਜ਼ਹੂਰ ਬਖ਼ਸ਼, ਵਣੀਸ਼ਰ ਨਾਥ ਭੱਟ, ਜਵਾਲਾ ਪ੍ਰਸਾਦ ਸ਼ਰਮਾ, ਗੋਪਾਲ ਕ੍ਰਿਸ਼ਣ, ਰਾਮਾ ਨੰਦ ਸਿੰਘ ਆਦਿ।

ਮਹਾਵੀਰ ਪ੍ਰਸਾਦ ਦ੍ਵਿਵੇਦੀ ਜੀ ਨੇ 'ਸਰਸ੍ਵਤੀ' (1903) ਰਾਹੀਂ ਹਿੰਦੀ ਗੱਦ ਦਾ ਪਰਿਚਾਲਨ ਕੀਤਾ, ਬਹੁਤੇ ਵਿਚਾਰਾਤਮਕ ਲੇਖ ਲਿਖੇ। ਮਾਧਵ ਪ੍ਰਸਾਦ ਮਿਸ਼ਰ ਕੱਟਰ ਸਨਾਤਨ ਧਰਮੀ ਸਨ। 'ਵੈਸ਼ਯੋਪਕਾਰ' ਨਾਮਕ ਪੱਤਰ ਦਾ ਸੰਪਾਦਨ, ਫਿਰ 'ਸੁਦਰਸ਼ਨ' ਦਾ ਸੰਪਾਦਨ ਕਰਦੇ ਰਹੇ। ਬਾਲ ਮੁਕੰਦ ਗੁਪਤ-ਪ੍ਰਮੁਖ ਪੱਤਰਕਾਰ, ਦੋ ਉਰਦੂ ਪੱਤਰਾਂ ਦੇ

ਸੰਪਾਦਨ ਪਿਛੋਂ ਕਲਕੱਤੇ ਦੇ 'ਬੰਗਵਾਸੀ' ਅਤੇ 'ਭਾਰਤਮਿਤ੍ਰ' ਦੇ ਸੰਪਾਦਕ ਰਹੇ । 'ਗੁਪਤ ਨਿਬੰਧਾਵਲੀ' ਨਾਂ ਹੇਠ ਇਕ ਲੇਖ-ਸੰਗ੍ਰਹਿ ਛਪ ਚੁੱਕਾ ਹੈ । ਗੋਵਿੰਦ ਨਾਰਾਇਣ ਮਿਸ਼ਰ ਅਨੁਪ੍ਰਾਸਮਈ ਤੇ ਲੱਛੇਦਾਰ ਗੱਦ ਲਿਖਦੇ ਸਨ, ਬਹੁਤੀ ਗੱਦ ਸਿਰਫ਼ ਖੇਡ ਤੇ ਕੌਤਕ ਮਾਤਰ ਹੈ । ਸਿਆਮ ਸੁੰਦਰ ਮੂਲ ਰੂਪ ਵਿਚ ਆਲੋਚਕ ਤੇ ਸ਼ੋਧਕਾਰ ਸਨ । ਵਿਚਾਰਾਤਮਕ ਨਿਬੰਧ ਲਿਖਦੇ ਸਨ । ਮੂਲਕ ਤੇ ਬੁਨਿਆਦੀ ਸਾਮੱਗਰੀ ਇਕੱਠੀ ਕਰਨਾ, ਮਹਾਨ ਗ੍ਰੰਥਾਂ ਦਾ ਸੰਪਾਦਨ ਇਨ੍ਹਾਂ ਦਾ ਪ੍ਰਮੁਖ ਕਾਰਜ ਸੀ । 'ਹਿੰਦੀ ਕੋਵਿਦ ਰਤਨਮਾਲਾ' (ਦੋ ਭਾਗ), ਭਾਸ਼ਾ ਵਿਗਿਆਨ; ਹਿੰਦੀ ਭਾਸ਼ਾ ਔਰ ਸਾਹਿਤ੍ਯ, ਸਾਹਿਤ੍ਯਾਲੋਚਨ ਇਨ੍ਹਾਂ ਦੀਆਂ ਪ੍ਰਸਿੱਧ ਪੁਸਤਕਾਂ ਹਨ । ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਦੇ ਮੋਢੀਆਂ ਵਿਚੋਂ ਹਨ । ਪੂਰਨ ਸਿੰਘ ਭਾਵਾਤਮਕ ਨਿਬੰਧ ਦੇ ਸਫਲ ਗੱਦਕਾਰ ਹਨ । 'ਮਜ਼ਦੂਰੀ ਔਰ ਪ੍ਰੇਮ' ਬਹੁਤ ਹਰਮਨ ਪਿਆਰਾ ਨਿਬੰਧ ਹੈ । ਹਿੰਦੀ ਦੇ ਸੱਤ ਲੇਖ ਲਿਖਕੇ ਹਿੰਦੀ ਵਿਚ ਅਮਰ ਸਥਾਨ ਪ੍ਰਾਪਤ ਕੀਤਾ ਜੋ ਹੁਣ 'ਕੰਨਿਆਦਾਨ ਤੇ ਹੋਰ ਨਿਬੰਧ (ਪੰਜਾਬੀ-ਸੰਪਾਦਕ ਡਾ. ਦੇਵਿੰਦਰ ਸਿੰਘ ਵਿਦਿਆਰਥੀ) ਨਾਂ ਹੇਠ ਛਪ ਗਏ ਹਨ । ਗੁਲਾਬ ਰਾਇ-ਮੂਲ ਰੂਪ ਵਿਚ ਕਵੀ ਹਨ, ਵਿਚਾਰਾਤਮਕ ਦੇ ਨਾਲ ਭਾਵਾਤਮਕ ਲੇਖ ਵੀ ਲਿਖੇ । 'ਫਿਰ ਨਿਰਾਸ਼ਾ ਕਿਉਂ' ਲੇਖ ਸੰਗ੍ਰਹਿ । ਛਾਇਆਵਾਦੀ ਯੁਗ ਦੇ ਨਿਬੰਧਕਾਰਾਂ ਵਿਚੋਂ ਪ੍ਰਮੁਖ ਨਾਂ ਤਾਂ ਰਾਮਚੰਦਰ ਸੁਕਲ ਅਤੇ ਗੁਲਾਬਰਾਇ ਦੇ ਹੀ ਹਨ ਪਰ ਇਨ੍ਹਾਂ ਤੋਂ ਛੁੱਟ ਪਦਮ ਲਾਲ, ਪੰਨਾ ਲਾਲ ਬਖਸ਼ੀ, ਸ਼ਾਂਤੀ ਪ੍ਰਿਯ ਦ੍ਵਿਵੇਦੀ, ਸ਼ਿਵਪੂਜਨ ਸਹਾਇ, ਬੇਚਨ ਸ਼ਰਮਾ ਉਗ੍ਰ, ਰਘੁਵੀਰ ਸਿੰਘ, ਮਾਖਨ ਲਾਲ ਚਤੁਰਵੇਦੀ ਆਦਿ ਕੁਝ ਹੋਰ ਨਾਂ ਹਨ ਜੋ ਆਪਣੀ ਵਾਰਤਕ ਸ਼ੈਲੀ ਸਦਕਾ ਹਿੰਦੀ ਗੱਦ-ਖੇਤਰ ਵਿਚ ਉੱਘਾ ਥਾਂ ਰਖਦੇ ਹਨ ।

ਛਾਇਆਵਾਦ-ਉੱਤਰ ਕਾਲ ਦੇ ਨਿਬੰਧਕਾਰਾਂ ਵਿਚੋਂ ਨੰਦ ਦੁਲਾਰੇ ਵਾਜਪੇਈ, (ਜਯ ਸ਼ੰਕਰ ਪ੍ਰਸਾਦ, ਆਧੁਨਿਕ ਸਾਹਿਤ੍ਯ: ਨਯਾ ਸਾਹਿਤ੍ਯ: ਨਯੇ ਪ੍ਰਸ਼ਨ), ਆਚਾਰਯ ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਅਸ਼ੋਕ ਕੇ ਫੂਲ, ਵਿਚਾਰ ਔਰ ਵਿਤੱਰਕ, ਕਲਪਲਤਾ, ਵਿਚਾਰ-ਪ੍ਰਵਾਹ, ਕੁਟਜ)ਜੈਨੇਂਦ੍ਰ (ਜੜ ਕੀ ਬਾਤ, ਸਾਹਿਤ੍ਯ ਕਾ ਸ਼੍ਰੇਯ ਔਰ ਪ੍ਰੇਯ, ਸੋਚ-ਵਿਚਾਰ, ਮੰਥਨ, ਯੇ ਔਰ ਵੇ, ਇਤਸਤਤ:) ਸ਼ਾਂਤੀ ਪ੍ਰਿਯ ਦ੍ਵਿਵੇਦੀ (ਸੰਚਾਰਿਣੀ, ਯੁਗ ਔਰ ਸਾਹਿੱਤ, ਸਾਮਯਿਕੀ, ਧਰਾਤਲ, ਪ੍ਰਤਿਸ਼ਠਾਨ, ਸਾਕਲ੍ਯ, ਆਧਾਨ, ਵ੍ਰਿਤ ਔਰ ਵਿਕਾਸ,) ਰਾਮਧਾਰੀ ਸਿੰਘ ਦਿਨਕਰ (ਅਰਧ-ਨਾਰੀਸ਼ਵਰ, ਮਿੱਟੀ ਕੀ ਓਰ, ਰੇਤੀ ਕੇ ਫੂਲ, ਹਮਾਰੀ ਸਾਸਕ੍ਰਿਤਿਕ ਏਕਤਾ, ਪ੍ਰਸਾਦ, ਪੰਤ ਔਰ ਮੈਥਿਲੀਸ਼ਰਣ, ਰਾਸ਼ਟਰਭਾਸ਼ਾ ਔਰ ਰਾਸ਼ਟ੍ਰੀਯ ਸਾਹਿਤ੍ਯ,) ਡਾ. ਨਗੇਂਦ੍ਰ (ਚੇਤਨਾ ਕੇ ਬਿੰਬ, ਆਸਥਾ ਕੇ ਚਰਣ), ਅਗ੍ਯੇਯ (ਤ੍ਰਿਸ਼ੰਕੂ, ਆਤਮਨੇਪਦ, ਹਿੰਦੀ ਸਾਹਿਤ੍ਯ: ਏਕ ਆਧੁਨਿਕ ਪਰਿਦ੍ਰਿਸ਼ਯ, ਆਲਵਾਲ, ਭਵੰਤਿ, ਲਿਖਿ ਕਾਗਦ ਕੋਰੇ) ਰਾਮਵ੍ਰਿਕਸ਼ ਬੇਨੀਪੁਰੀ (ਗੇਹੂੰ ਔਰ ਗੁਲਾਬ, ਵੰਦੇ ਵਾਣੀ ਵਿਨਾਯਕੌ) ਸ੍ਰੀ ਰਾਮ ਸ਼ਰਮਾ, ਦੇਵਿੰਦਰ ਸਤਿਆਰਥੀ (ਧਰਤੀ ਗਾਤੀ ਹੈ, ਏਕ ਯੁਗ : ਏਕ ਪ੍ਰਤੀਕ, ਰੇਖਾਏਂ ਬੋਲ ਉਠੀਂ) ਭਦੰਤ ਆਨੰਦ ਕੋਸਲਯਾਯਨ (ਜੋ ਭੂਲ ਨ ਸਕਾ), ਵਾਸੁਦੇਵ ਸ਼ਰਣ ਅਗ੍ਰਵਾਲ (ਪ੍ਰਿਥਵੀ ਪੁਤ੍ਰ, ਕਲਾ ਔਰ ਸੰਸਕ੍ਰਿਤੀ), ਯਸ਼ਪਾਲ (ਚੱਕਰ ਕਲੱਬ, ਦੇਖਾ ਸੋਚਾ ਸਮਝਾ, ਬਾਤ ਬਾਤ ਮੇਂ ਬਾਤ, ਗਾਂਧੀਵਾਦ ਕੀ ਸ਼ਵ-ਪਰੀਕਸ਼ਾ, ਨਯਾਯ ਕਾ ਸੰਘਰਸ਼) ਗੁਲਾਬਰਾਇ (ਮਨ

ਕੀ ਬਾਤੇਂ, ਮੇਰੇ ਨਿਬੰਧ) ਬਨਾਰਸੀ ਦਾਸ ਚਤੁਰਵੇਦੀ, ਮਾਖਨ ਲਾਲ ਚਤੁਰਵੇਦੀ, ਕਨ੍ਹਈਆ ਲਾਲ ਮਿਸ਼੍ਰ ਪ੍ਰਭਾਕਰ, ਪ੍ਰਭਾਕਰ ਮਾਚਵੇ, ਧਰਮਵੀਰ ਭਾਰਤੀ, ਕੁਬੇਰਨਾਥ ਰਾਇ, ਠਾਕੁਰ ਪ੍ਰਸਾਦ ਸਿੰਘ, ਬੇਢਬ ਬਨਾਰਸੀ, ਹਰਿਸ਼ੰਕਰ ਪਰਸਾਈ, ਆਦਿ ਦਾ ਨਾਂ ਪ੍ਰਮੁਖ ਤੌਰ ਤੇ ਲਿਆ ਜਾ ਸਕਦਾ ਹੈ।

## ਹਿੰਦੀ ਨਾਟਕ ਦਾ ਵਿਕਾਸ

ਭਾਰਤੇਂਦੂ ਜੀ ਨਾਟਕ ਦੇ ਵੀ ਮੋਢੀ ਗਿਣੇ ਜਾਂਦੇ ਹਨ। ਇਨ੍ਹਾਂ ਤੋਂ ਪਹਿਲਾਂ ਭਾਵੇਂ ਇੱਕਾ ਦੁੱਕਾ ਨਾਟਕਾਂ ਦੀ ਰਚਨਾ ਹੋਈ ਸੀ ਜਿਵੇਂ ਹਿਰਦੇ ਰਾਮ ਭੱਲਾ (ਪੰਜਾਬੀ) ਦਾ 'ਹਨੂਮਾਨ ਨਾਟਕ' ਜਸਵੰਤ ਸਿੰਘ ਦਾ 'ਪ੍ਰਬੋਧ ਚੰਦ੍ਰੋਦਯ', ਬ੍ਰਜਵਾਸੀ ਦਾ 'ਪ੍ਰਬੋਧ ਚੰਦ੍ਰੋਦਯ', ਵਿਸ਼ਵਨਾਥ ਸਿੰਘ ਦਾ 'ਆਨੰਦ ਰਘੁਨੰਦਨ', ਅਤੇ ਬਾਬੂ ਗੋਪਾਲ ਚੰਦਰ (ਭਾਰਤੇਂਦੂ ਜੀ ਦੇ ਪਿਤਾ) ਦਾ 'ਨਹੁਸ਼'। ਪਰ ਇਨ੍ਹਾਂ ਨਾਟਕਾਂ ਦੀ ਨਾਟਕ-ਸ਼ਿਲਪ ਵਿਧਾਨ ਪਖੋਂ ਕੁਝ ਵੀ ਮਹੱਤਤਾ ਨਹੀਂ, ਹਾਂ, ਸ਼ੁਕਲ ਜੀ ਨੇ ਵਿਸ਼ਵਨਾਥ ਸਿੰਘ ਦੇ 'ਆਨੰਦ ਰਘੁਨੰਦਨ' ਨੂੰ ਮਹੱਤਵਪੂਰਨ ਵਾਧਾ ਜ਼ਰੂਰ ਮੰਨਿਆ ਹੈ। ਉਹ ਲਿਖਦੇ ਹਨ—"ਵਿਲੱਖਣ ਗੱਲ ਇਹ ਹੈ ਕਿ ਆਧੁਨਿਕ ਗੱਦ ਸਾਹਿੱਤ ਦੀ ਪਰੰਪਰਾ ਦਾ ਮੁਢ ਨਾਟਕਾਂ ਤੋਂ ਬੱਝਾ। ਭਾਰਤੇਂਦੂ ਤੋਂ ਪਹਿਲਾਂ 'ਨਾਟਕ' ਦੇ ਨਾਂ ਤੇ ਜੋ ਦੋ ਚਾਰ ਗ੍ਰੰਥ ਬ੍ਰਜਭਾਸ਼ਾ ਵਿਚ ਲਿਖੇ ਗਏ ਸਨ, ਉਨ੍ਹਾਂ ਵਿਚ ਮਹਾਰਾਜ ਵਿਸ਼ਵਨਾਥ ਸਿੰਘ ਦੇ 'ਆਨੰਦ ਰਘੁਨੰਦਨ' ਨਾਟਕ ਨੂੰ ਛੱਡ ਕੇ ਹੋਰ ਕਿਸੇ ਵਿਚ ਨਾਟਕਤੱਵ ਨਹੀਂ ਸੀ। ਹਰਿਸ਼ਚੰਦ ਨੇ ਸਭ ਤੋਂ ਪਹਿਲਾਂ 'ਵਿਦਿਆ-ਸੁੰਦਰ' ਨਾਟਕ ਦਾ ਬੰਗਲਾ ਤੋਂ ਸੁੰਦਰ ਹਿੰਦੀ ਅਨੁਵਾਦ ਕਰਕੇ ਸੰਮਤ 1925 (ਸੰਨ 1868) ਵਿਚ ਪ੍ਰਕਾਸ਼ਿਤ ਕੀਤਾ।"

ਭਾਰਤੇਂਦੂ ਯੁਗ ਦੇ ਨਾਟਕਾਰਾਂ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਹ ਸਾਰੇ ਲੇਖਕ ਆਪਣੇ ਨਾਟਕਾਂ ਨੂੰ ਖੁਦ ਹੀ ਮੰਚਿਤ ਵੀ ਕਰਦੇ ਜਾਂ ਕਰਵਾਉਂਦੇ ਸਨ, ਅਤੇ ਆਮ ਤੌਰ ਤੇ ਇਨ੍ਹਾਂ ਵਿਚ ਖੁਦ ਪਾਰਟ ਵੀ ਕੀਤਾ ਕਰਦੇ ਸਨ ਤੇ ਨਾਰੀ ਪਾਤਰ ਨ ਮਿਲਣ ਕਰਕੇ ਇਹ ਭੂਮਿਕਾ ਵੀ ਅਕਸਰ ਖੁਦ ਨਿਭਾਉਂਦੇ ਸਨ। "ਭਾਰਤੇਂਦੂ ਜੀ, ਪ੍ਰਤਾਪ ਨਾਰਾਇਣ ਮਿਸ਼ਰ, ਬਦਰੀ ਨਾਰਾਇਣ ਚੌਧਰੀ ਉਦਯੋਗ ਕਰਕੇ ਅਭਿਨੈ ਦਾ ਪ੍ਰਬੰਧ ਕੀਤਾ ਕਰਦੇ ਸਨ ਅਤੇ ਕਦੇ ਕਦੇ ਖੁਦ ਵੀ ਪਾਰਟ ਲੈਂਦੇ ਸਨ। ਪੰ. ਸ਼ੀਤਲਾਪ੍ਰਸਾਦ ਤ੍ਰਿਪਾਠੀ ਕਿਰਤ 'ਜਾਨਕੀ ਮੰਗਲ ਨਾਟਕ' ਦਾ ਜਿਹੜਾ ਧੂਮਧਾਮ ਨਾਲ ਅਭਿਨੈ ਹੋਇਆ ਸੀ ਉਸ ਵਿਚ ਭਾਰਤੇਂਦੂ ਜੀ ਨੇ ਪਾਰਟ ਲਿਆ ਸੀ ......ਪ੍ਰਤਾਪ ਨਾਰਾਇਣ ਮਿਸ਼ਰ ਦਾ ਆਪਣੇ ਪਿਤਾ ਤੋਂ ਅਭਿਨੈ ਲਈ ਮੁੱਛਾਂ ਮੁਨਾਉਣ ਦੀ ਆਗਿਆ ਮੰਗਣਾ ਪ੍ਰਸਿੱਧ ਹੀ ਹੈ।"[1]

ਭਾਰਤੇਂਦੂ ਜੀ ਨਾਟਕਕਾਰ ਪਹਿਲਾਂ ਹਨ ਤੇ ਕਵੀ ਜਾਂ ਨਿਬੰਧਕਾਰ ਮਗਰੋਂ, ਇਸ ਬਾਰੇ ਮਤਭੇਦ ਹੋ ਸਕਦਾ ਹੈ ਪਰ ਇਸ ਕਥਨ ਵਿਚ ਜੋ ਸੱਚ ਛੁਪਿਆ ਹੈ ਉਹ ਇਹ ਹੈ ਕਿ ਨਾਟਕਕਾਰ ਦੇ ਨਾਤੇ ਉਨ੍ਹਾਂ ਦਾ ਸਥਾਨ ਹਿੰਦੀ ਵਿਚ ਬਹੁਤ ਹੀ ਮਹੱਤਵਪੂਰਣ ਹੈ। ਭਾਰਤੇਂਦੂ ਦੇ ਨਾਟਕ ਇਸ ਤਰ੍ਹਾਂ ਹਨ—ਮੌਲਿਕ : ਭਾਰਤ-ਦੁਰਦਸ਼ਾ, ਵੈਦਿਕੀ ਹਿੰਸਾ ਹਿੰਸਾ

1. ਪ੍ਰੋ. ਰਾਮ ਚੰਦਰ ਸ਼ੁਕਲ: 'ਹਿੰਦੀ ਸਾਹਿਤ੍ਯ ਕਾ ਇਤਿਹਾਸ' ਪੰਨਾ 309

ਨ ਭਵਤਿ, ਚੰਦ੍ਰਾਵਲੀ, ਨੀਲਦੇਵੀ, ਵਿਸ਼ਸਯ ਵਿਸ਼ਮੌਸ਼ਧਮ, ਅੰਧੇਰ ਨਗਰੀ, ਪ੍ਰੇਮਯੋਗਿਨੀ, ਸਤੀ ਪ੍ਰਤਾਪ, (ਅਧੂਰਾ)। ਅਨੁਵਾਦਿਤ : ਵਿਦਿਆਸੁੰਦਰ, ਪਾਖੰਡਵਿਡੰਬਨ, ਧਨੰਜਯ-ਵਿਜਯ, ਕਰਪੂਰ ਮੰਜਰੀ, ਮੁਦ੍ਰਾਰਾਖਸ਼ਸ, ਸਤਯ ਹਰਿਸ਼ਚੰਦ੍ਰ, ਭਾਰਤ ਜਨਨੀ। ਉਨ੍ਹਾਂ ਨੇ ਸ਼ੇਕਸਪੀਅਰ ਦੇ ਪ੍ਰਸਿੱਧ ਨਾਟਕ 'ਮਰਚੈਂਟ ਆਫ਼ ਵੀਨਿਸ' ਦਾ ਅਨੁਵਾਦ 'ਦੁਰਲਭ ਬੰਧੂ ਜਾਂ ਵੰਸ ਨਗਰ ਕਾ ਮਹਾਜਨ' ਨਾਂ ਹੇਠ ਕੀਤਾ ਸੀ। ਇਕ ਹੋਰ ਰਚਨਾ 'ਨਾਟਕ' ਵੀ ਲਿਖੀ ਜਿਸ ਵਿਚ ਨਾਟਕ ਦੀ ਵਿਧਾ ਦਾ ਸ਼ਾਸਤਰੀ ਵਿਵੇਚਨ ਪ੍ਰਸਤੁਤ ਕੀਤਾ ਗਿਆ ਹੈ। 'ਭਾਰਤੇਂਦੂ ਨਾਟਕ ਮੰਡਲੀ' ਦੀ ਸਥਾਪਨਾ ਅਤੇ ਇਸ ਵਲੋਂ ਨਾਟਕਾਂ ਦਾ ਮੰਚਨ ਵੀ ਭਾਰਤੇਂਦੂ ਜੀ ਦੇ ਨਾਟਕ-ਪ੍ਰੇਮ ਦੀ ਗਵਾਹੀ ਹੈ। ਵਿਸ਼ੇ ਪੌਰਾਣਿਕ, ਇਤਿਹਾਸਿਕ, ਰੁਮਾਨੀ ਅਤੇ ਸਮਕਾਲੀਨ ਸਮਾਜ ਤੇ ਦੇਸ਼-ਪਿਆਰ ਹਨ। ਪ੍ਰਹਸਨ ਵੀ ਲਿਖੇ ਗਏ ਹਨ। ਡਾ. ਵਚੱਨ ਸਿੰਘ ਨੇ ਭਾਰਤੇਂਦੂ ਯੁਗ ਦੇ ਨਾਟਕਾਂ ਦੀ ਵਰਗ-ਵੰਡ ਇਉਂ ਕੀਤੀ ਹੈ।[1]

1. ਪੌਰਾਣਿਕ ਨਾਟਕ (ਕ) ਕ੍ਰਿਸ਼ਣ ਤੇ ਉਨ੍ਹਾਂ ਦੇ ਪਰਿਵਾਰ ਦੇ ਲੋਕਾਂ ਦੇ ਚਰਿਤ੍ਰਾਂ ਤੇ ਆਧਾਰਿਤ ਨਾਟਕ।
   (ਖ) ਰਾਮ ਤੇ ਉਨ੍ਹਾਂ ਨਾਲ ਸੰਬੰਧਿਤ ਚਰਿਤ੍ਰਾਂ ਬਾਰੇ।
   (ਗ) ਹੋਰ ਪੌਰਾਣਿਕ ਆਖਿਆਨਾਂ ਤੇ ਆਧਾਰਿਤ।

(ਕ) ਚੰਦ੍ਰਾਵਲੀ (ਭਾਰਤੇਂਦੂ), ਲਲਿਤਾ (ਅੰਬਿਕਾਦੱਤ ਵਿਆਸ), ਮਹਾਰਾਸ (ਹਰਿਹਰਦੱਤ ਦੂਬੇ), ਕਲਪਵ੍ਰਿਕਸ਼ ਅਤੇ ਮਹਾਰਾਸ (ਖੜਕਬਹਾਦੁਰ ਮੱਲ), ਸ਼ਿਆਮਾਨੁਰਾਗ ਨਾਟਿਕਾ (ਸੂਰਯ ਨਾਰਾਇਣ ਸਿੰਘ), ਊਸ਼ਾ ਹਰਨ (ਚੰਦ੍ਰ ਸ਼ਰਮਾ), ਊਸ਼ਾ ਹਰਨ (ਕਾਰਤਿਕ ਪ੍ਰਸਾਦ ਖੱਤਰੀ), ਪ੍ਰਦੁਮਨ ਵਿਜਯ (ਅਯੋਧਿਆ ਸਿੰਘ ਉਪਾਧਿਆਇ)।

(ਖ) ਸੀਤਾ ਹਰਨ ਅਤੇ ਰਾਮਲੀਲਾ (ਦੇਵਕੀ ਨੰਦਨ ਖੱਤਰੀ), ਰਾਮ ਚਰਿਤਾਵਲੀ (ਸੀਤਲਾ ਪ੍ਰਸਾਦ ਤ੍ਰਿਪਾਠੀ), ਸੀਤਾ ਬਨਵਾਸ (ਜਵਾਲਾ ਪ੍ਰਸਾਦ ਮਿਸ਼ਰ) ਰਾਮ-ਚਰਿਤ੍ਰ ਨਾਟਕ (ਦ੍ਵਿਜਦਾਸ)।

(ਗ) 'ਸਤਯ ਹਰਿਸ਼ਚੰਦ੍ਰ' ਤੇ 'ਸਤੀ ਪ੍ਰਤਾਪ' (ਹਰਿਸ਼ਚੰਦਰ), ਦ੍ਰੋਪਦੀ ਹਰਨ (ਗਜਰਾਜ ਸਿੰਘ) ਪ੍ਰਹਲਾਦ ਚਰਿਤ (ਸ੍ਰੀਨਿਵਾਸ ਦਾਸ) ਨਲ ਦਮਯੰਤੀ ਸੁਯੰਵਰ (ਬਾਲ ਕ੍ਰਿਸ਼ਣ ਭੱਟ), ਅਭਿਮਨਯੁ (ਸ਼ਾਲਿਗਰਾਮ)।

2. ਇਤਿਹਾਸਿਕ ਨਾਟਕ : ਨੀਲ ਦੇਵੀ (ਭਾਰਤੇਂਦੂ), ਸੰਯੋਗਿਤਾ ਸੁਯੰਵਰ (ਸ੍ਰੀਨਿਵਾਸ ਦਾਸ), ਅਮਰ ਸਿੰਘ ਰਾਠੌਰ (ਰਾਧਾਚਰਨ ਗੋਸ੍ਵਾਮੀ), ਮਹਾਰਾਣਾ ਪ੍ਰਤਾਪ (ਰਾਧਾਕ੍ਰਿਸ਼ਣ ਦਾਸ)।

3. ਰੁਮਾਨੀ ਨਾਟਕ : ਰਣਧੀਰ ਪ੍ਰੇਮ ਮੋਹਿਨੀ (ਸ੍ਰੀਨਿਵਾਸ ਦਾਸ), 'ਪ੍ਰਣਯਿਨੀ ਪਰਿਣਯ' ਅਤੇ ਮਯੰਕ ਮੰਜਰੀ (ਕਿਸ਼ੋਰੀ ਲਾਲ ਗੋਸ੍ਵਾਮੀ), ਲਾਵਣਯਵਤੀ ਸੁਦਰਸ਼ਨ (ਸ਼ਾਲਿਗ੍ਰਾਮ ਸੁਕਲ), ਪੁਸ਼ਪਵਤੀ (ਗੋਕੁਲ ਨਾਥ ਸ਼ਰਮਾ) ਪ੍ਰਹਸਨ : ਵੈਦਿਕੀ ਹਿੰਸਾ ਹਿੰਸਾ ਨ ਭਵਤਿ, ਅੰਧੇਰ ਨਗਰੀ (ਭਾਰਤੇਂਦੂ ਜੀ), ਜੈਸਾ ਕਾਮ ਵੈਸਾ ਪਰਿਣਾਮ (ਬਾਲ

1. ਡਾ. ਨਗੇਂਦ੍ਰ (ਸੰਪਾ) : 'ਹਿੰਦੀ ਸਾਹਿਤਯ ਕਾ ਇਤਿਹਾਸ', ਪੰਨਾ 479

ਕ੍ਰਿਸ਼ਣ ਭੱਟ), ਮਹਾ ਅੰਧੇਰ ਨਗਰੀ (ਵਿਜਯਾਨੰਦ ਤ੍ਰਿਪਾਠੀ), ਕਲਿਕੌਤੁਕ ਰੂਪਕ (ਪ੍ਰਤਾਪ ਨਾਰਾਇਣ ਮਿਸ਼ਰ), ਬੂਢੇ ਮੂੰਹ ਮੁਹਾਂਸੇ (ਰਾਧਾਚਰਨ ਗੋਸ੍ਵਾਮੀ)।

5. ਪ੍ਰਤੀਕਵਾਦੀ ਨਾਟਕ : ਅਦਭੁਤ ਨਾਟਕ (ਕਮਲਾਚਰਨ ਮਿਸ਼ਰ), ਨਯ੍ਯਾਯ ਸਭਾ (ਰਤਨਚੰਦ), ਵਿਗਿਆਨ (ਸ਼ੰਕਰਾ ਨੰਦ)

ਭਾਰਤੇਂਦੂ ਕਾਲ ਦੇ ਸਾਰੇ ਨਾਟਕ ਮਨੋਰੰਜਨ ਦੇ ਨਾਲ ਨਾਲ ਸਮਾਜ ਸੁਧਾਰ ਦੇ ਆਸ਼ੇ ਨੂੰ ਵੀ ਸਾਹਮਣੇ ਰਖਕੇ ਲਿਖੇ ਗਏ ਹਨ। ਹਿੰਦੀ ਰੰਗਮੰਚ ਦਾ ਇਹ ਬਚਪਨ ਸੀ ਤੇ ਨਾਟਕ ਦੀ ਸ਼ੁਰੂਆਤ ਸੀ, ਇਸ ਲਈ ਇਸ ਸਮੇਂ ਕੁਝ ਵਧੀਆ ਨਾਟਕ ਵੀ ਲਿਖੇ ਗਏ ਜੋ ਵਿਵਿਧ ਵਿਸ਼ੇ ਦੇ ਨਾਟਕ ਹਨ। ਨਾਟਕ ਸੰਬੰਧੀ ਆਲੋਚਨਾ ਦਾ ਸੂਤਰਪਾਤ ਵੀ ਇਸੇ ਯੁਗ ਦੇ ਵਿਚ ਹੁੰਦਾ ਹੈ। ਭਾਰਤੇਂਦੂ ਜੀ ਨੇ ਪਾਰਸੀ ਥੀਏਟਰ ਦੇ ਅਨੈਤਿਕ ਤੇ ਨੀਂਵੇ ਪੱਧਰ ਦੀ ਥਾਂ ਤੇ ਸੰਸਕ੍ਰਿਤ ਨਾਟਕ ਦੀ ਪੈਰਵੀ ਕਰਕੇ ਹਿੰਦੀ ਵਿਚ ਵਧੀਆ, ਮੌਲਿਕ, ਰੰਗਮੰਚ ਯੋਗ ਤੇ ਉਦੇਸ਼ਪੂਰਨ ਨਾਟਕਾਂ ਦੀ ਲੀਹ ਤੋਰੀ, ਇਹ ਉਨ੍ਹਾਂ ਦੀ ਤੇ ਉਨ੍ਹਾਂ ਦੇ ਯੁਗ ਦੇ ਹੋਰ ਨਾਟਕਕਾਰਾਂ ਦੀ ਵਿਸ਼ੇਸ਼ ਪ੍ਰਾਪਤੀ ਆਖੀ ਜਾ ਸਕਦੀ ਹੈ।

ਦ੍ਵਿਵੇਦੀ ਯੁਗ ਦਾ ਨਾਟਕ : ਭਾਰਤੇਂਦੂ ਕਾਲ ਵਿਚ ਨਾਟਕ ਜਿਸ ਜ਼ੋਰ-ਸ਼ੋਰ ਨਾਲ ਲਿਖੇ ਤੇ ਖੇਡੇ ਗਏ, ਦ੍ਵਿਵੇਦੀ ਯੁਗ ਵਿਚ ਨਾਟਕਾਂ ਪ੍ਰਤਿ ਉਨੀ ਹੀ ਉਦਾਸੀਨਤਾ ਦਰ-ਸਾਈ ਗਈ। ਗਿਣਤੀ ਪਖੋਂ ਨਾਟਕ ਬਹੁਤ ਲਿਖੇ ਗਏ, ਪਰੰਤੂ ਕਲਾ ਤੇ ਅਭਿਨੈ ਪਖੋਂ ਬਹੁਤ ਘਟ ਨਾਟਕ ਇਸ ਕਾਲ ਵਿਚ ਪੈਦਾ ਹੋਏ। ਕੁਝ ਪ੍ਰਮੁਖ ਨਾਟਕ ਹਨ—ਕਰੁਣਾਲਯ (ਜਯਸ਼ੰਕਰ ਪ੍ਰਸਾਦ), ਵੇਣੂ ਸੰਹਾਰ (ਬਾਲ ਕ੍ਰਿਸ਼ਣ ਭੱਟ), ਕੁਰੁਵਨ ਦਹਨ (ਬਦਰੀ ਨਾਥ ਭੱਟ), ਸੇਨਾਪਤੀ ਊਦਲ (ਵ੍ਰਿੰਦਾਵਨ ਲਾਲ ਵਰਮਾ), ਚੰਦ੍ਰਗੁਪਤ (ਬਦਰੀ ਨਾਥ ਭੱਟ), ਰਾਜਯਸ਼੍ਰੀ (ਪ੍ਰਸਾਦ), ਬ੍ਰਿਧ ਵਿਵਾਹ (ਭਗਵਤੀ ਪ੍ਰਸਾਦ), ਭਾਰਤ ਵਿਜਯ (ਜੀਵਾ ਨੰਦ ਸ਼ਰਮਾ), ਉੱਨਤੀ ਕਹਾਂ ਸੇ ਹੋਗੀ (ਕ੍ਰਿਸ਼ਣਾ ਨੰਦ), ਨੇਤ੍ਰੋਨਮੀਲਨ (ਮਿਸ਼ਰ ਬੰਧੂ)। ਪ੍ਰਹਸਨਾਂ ਵਿਚੋਂ 'ਚੁੰਗੀ ਕੀ ਉਮੀਦਵਾਰੀ (ਬਦਰੀ ਨਾਥ ਭੱਟ) ਇਕ ਚੰਗਾ ਯਤਨ ਹੈ। ਕੁਝ ਅਨੁਵਾਦ ਵੀ ਕੀਤੇ ਗਏ। ਸੰਸਕ੍ਰਿਤ ਤੋਂ ਨਾਗਾਨੰਦ (ਸਦਾਨੰਦ ਅਵਸਥੀ), ਮ੍ਰਿਛੱਕਟਿਕ (ਸੀਤਾ ਰਾਮ), ਉੱਤਰ ਰਾਮਚਰਿਤ (ਸਤਯਨਾਰਾਇਣ)। ਅੰਗ੍ਰੇਜ਼ੀ, ਬੰਗਲਾ ਆਦਿ ਭਾਸ਼ਾਵਾਂ ਤੋਂ ਵੀ ਕੁਝ ਅਨੁਵਾਦ ਹੋਏ।

ਜਯਸ਼ੰਕਰ ਪ੍ਰਸਾਦ ਦੇ ਨਾਟਕਾਂ ਨਾਲ ਹਿੰਦੀ ਨਾਟਕ ਵਿਚ ਵਿਵਸਥਾ ਆਈ ਤੇ ਇਕ ਵਿਸ਼ਵਾਸ ਪੈਦਾ ਹੋਇਆ। ਪ੍ਰਸਾਦ ਜੀ ਨੇ ਪ੍ਰਾਚੀਨ ਭਾਰਤੀ ਸਭਿਆਚਾਰ ਦੀ ਵਡਿ-ਆਈ ਦੇ ਭਾਵਾਂ ਨਾਲ ਸੰਬੰਧਿਤ ਵਿਸ਼ੇ ਲੈ ਕੇ ਨਾਟਕਾਂ ਦੀ ਨਵੀਨ ਸ਼ੈਲੀ ਦਾ ਮੁਢ ਬੱਧਾ। ਪ੍ਰਸਾਦ ਦੇ ਨਾਟਕਾਂ ਨੂੰ ਇਤਿਹਾਸਿਕ-ਸਾਂਸਕ੍ਰਿਤਿਕ ਚੇਤਨਾ ਦੇ ਨਾਟਕ ਕਿਹ ਜਾ ਸਕਦਾ ਹੈ। ਇਨ੍ਹਾਂ ਵਿਚ ਪ੍ਰਾਚੀਨ ਸੰਸਕ੍ਰਿਤ ਨਾਟ-ਸ਼ੈਲੀ ਅਤੇ ਪੱਛਮੀ ਨਾਟਕ-ਵਿਧਾ ਤੇ ਤੱਤਾਂ ਨੂੰ ਮਿਲਾਕੇ ਇਕ ਨਵੀਂ ਸ਼ੈਲੀ ਦਾ ਉਦੈ ਹੋਇਆ। ਭਾਰਤੀ ਨਾਟਕ ਪਰੰਪਰਾ ਦੇ ਉਦੇਸ਼ ਅਤੇ ਰਸ-ਸੰਚਾਰ ਤੇ ਇਨ੍ਹਾਂ ਦਾ ਬਰਾਬਰ ਬਲ ਰਿਹਾ ਤਾਂ ਪੱਛਮੀ ਪ੍ਰਣਾਲੀ ਦੇ ਚਰਿਤ੍ਰ-ਚਿਤ੍ਰਣ ਤੇ ਜ਼ੋਰ ਦਿੱਤਾ। ਸੰਸਕ੍ਰਿਤ ਨਾਟਕ ਦੇ ਨਾਂਦੀ-ਪਾਠ, ਪ੍ਰਸਤਾਵਨਾ, ਮੰਗਲਾਚਰਣ ਆਦਿ ਨੂੰ ਪ੍ਰਸਾਦ ਨੇ ਨਹੀਂ ਅਪਣਾਇਆ। ਆਪਦੇ ਲਿਖੇ ਇਤਿਹਾਸਿਕ ਨਾਟਕ ਹਨ—

ਚੰਦ੍ਰਗੁਪਤ, ਸਕੰਦਗੁਪਤ, ਅਜਾਤਸ਼ਤਰੂ, ਵਿਸ਼ਾਖਦੱਤ, ਰਾਜਸ੍ਰੀ, ਅਤੇ ਧ੍ਰੂਵ ਸ੍ਵਾਮਿਨੀ। ਸੱਜਣ, ਕਲਯਾਣੀ, ਏਕ ਘੁੰਟ ਅਤੇ ਕਰੁਣਾਲਯ ਆਪਦੇ ਪ੍ਰਸਿੱਧ ਇਕਾਂਗੀ ਹਨ। ਪ੍ਰਸਾਦ ਦੇ ਨਾਟਕਾਂ ਦੀ ਪ੍ਰਤੀਕ-ਯੋਜਨਾ ਦੰਸ਼ ਦੀ ਹੱਦ ਤਕ ਪੁੱਜੀ ਹੈ, ਭਾਸ਼ਾ ਵੀ ਔਖੀ ਹੈ ਅਤੇ ਸ਼ੈਲੀ ਪੇਚੀਦਾ ਹੈ। ਇਨ੍ਹਾਂ ਤੋਂ ਛੁੱਟ ਕਾਵਿਕਤਾ ਤੇ ਦਾਰਸ਼ਨਿਕਤਾ ਵੀ ਪ੍ਰਸਾਦ ਦੇ ਨਾਟਕਾਂ ਵਿਚ ਅਭਿਨੈ ਲਈ ਮਾਰੂ ਸਿੱਧ ਹੋਏ ਹਨ।

ਪ੍ਰਸਾਦ ਦੇ ਨਾਲ ਹੀ ਨਾਟਕ-ਖੇਤਰ ਵਿਚ ਪ੍ਰਵੇਸ਼ ਕਰਨ ਵਾਲੇ ਕੁਝ ਹੋਰ ਨਾਟਕਕਾਰ ਹਨ—ਹਰਿਕ੍ਰਿਸ਼ਨ ਪ੍ਰੇਮੀ, ਪਾਂਡੇਯ ਵੇਚਨ ਸ਼ਰਮਾ ਉਗ੍ਰ, ਗੋਵਿੰਦਵਲੱਭ ਪੰਤ, ਉਦਯਸ਼ੰਕਰ ਭੱਟ ਅਤੇ ਸੇਠ ਗੋਵਿੰਦਦਾਸ। ਇਨ੍ਹਾਂ ਵਿਚੋਂ ਹਰਿਕ੍ਰਿਸ਼ਨ ਪ੍ਰੇਮੀ ਅਤੇ ਗੋਵਿੰਦਦਾਸ ਦਾ ਨਾਂ ਬਹੁਤ ਹੀ ਉੱਘਾ ਹੈ ਅਤੇ ਇਨ੍ਹਾਂ ਨੇ ਸਮਕਾਲੀ ਸਮਾਜ ਵਿਚੋਂ ਵਿਸ਼ੇ ਲੈ ਕੇ ਬਹੁਤ ਹੀ ਵਧੀਆ ਮੰਚ-ਉਪਯੋਗੀ ਨਾਟਕ ਲਿਖੇ ਹਨ।

ਇਸ ਤੋਂ ਅਗਲੀ ਪੀੜ੍ਹੀ ਵਿਚ ਉਪੇਂਦ੍ਰ ਨਾਥ ਅਸ਼ਕ (ਲੌਟਤਾ ਨੂਆ ਦਿਨ, ਬੜੇ ਖਿਲਾੜੀ, ਆਦਿ-ਮਾਰਗ, ਜਯਪਰਾਜਯ, ਪੈਂਤਰੇ, ਕੈਦ ਔਰ ਉਡਾਨ, ਅੰਜੋ ਦੀਦੀ, ਅਲਗ ਅਲਗ ਰਾਸਤੇ, ਛਠਾ ਬੇਟਾ, ਸ੍ਵਰਗ ਕੀ ਝਲਕ, ਭੰਵਰ, ਮੇਰਾ ਨਾਮ ਬਿਏਟ੍ਰਿਸ ਹੈ, ਜਾਗਤ ਮਾਯਾ (ਸਾਰੇ ਪੂਰੇ ਨਾਟਕ) ਅਤੇ ਦੇਵਤਾਉਂ ਕੀ ਛਾਯਾ ਮੇਂ, ਚਰਵਾਹੇ, ਤੂਫਾਨ ਸੇ ਪਹਿਲੇ, ਪਰਦਾ ਉਠਾਓ : ਪਰਦਾ ਗਿਰਾਓ, ਸਾਹਬ ਕੋ ਜ਼ੁਕਾਮ ਹੈ, ਅੰਧੀ ਗਲੀ ਅਤੇ ਮੁੱਖੜਾ ਬਦਲ ਗਿਆ (ਸਾਰੇ ਇਕਾਂਗੀ ਸੰਗ੍ਰਹਿ) ਇਸ ਦੌਰ ਦਾ ਪ੍ਰਮੁਖ ਨਾਟਕਕਾਰ ਹੈ। ਅਸ਼ਕ ਹੇਠਲੇ ਮੱਧਵਰਗੀ ਸ਼ਹਿਰੀ ਸਮਾਜ ਦੇ ਚਰਿਤ੍ਰ-ਚਿਤ੍ਰਣ ਵਿਚ ਬਹੁਤ ਨਿਪੁਣ ਹੈ ਅਤੇ ਇਸਦੇ ਨਾਟਕ ਮੰਚ-ਉਪਯੋਗੀ ਨਾਟਕ ਹਨ। ਵਿਸ਼ਨੂ ਪ੍ਰਭਾਕਰ (ਸਮਾਧਿ, ਡਾਕਟਰ) ਇਸ ਸਮੇਂ ਦਾ ਇਕ ਹੋਰ ਵਧੀਆ ਨਾਟਕਕਾਰ ਹੈ, ਪਰ ਇਨ੍ਹਾਂ ਦੀ ਅਸਲ ਪ੍ਰਸਿੱਧੀ 'ਆਵਾਰਾ ਮਸੀਹਾ' (ਜੀਵਨੀ) ਦੀ ਰਚਨਾ ਸਦਕਾ ਹੀ ਹੈ। ਜਗਦੀਸ਼ਚੰਦਰ ਮਾਥੁਰ (ਕੋਣਾਰਕ, ਸ਼ਾਰਦੀਯਾ, ਪਹਲਾ ਰਾਜਾ, ਦਸ਼ਰਥ ਨੰਦਨ) ਜੀਵਨ ਦੀਆਂ ਜਟਿਲ ਸਮਸਿਆਵਾਂ ਤੇ ਨਾਟਕ ਲਿਖਦਾ ਹੈ ਅਤੇ ਉਸਦੀ ਨਾਟਕੀ ਸੂਝ ਅਤੇ ਰਚਨਾਤਮਕ ਦ੍ਰਿਸ਼ਟੀ ਬਹੁਤ ਵਧੀਆ ਹੈ। ਡਾ. ਧਰਮਵੀਰ ਭਾਰਤੀ 'ਅੰਧਾ ਯੁਗ' ਨਾਲ ਪੂਰੇ ਸਿਖਰ ਨੂੰ ਛੂਹੰਦਾ ਹੋਇਆ ਨਜ਼ਰ ਪੈਂਦਾ ਹੈ ਜਿਸਨੂੰ 'ਜ਼ੋਰਦਾਰ ਆਧੁਨਿਕ ਤ੍ਰਾਸਦੀ' ਅਤੇ 'ਤਨਾਉ ਦਾ ਨਾਟਕ' ਸਵੀਕਾਰ ਕੀਤਾ ਗਿਆ ਹੈ। ਡਾ. ਲਖਸ਼ਮੀ ਨਾਰਾਇਣ ਲਾਲ ਹਿੰਦੀ ਨਾਟਕ ਦੇ ਇਕ ਹੋਰ ਜ਼ੋਰਦਾਰ ਹਸਤਾਖਰ ਹਨ। ਅੰਧਾ ਕੂੰਆਂ, ਮਾਦਾ ਕੈਕਟਸ, ਤੀਨ ਆਂਖੋਂ ਵਾਲੀ ਮਛਲੀ, ਸੁੰਦਰ ਰਸ, ਸੂਖਾ ਸਰੋਵਰ, ਰਕਤਮਾਲ, ਰਾਤ ਰਾਨੀ; ਦਰਪਨ, ਸੂਰਯਮੁਖ, ਕਲੰਕੀ, ਮਿਸਟਰ ਅਭਿਮਨਯੂ, ਕਰਫੀਊ ਉਨ੍ਹਾਂ ਦੇ ਕੁਝ ਬਹੁ-ਚਰਚਿਤ ਨਾਟਕ ਹਨ। ਪੰਜਾਬ ਦਾ ਸਰਵਪੱਖੀ ਕਲਾਕਾਰ, ਅਸੰਤੁਸ਼ਟ ਯੁਵਾ ਵਰਗ ਦਾ ਪ੍ਰਤਿਨਿਧੀ ਅਤੇ ਰਚਨਾਤਮਕ ਪ੍ਰਤਿਭਾ ਦਾ ਮਾਲਿਕ ਮੋਹਨ ਰਾਕੇਸ਼ ਨਾਟਕ ਦੇ ਖੇਤਰ ਦਾ ਵੀ ਚੰਗਾ ਸ਼ਾਹ ਸਵਾਰ ਹੈ। ਆਸ਼ਾਢ ਕਾ ਏਕ ਦਿਨ, ਲਹਰੋਂ ਕੇ ਰਾਜਹੰਸ ਅਤੇ ਆਧੇ ਅਧੂਰੇ ਉਨ੍ਹਾਂ ਦੇ ਬਹੁਤ ਹੀ ਵਿਵਾਦਗ੍ਰਸਤ, ਸਫਲ ਤੇ ਚਰਚਿਤ ਨਾਟਕ ਹਨ। ਰਾਮ ਕੁਮਾਰ ਵਰਮਾ, ਜਗਨ ਨਾਥ

ਪ੍ਰਸਾਦ ਮਿਲਿੰਦ, ਲਖਸ਼ਮੀ ਨਰਾਇਣ ਮਿਸ਼ਰ, ਚੰਦਰਗੁਪਤ ਵਿਦਯਾਲੰਕਾਰ, ਨਰੇਸ਼ ਮਹਿਤਾ, ਮੰਨੂ ਭੰਡਾਰੀ, ਵਿਨੋਦ ਰਸਤੋਗੀ, ਗਿਰਿਰਾਜ ਕਿਸ਼ੋਰ, ਦੇਵਿੰਦਰ ਗੋਸਵਾਮੀ ਆਦਿ ਕੁਝ ਹੋਰ ਪ੍ਰਸਿੱਧ ਨਾਟਕਕਾਰ ਹਨ ।

ਇਕਾਂਗੀ ਨਾਟਕਕਾਰਾਂ ਵਿਚੋਂ ਵੀ ਉਪਰੋਕਤ ਨਾਟਕਕਾਰ ਹੀ ਵਧੇਰੇ ਉੱਦਮਸ਼ੀਲ ਰਹੇ ਹਨ । ਪ੍ਰਤੀਕਾਤਮਕ ਨਾਟਕ, ਗੀਤਿ ਨਾਟਕ, ਧੁਨੀ ਨਾਟਕ, ਪ੍ਰਹਸਨ, ਝਲਕੀਆਂ, ਰੇਡੀਓ ਨਾਟਕ, ਲੋਕ ਨਾਟਕ, ਦ੍ਰਿਸ਼ ਕਹਾਣੀਆਂ ਅਤੇ ਧੁਨੀ-ਗੀਤਿ-ਨਾਟਕਾਂ ਦੇ ਖੇਤਰ ਵਿਚ ਵੀ ਭਰਪੂਰ ਗਤੀ ਵਿਧੀ ਰਹੀ ਹੈ ।

## ਹਿੰਦੀ ਉਪਨਿਆਸ ਦਾ ਵਿਕਾਸ

ਹਿੰਦੀ ਵਿਚ ਉਪਨਿਆਸ-ਰਚਨਾ ਦਾ ਉਦੇ ਵੀ ਭਾਰਤੇਂਦੂ ਯੁਗ ਵਿਚ ਹੀ ਹੋਇਆ । ਕੁਝ ਵਿਦਵਾਨ ਇਸਦਾ ਮੁਢ ਬਾਲ ਹਿਤੋਪਦੇਸ਼, ਪੰਚ ਤੰਤ੍ਰ, ਦਸਕੁਮਾਰ ਚਰਿਤ ਅਤੇ ਕਾਦੰਬਰੀ (ਵਾਣ ਭੱਟ) ਆਦਿ ਵਿਚੋਂ ਵੇਖਦੇ ਹਨ ਪਰੰਤੂ ਇਸਦਾ ਅਸਲ ਵਿਕਾਸ ਅੰਗ੍ਰੇਜ਼ੀ ਨਾਵਲ ਦੇ ਆਧਾਰ ਤੇ ਹੀ ਹੁੰਦਾ ਹੈ । ਬਹੁਤੇ ਵਿਦਵਾਨ ਸ੍ਰੀਨਿਵਾਸ ਦੇ 'ਪਰੀਕਸ਼ਾ ਗੁਰੂ' ਨੂੰ ਹਿੰਦੀ ਦਾ ਪਹਿਲਾ ਨਾਵਲ ਮੰਨਦੇ ਹਨ, ਕੁਝ ਸ਼ਰਧਾਰਾਮ ਫਲੌਰੀ ਦੇ 'ਭਾਗਯ-ਵਤੀ' ਨੂੰ ਮੰਨਦੇ ਹਨ ਪਰ ਆਮ ਰਾਇ ਪੰ. ਕਿਸ਼ੋਰੀ ਲਾਲ ਗੋਸੁਆਮੀ ਦੇ ਲਿਖੇ ਨਾਵਲ 'ਲਵੰਗਲਤਾ' ਦੇ ਹੱਕ ਵਿਚ ਹੀ ਹੈ । ਰਾਧਾਕ੍ਰਿਸ਼ਨ ਦਾਸ ਦਾ ' ਨਿ:ਸਹਾਇ ਹਿੰਦੂ', ਪੰ. ਬਾਲ ਕ੍ਰਿਸ਼ਣ ਭੱਟ ਦੇ 'ਨੂਤਨ ਬ੍ਰਹਮਚਾਰੀ', ਅਤੇ 'ਸੌ ਅਜਾਨ ਏਕ ਸੁਜਾਨ', ਲੱਜਾ ਰਾਮ ਸ਼ਰਮਾ ਦੇ 'ਧੂਰਤ ਰਸਿਕਲਾਲ' ਅਤੇ 'ਸੁਤੰਤਰ ਰਮਾ ਔਰ ਪਰਤੰਤ੍ਰ ਲਖਸ਼ਮੀ', ਕਿਸ਼ੋਰੀ ਲਾਲ ਗੋਸੁਾਮੀ ਦੇ 'ਤ੍ਰਿਵੇਣੀ ਵਾ ਸੌਭਾਗਯਵਤੀ' ਵਿਸ਼ੇਸ਼ ਤੌਰ ਤੇ ਜ਼ਿਕਰਯੋਗ ਹਨ । ਇਸ ਯੁਗ ਦੇ ਸਭਤੋਂ ਵਧ ਪ੍ਰਸਿੱਧ ਉਪਨਿਆਸਕਾਰਾਂ ਵਿਚ ਦੇਵਕੀਨੰਦਨ ਖੱਤਰੀ (ਚੰਦ੍ਰਕਾਂਤਾ), ਚੰਦ੍ਰਕਾਂਤਾ ਸੰਤਤਿ (24 ਭਾਗ), ਨੋਰੇਂਦ੍ਰ ਮੋਹਿਨੀ, ਵੀਰੇਂਦ੍ਰ ਵੀਰ, ਕੁਸੁਮ ਕੁਮਾਰੀ) ਅਤੇ ਹਰੇਕ੍ਰਿਸ਼ਣ ਜੌਹਰ (ਕੁਸੁਮਲਤਾ) ਹਨ ਜਿਨ੍ਹਾਂ ਨੇ ਤਿਲੱਸਮੀ ਤੇ ਅੱਯਾਰੀ ਦੇ ਨਾਵਲ ਲਿਖੇ । ਜਾਸੂਸੀ ਨਾਵਲ ਲਿਖਣ ਵਾਲਿਆਂ ਵਿਚ ਗੋਪਾਲ ਰਾਮ ਗਹਮਰੀ (ਅਦਭੁਤ ਲਾਸ਼, ਗੁਪਤਚਰ ਆਦਿ 200 ਨਾਵਲਾਂ ਦੇ ਕਰਤਾ) ਅਤੇ ਰੋਮਾਨੀ ਨਾਵਲਕਾਰਾਂ ਵਿਚ ਠਾਕੁਰ ਜਗਮੋਹਨ ਸਿੰਘ (ਸ਼ਯਾਮਾਸ੍ਵਪਨ) ਆਦਿ ਦਾ ਜ਼ਿਕਰ ਕਰਨਾ ਬਣਦਾ ਹੈ । "ਉਪਰਲੇ ਉਪਨਿਆਸਾਂ ਵਿਚੋਂ ਸਭ ਤੋਂ ਮਹੱਤਵਪੂਰਨ ਤੇ ਸ਼ਕਤੀਸ਼ਾਲੀ ਧਾਰਾ ਉਨ੍ਹਾਂ ਸਮਾਜਿਕ ਉਪਨਿਆਸਾਂ ਦੀ ਹੈ ਜਿਨ੍ਹਾਂ ਦਾ ਆਰੰਭ 'ਪਰੀਕਸ਼ਾ ਗੁਰੂ' ਤੋਂ ਹੋਇਆ ਸੀ । ਹੋਰ ਉਪਨਿਆਸਾਂ ਦਾ ਮਹੱਤਵ ਇਤਨਾ ਹੀ ਹੈ ਕਿ ਉਨ੍ਹਾਂ ਨਾਲ ਆਮ ਜਨਤਾ ਵਿਚ ਹਿੰਦੀ ਦੀ ਲੋਕ-ਪ੍ਰਿਯਤਾ ਵਧੀ । ਇਸ ਯੁਗ ਦੇ ਸਰਵ ਪ੍ਰਧਾਨ ਉਪਨਿਆਸ-ਲੇਖਕ ਕਿਸ਼ੋਰੀ ਲਾਲ ਗੋਸੁਾਮੀ ਮੰਨੇ ਗਏ ਹਨ ।"[1]

ਇਸਤੋਂ ਛੁੱਟ ਇਸ ਯੁਗ ਵਿਚ ਬੰਗਲਾ ਤੋਂ ਹਿੰਦੀ ਵਿਚ ਬਹੁਤ ਸਾਰੇ ਅਨੁਵਾਦ ਹੋਏ । ਪ੍ਰਤਾਪ ਨਾਰਾਇਣ ਮਿਸ਼ਰ, ਰਾਧਾਚਰਣ ਗੋਸੁਾਮੀ, ਗਦਾਧਰ ਸਿੰਘ, ਰਾਧਾ ਕ੍ਰਿਸ਼ਣ-

1. ਡਾ. ਨਗੇਂਦ੍ਰ (ਸੰਪਾ.) 'ਹਿੰਦੀ ਸਾਹਿਤ੍ਯ ਕਾ ਇਤਿਹਾਸ', ਪੰਨਾ 483

ਦਾਸ, ਕਾਰਤਿਕ ਪ੍ਰਸਾਦ ਖੱਤਰੀ, ਰਾਮ ਕ੍ਰਿਸ਼ਣ ਵਰਮਾ ਆਦਿ ਵਲੋਂ ਬੰਕਿਮ, ਟੈਗੋਰ ਤੇ ਸ਼ਰਤ ਦੇ ਨਾਵਲਾਂ ਦਾ ਹਿੰਦੀ ਅਨੁਵਾਦ ਹੋਇਆ।

ਇਸੇ ਸਮੇਂ ਅਯੋਧਿਆ ਸਿੰਘ ਉਪਾਧਿਆਇ ਨੇ 'ਆਧਖਿਲਾ ਫੂਲ' ਅਤੇ 'ਠੇਠ ਹਿੰਦੀ ਕਾ ਠਾਠ' ਨਾਂ ਦੇ ਦੋ ਨਾਵਲ ਲਿਖੇ ਪਰ ਨਾਵਲ ਦੇ ਅਸਲ ਜਨਮਦਾਤਾ ਮੁੰਸ਼ੀ ਪ੍ਰੇਮ ਚੰਦ ਜੀ ਹੀ ਹਨ। ਪ੍ਰੇਮ ਚੰਦ ਨੇ ਹੇਠਲੇ ਮੱਧ ਵਰਗ ਦੇ ਯਥਾਰਥ ਜੀਵਨ ਦੇ ਨਾਲ ਸੰਬੰਧਿਤ ਅਤੇ ਦੇਸ਼-ਕਾਲ ਤੇ ਪਰਿਸਥਿਤੀ ਨੂੰ ਧਿਆਨ ਵਿਚ ਰਖਦੇ ਹੋਏ ਤੇ ਸਮਾਜਿਕ ਜ਼ਿੰਮੇਵਾਰੀ ਦਾ ਪਰਿਚੈ ਦਿੰਦੇ ਹੋਏ ਹਿੰਦੀ ਵਿਚ ਅਸਲੋਂ ਮੌਲਿਕ ਤੇ ਸਦਾ ਅਮਰ ਰਹਿਣ ਵਾਲੇ ਨਾਵਲ ਲਿਖੇ। ਸੇਵਾ ਸਦਨ, ਨਿਰਮਲਾ, ਕਾਇਆ ਕਲਪ, ਪ੍ਰੇਮਾਸ਼੍ਰਮ, ਵਰਦਾਨ, ਪ੍ਰਤਿਗਿਆ, ਕਰਮ-ਭੂਮੀ, ਰੰਗ-ਭੂਮੀ, ਗ਼ਬਨ, ਗੋਦਾਨ ਆਦਿ 12 ਨਾਵਲਾਂ ਦੀ ਰਚਨਾ ਕੀਤੀ ਜਿਨ੍ਹਾਂ ਨੇ ਹੋਰ ਭਾਸ਼ਾਵਾਂ ਦੇ ਲੇਖਕਾਂ ਲਈ ਵੀ ਆਦਰਸ਼ ਸਥਾਪਿਤ ਕੀਤਾ। ਪੰਜਾਬੀ ਦੇ ਸ੍ਰ. ਨਾਨਕ ਸਿੰਘ ਨੂੰ 'ਪੰਜਾਬੀ ਦਾ ਪ੍ਰੇਮਚੰਦ' ਹੀ ਕਿਹਾ ਜਾਂਦਾ ਹੈ। ਜਯਸ਼ੰਕਰ ਪ੍ਰਸਾਦ ਨੇ ਕਵਿਤਾ, ਨਾਟਕ ਆਦਿ ਦੇ ਖੇਤਰ ਤੋਂ ਛੁੱਟ ਕੰਕਾਲ, ਤਿਤਲੀ ਤੇ ਇਰਾਵਤੀ ਨਾਂ ਦੇ ਤਿੰਨ ਨਾਵਲ ਲਿਖੇ। ਇਨ੍ਹਾਂ ਵਿਚ ਇਨ੍ਹਾਂ ਦਾ ਦ੍ਰਿਸ਼ਟੀਕੋਣ ਨਿਰੋਲ ਸਮਾਜਵਾਦੀ ਯਥਾ-ਰਥਤਾ ਸੀ ਜਦਕਿ ਨਾਟਕ ਤੇ ਕਵਿਤਾ ਵਿਚ ਇਹ ਆਦਰਸ਼ਵਾਦੀ ਸਨ। ਪ੍ਰੇਮ ਚੰਦ ਦੇ ਨਾਵਲਾਂ ਦੀ ਪੈਂਠ ਕਾਰਨ ਕਈ ਵਿਦਵਾਨ ਇਸ ਯੁਗ ਨੂੰ ਹੀ 'ਪ੍ਰੇਮ ਚੰਦ ਯੁਗ' ਕਹਿੰਦੇ ਹਨ। ਇਨ੍ਹਾਂ ਤੋਂ ਛੁੱਟ ਜੈਨੇਂਦ੍ਰ (ਪਰਖ, ਸੁਨੀਤਾ, ਤਿਆਗ ਪੱਤਰ), ਭਗਵਤੀ ਚਰਨ ਵਰਮਾ (ਚਿਤ੍ਰਲੇਖਾ, ਤੀਨ ਵਰਸ), ਸੀਆਰਾਮ ਸ਼ਰਨ ਗੁਪਤ (ਗੋਦ, ਅੰਤਿਮ ਆਕਾਂਕਸ਼ਾ, ਨਾਰੀ), ਭਗਵਤੀ ਪ੍ਰਸਾਦ ਵਾਜਪੇਯੀ (ਪ੍ਰੇਮਪਥ, ਮੀਠੀ ਚੁਟਕੀ, ਅਨਾਥ ਪਤਨੀ, ਤਿਆਗਮਈ, ਲਾਲਿਮਾ) ਸੂਰਯਕਾਂਤ ਤ੍ਰਿਪਾਠੀ ਨਿਰਾਲਾ (ਅਪਸਰਾ, ਅਲਕਾ), ਵ੍ਰਿੰਦਾਵਨ ਲਾਲ ਵਰਮਾ (ਸੰਗਮ, ਲਗਨ, ਪ੍ਰਤਯਾਗਤ, ਕੁੰਡਲੀਚਕ੍ਰ, ਕਚਨਾਰ, ਗੜ੍ਹ ਕੁੰਢਾਰ, ਵਿਰਾਟਾ ਕੀ ਪਦਮਿਨੀ, ਝਾਂਸੀ ਕੀ ਰਾਨੀ ਲਖਸ਼ਮੀ ਬਾਈ, ਅਚਲ ਮੇਰਾ ਕੋਈ,) ਅਤੇ ਰਾਹੁਲ ਸਾਂਕ੍ਰਿਤਯਾਯਨ ਆਦਿ ਹੋਰ ਪ੍ਰਸਿੱਧ ਨਾਵਲਕਾਰ ਹਨ।

ਪ੍ਰੇਮ ਚੰਦ ਤੋਂ ਮਗਰੋਂ ਦੇ ਨਵੀਨ ਯੁਗ ਦੇ ਮੋਢੀ ਉਪਨਿਆਸਕਾਰ ਹਨ—ਉਪੇਂਦ੍ਰ ਨਾਥ ਅਸ਼ਕ (ਗਿਰਤੀ ਦੀਵਾਰੇਂ, ਸ਼ਹਰ ਮੇਂ ਘੂਮਤਾ ਆਈਨਾ, ਏਕ ਨਨ੍ਹੀ ਕਿੰਦੀਲ, ਗਰਮ ਰਾਖ, ਬਾਂਧੇ ਨ ਨਾਵ ਇਸ ਠਾਂਵ, ਬੜੀ ਬੜੀ ਆਂਖੇ, ਪੱਥਰ ਅਲ ਪੱਥਰ ਨਿਮਿਸ਼ਾ), ਅਗੇਯ (ਸ਼ੇਖਰ : ਏਕ ਜੀਵਨੀ, ਨਦੀ ਕੇ ਦ੍ਵੀਪ, ਅਪਨੇ ਅਪਨੇ ਅਜਨਬੀ,) ਇਲਾਚੰਦਰ ਜੋਸ਼ੀ (ਘ੍ਰਿਣਾਮਈ, ਸੰਨਿਆਸੀ, ਪਰਦੇ ਕੀ ਰਾਨੀ, ਪ੍ਰੇਤ ਔਰ ਛਾਯਾ, ਨਿਰਵਾਸਿਤ, ਮੁਕਤੀਪਥ, ਜਿਪਸੀ, ਜਹਾਜ਼ ਕਾ ਪੰਛੀ, ਰਿਤੂ-ਚੱਕਰ, ਭੂਤ ਕਾ ਭਵਿਸ਼), ਕਾਮਰੇਡ ਯਸ਼ਪਾਲ (ਅਮਿਤਾ, ਦਿਵਯਾ, ਦਾਦਾ ਕਾਮਰੇਡ, ਦੇਸ਼ ਦ੍ਰੋਹੀ, ਪਾਰਟੀ ਕਾਮਰੇਡ, ਮਨੁਸ਼ਯ ਕੇ ਰੂਪ, ਝੂਠਾ ਸੱਚ), ਭਗਵਤੀ ਚਰਣ ਵਰਮਾ (ਟੇਢੇ ਮੇਢੇ ਰਾਸਤੇ, ਆਖਿਰੀ ਦਾਂਵ, ਭੂਲੇ ਵਿਸਰੇ ਚਿਤ੍ਰ, ਰੇਖਾ, ਸਬਹਿੰ ਨਚਾਵਤ ਰਾਮ ਗੁਸਾਈਂ), ਅੰਮ੍ਰਿਤ ਲਾਲ ਨਾਗਰ (ਨਵਾਬੀ ਮਸ-ਨਦ, ਸੇਠ ਬਾਂਕੇਮਲ, ਮਹਾਕਾਲ, ਬੂੰਦ ਔਰ ਸਮੁੰਦਰ, ਸ਼ਤਰੰਜ ਕੇ ਮੋਹਰੇ), ਆਚਾਰਯ

ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਵਾਣਭੱਟ ਕੀ ਆਤਮ-ਕਥਾ, ਚਾਰੂ ਚੰਦ੍ਰਲੇਖ, ਪੁਨਰਨਵਾ), ਆਚਾਰਯ ਚਤੁਰਸੇਨ ਸ਼ਾਸਤਰੀ (ਵੈਸ਼ਾਲੀ ਕੀ ਨਗਰ ਵਧੂ), ਫਨੀਸ਼ਵਰ ਨਾਥ ਰੇਣੂ (ਮੈਲਾ ਆਂਚਲ, ਪਰਤੀ ਪਰਿਕਥਾ), ਨਾਗਾਰਜੁਨ (ਬਲਚਨਮਾ), ਰਾਂਗੇਯ ਰਾਘਵ (ਕਬ ਤਕ ਪੁਕਾਰੂੰ), ਭੈਰਵਪ੍ਰਸਾਦ ਗੁਪਤ (ਸੱਤੀ ਮਈਆ ਕਾ ਚੌਰਾ, ਮਸ਼ਾਲ, ਗੰਗਾ ਮਈਆ), ਰਾਜਿੰਦਰ ਯਾਦਵ (ਪ੍ਰੇਤ ਬੋਲਤੇ ਹੈਂ, ਉਖੜੇ ਹੁਏ ਲੋਗ, ਏਕ ਇੰਚ ਮੁਸਕਾਨ), ਪ੍ਰਭਾਕਰ ਮਾਚਵੇ (ਪਰੰਤੂ, ਸਾਂਚਾ, ਦ੍ਵਾਭਾ) ਸਰਵੇਸ਼ਵਰ ਦਯਾਲ ਸਕਸੇਨਾ (ਸੋਇਆ ਹੂਆ ਜਲ) ਆਦਿ ਕੁਝ ਹੋਰ ਉੱਘੇ ਨਾਂ ਹਨ।

ਆਧੁਨਿਕ ਬੋਧ ਦੇ ਉਪਨਿਆਸਾਂ ਵਿਚੋਂ ਅੰਧੇਰੇ ਬੰਦ ਕਮਰੇ, ਨ ਆਨੇ ਵਾਲਾ ਕਲ (ਮੋਹਨ ਰਾਕੇਸ਼), ਵੇ ਦਿਨ (ਨਿਰਮਲ ਵਰਮਾ), ਮਛਲੀ ਮਰੀ ਹੂਈ (ਰਾਜਕਮਲ ਚੌਧਰੀ), ਦੂਸਰੀ ਬਾਰ (ਸ੍ਰੀ ਕਾਂਤ ਵਰਮਾ), ਡਾਕ ਬੰਗਲਾ, ਕਾਲੀ ਆਂਧੀ (ਕਮਲੇਸ਼ਵਰ), ਅਪਨੇ ਸੇ ਅਲਗ (ਗੰਗਾ ਪ੍ਰਸਾਦ ਵਿਮਲ) ਆਦਿ ਕੁਝ ਮਹੱਤਵਪੂਰਨ ਆਧੁਨਿਕ ਭਾਵ-ਬੋਧ ਦੇ ਨਵੀਂ ਅਨੋਖੀ ਸ਼ੈਲੀ ਵਿਚ ਲਿਖੇ ਗਏ ਉਪਨਿਆਸ ਹਨ।

ਨਰੇਸ਼ ਮਹਿਤਾ, ਸ੍ਰੀਲਾਲ ਸ਼ੁਕਲ, ਵੈਦ ਗੁਰੂ ਦੱਤ (ਪਥਿਕ, ਸ੍ਵਾਧੀਨਤਾ ਕੇ ਪਥ ਪਰ, ਸ੍ਵਰਾਜਯ ਦਾਨ, ਵਾਮ ਮਾਰਗ, ਮਾਨਵ, ਵਿਸ਼ਵਾਸ ਘਾਤ, ਦੇਸ਼ ਕੀ ਹੱਤਿਆ ਆਦਿ ਲਗਭਗ 60 ਨਾਵਲ) ਸ਼ਿਵਾਨੀ, ਭੀਸ਼ਮ ਸਾਹਨੀ, ਰਾਮਕੁਮਾਰ ਭ੍ਰਮਰ, ਡਾ. ਕ੍ਰਿਸ਼ਣ ਬਲਦੇਵ ਵੈਦ, ਕ੍ਰਿਸ਼ਣਾ ਸੋਬਤੀ, ਰਮੇਸ਼ ਬਖ਼ਸ਼ੀ, ਊਸ਼ਾ ਪ੍ਰਿਯੰਬਦਾ, ਲਕਸ਼ਮੀ ਕਾਂਤ ਵਰਮਾ, ਅਰਿਗਪੁੜਿ, ਮਧੁਕਰ, ਗੰਗਾਧਰ, ਆਦਿ ਲਗਾਤਾਰ ਉਪਨਿਆਸ ਖੇਤਰ ਵਿਚ ਰਚਨਾ ਕਰਨ ਵਿਚ ਮਗਨ ਹਨ।

### ਹਿੰਦੀ ਕਹਾਣੀ ਦਾ ਵਿਕਾਸ

ਹਿੰਦੀ ਕਹਾਣੀ ਵੀ ਭਾਰਤੇਂਦੂ ਯੁਗ ਤੋਂ ਹੀ ਜਨਮ ਧਾਰਦੀ ਹੈ। ਪਹਿਲੀ ਕਹਾਣੀ 'ਰਾਨੀ ਕੇਤਕੀ ਕੀ ਕਹਾਨੀ' (ਇੰਸ਼ਾ ਅੱਲਾ ਖਾਂ) ਮੰਨੀ ਜਾਂਦੀ ਹੈ, ਪਰ ਇਸ ਨੂੰ ਕਲਾਤਮਕ ਕਹਾਣੀ ਨਹੀਂ ਮੰਨ ਸਕਦੇ। ਇਸਤੋਂ ਛੁੱਟ ਰਾਜਾ-ਭੋਜ ਕਾ ਸਪਨਾ (ਰਾਜਾ ਸ਼ਿਵ ਪ੍ਰਸਾਦ) ਯਮਲੋਕ ਕੀ ਯਾਤਰਾ (ਰਾਧਾ ਚਰਨ ਗੋਸ੍ਵਾਮੀ) ਵੀ ਇਸੇ ਕਿਸਮ ਦੀਆਂ ਕਹਾਣੀਆਂ ਹਨ। ਕਿਸ਼ੋਰੀ ਲਾਲ ਗੋਸ੍ਵਾਮੀ ਦੀ ਕਹਾਣੀ 'ਇੰਦੂਮਤੀ' ਨੂੰ ਹੀ ਪਹਿਲੀ ਕਹਾਣੀ ਹੋਣ ਦਾ ਮਾਣ ਹੈ।

ਗਿਰਿਜਾਦੱਤ ਵਾਜਪੇਯੀ ਇਕ ਹੋਰ ਚੰਗੇ ਲੇਖਕ ਸਨ ਜਿਨ੍ਹਾਂ ਨੇ 'ਗਯਾਰਹ ਵਰਸ ਕਾ ਸਮਯ' ਅਤੇ 'ਪਤੀ ਕਾ ਪਵਿਤ੍ਰ ਪ੍ਰੇਮ, ਕਹਾਣੀਆਂ ਲਿਖੀਆਂ। ਪਰ ਹਿੰਦੀ ਕਹਾਣੀ ਦੀ ਅਸਲ ਪਛਾਣ 'ਸਰਸ੍ਵਤੀ (1903) ਦੇ ਪ੍ਰਕਾਸ਼ਨ ਮਗਰੋਂ ਹੀ ਸ਼ੁਰੂ ਹੁੰਦੀ ਹੈ। ਇਹ ਕਾਲ ਮੁੰਸ਼ੀ ਪ੍ਰੇਮ ਚੰਦ ਜੀ ਦਾ ਕਾਲ ਸੀ। ਉਨ੍ਹਾਂ ਦੀ ਲਿਖੀ ਕਹਾਣੀ 'ਪੰਚ ਪਰਮੇਸ੍ਵਰ' ਨੂੰ ਹਿੰਦੀ ਦੀ ਸਭ ਤੋਂ ਪਹਿਲੀ ਮੌਲਿਕ ਕਹਾਣੀ ਸ੍ਵੀਕਾਰ ਕੀਤਾ ਜਾਂਦਾ ਹੈ। ਇਨ੍ਹਾਂ ਦੀਆਂ ਕਹਾਣੀਆਂ 'ਮਾਨ ਸਰੋਵਰ' ਨਾਮ ਦੇ ਅੱਠ ਭਾਗਾਂ ਵਿਚ ਸੰਗ੍ਰਹਿਤ ਹਨ। ਪ੍ਰੇਮ ਪਚੀਸੀ, ਪ੍ਰੇਮ ਬਤੀਸੀ, ਸਪਤ ਸਰੋਜ ਆਦਿ ਵਿਚ ਵੀ ਪ੍ਰੇਮ ਚੰਦ ਦੀਆਂ ਕਹਾਣੀਆਂ

ਦਰਜ ਹਨ। ਪੰਚ ਪਰਮੇਸ਼ਰ ਤੋਂ ਛੁੱਟ, ਬੜੇ ਘਰ ਕੀ ਬੇਟੀ, ਕਫ਼ਨ, ਸ਼ਤਰੰਜ ਕੇ ਖਿਲਾੜੀ, ਰਾਣੀ ਸਾਰੰਧਾ, ਆਤਮਾਰਾਮ, ਜੁਗਨੂ ਕੀ ਚਮਕ, ਅਤੇ ਮਰਯਾਦਾ ਕੀ ਮੌਤ ਆਦਿ ਦੀਆਂ ਬਹੁਤ ਹੀ ਹਰਮਨ ਪਿਆਰੀਆਂ ਅਤੇ ਚਰਚਿਤ ਕਹਾਣੀਆਂ ਹਨ। ਇਨ੍ਹਾਂ ਦੀਆਂ ਕਹਾ-ਣੀਆਂ ਆਪਣੇ ਸਮਕਾਲੀ ਜੀਵਨ ਦਾ ਯਥਾਰਥ ਚਿਤ੍ਰ ਪੇਸ਼ ਕਰਦੀਆਂ ਹਨ ਅਤੇ ਨਾਵਲਾਂ ਵਾਂਗ ਹੀ ਇਨ੍ਹਾਂ ਨੂੰ 'ਆਦਰਸ਼ਮੁਖੀ ਯਥਾਰਥਵਾਦੀ' ਨਾਂ ਦਿੱਤਾ ਜਾ ਸਕਦਾ ਹੈ।

ਪ੍ਰੇਮ ਚੰਦ ਤੋਂ ਛੁੱਟ ਕੁਝ ਹੋਰ ਹਿੰਦੀ ਕਹਾਣੀਕਾਰ ਹਨ—ਸੁਦਰਸ਼ਨ, ਵਿਸ਼ਵੰਭਰ ਨਾਥ ਜਿੱਜਾ, ਰਾਜਾ ਰਾਧਿਕਾਰਮਣ ਸਿੰਘ, ਜੀ. ਪੀ. ਸ੍ਰੀਵਾਸਤਵ, ਵਿਸ਼ਵੰਭਰ ਨਾਥ ਸ਼ਰਮਾ ਕੋਸ਼ਿਕ, ਵ੍ਰਿੰਦਾਵਨ ਲਾਲ ਵਰਮਾ, ਭਗਵਤੀ ਪ੍ਰਸਾਦ ਵਾਜਪੇਯੀ ਆਦਿ। ਇਸ ਕਾਲ ਦੇ ਇਕ ਹੋਰ ਉੱਘੇ ਕਹਾਣੀਕਾਰ ਸ੍ਰੀ ਜਯਸ਼ੰਕਰ ਪ੍ਰਸਾਦ ਹਨ। ਆਪਦੀ ਪਹਿਲੀ ਕਹਾਣੀ 'ਗ੍ਰਾਮ' ਹੈ ਜੋ 'ਇੰਦੂ' (1911) ਵਿਚ ਛਪੀ ਸੀ। ਪ੍ਰਸਾਦ ਦੇ ਹੋਰ ਕਥਾ-ਸੰਗ੍ਰਹਿ ਹਨ: ਪ੍ਰਤਿਧ੍ਵਨਿ, ਆਕਾਸ਼ਦੀਪ, ਆਂਧੀ, ਇੰਦ੍ਰਜਾਲ।

ਕੁਝ ਹੋਰ ਨਾਂ ਪਾਂਡੇਯ ਵੇਚਨ ਸ਼ਰਮਾ ਉਗ੍ਰ, ਜੈਨੇਂਦ੍ਰ, ਅਤੇ ਅਗੇਯ ਹਨ ਜਿਨ੍ਹਾਂ ਨੇ ਹਿੰਦੀ ਕਹਾਣੀ ਵਿਚ ਆਪਣੀ ਵਿਸ਼ੇਸ਼ ਥਾਂ ਬਣਾਈ ਹੈ। ਉਗ੍ਰ (ਚਿਨਗਾਰੀਆਂ, ਸ਼ੈਤਾਨ ਮੰਡਲੀ, ਇੰਦ੍ਰਧਨੁਸ਼, ਬਲਾਤਕਾਰ, ਚਾਕਲੇਟ, ਦੋਜ਼ਖ ਕੀ ਆਗ, ਨਿਰਲੱਜਾ) ਨੇ ਪ੍ਰੇਮ ਚੰਦ ਵਾਂਗ ਸਮਾਜਿਕ ਚੇਤਨਾ ਦੀਆਂ ਕਹਾਣੀਆਂ ਲਿਖੀਆਂ ਹਨ। ਜੈਨੇਂਦ੍ਰ ਨੇ ਹਿੰਦੀ ਕਹਾਣੀ ਨੂੰ ਸਮਾਜ-ਦ੍ਰਿਸ਼ਟੀ ਤਾਂ ਪ੍ਰੇਮ ਚੰਦ ਵਾਲੀ ਹੀ ਦਿੱਤੀ ਪਰੰਤੂ ਨਵਾਂ ਵਾਧਾ ਇਹ ਕੀਤਾ ਕਿ ਕਹਾਣੀ ਵਿਚ ਮਨੋਵਿਗਿਆਨ ਦੀ ਪੁਟ ਚੜ੍ਹਾ ਦਿੱਤੀ। ਅਗੇਯ ਇਕ ਸਮਾਜਵਾਦੀ ਚੇਤਨਾ ਵਾਲਾ ਪ੍ਰਬੁੱਧ ਕਹਾਣੀਕਾਰ ਹੈ ਜਿਸ ਦੇ ਪਾਤਰ ਸਮਾਜ ਨਾਲ ਲਗਾਤਾਰ ਸੰਘਰਸ਼ ਕਰਕੇ ਇਸ ਨੂੰ ਬਦਲਣ ਵਿਚ ਯਕੀਨ ਰਖਦੇ ਹਨ। 'ਤ੍ਰਿਪਥਗਾ' ਉਨ੍ਹਾਂ ਦਾ ਪ੍ਰਤਿਨਿਧੀ ਕਹਾਣੀ-ਸੰਗ੍ਰਹ ਹੈ। ਰਾਧਿਕਾਰਮਨ ਪ੍ਰਸਾਦ ਸਿੰਘ, ਭਗਵਤੀ ਪ੍ਰਸਾਦ ਵਾਜਪੇਯੀ, ਸੂਰਯਕਾਂਤ ਤ੍ਰਿਪਾਠੀ ਨਿਰਾਲਾ, ਸੁਮਿਤ੍ਰਾਨੰਦਨ ਪੰਤ, ਰਾਹੁਲ ਸੰਕ੍ਰਿਤਯਾਯਨ, ਸੁਭੱਦਰਾ ਕੁਮਾਰੀ ਚੌਹਾਨ, ਸ਼ਿਵਰਾਨੀ ਦੇਵੀ, ਊਸ਼ਾ ਦੇਵੀ ਮਿੱਤਰਾ, ਚੰਦ੍ਰਗੁਪਤ ਵਿਦਿਆਲੰਕਾਰ, ਦੇਵਿੰਦਰ ਸਤਿਆਰਥੀ, ਵਿਸ਼ਣੂ ਪ੍ਰਭਾਕਰ ਆਦਿ ਕੁਝ ਹੋਰ ਪ੍ਰਮੁਖ ਕਹਾਣੀਕਾਰ ਹਨ। ਹਰਿਸ਼ੰਕਰ ਸ਼ਰਮਾ, ਬੇਢਬ ਬਨਾਰਸੀ, ਅੰਨਪੂਰਨਾਨੰਦ, ਜਯਨਾਥ ਨਲਿਨ, ਕੁਝ ਹੋਰ ਪ੍ਰਮੁਖ ਹਾਸਰਸੀ ਕਹਾਣੀਕਾਰ ਹਨ। ਉਮਾ ਨਹਿਰੂ, ਮਹਾਦੇਵੀ ਵਰਮਾ, ਤਾਰਾ ਪਾਂਡੇ, ਪੁਸ਼ਪਾ ਮਹਾਜਨ, ਵਿਦਿਆਵਤੀ ਸ਼ਰਮਾ, ਇੰਦੂ ਬਾਲੀ, ਮੰਨੂ ਭੰਡਾਰੀ ਆਦਿ ਕੁਝ ਇਸਤਰੀ ਕਹਾਣੀਕਾਰ ਹਨ।

## ਹਿੰਦੀ ਆਲੋਚਨਾ ਦਾ ਵਿਕਾਸ

ਹਿੰਦੀ ਵਿਚ ਆਲੋਚਨਾ ਉਨ੍ਹਾਂ ਰੀਤੀ-ਗ੍ਰੰਥਾਂ ਤੋਂ ਸ਼ੁਰੂ ਹੋਈ ਮੰਨਣੀ ਚਾਹੀਦੀ ਹੈ ਜੋ ਰੀਤੀਕਾਲ ਵਿਚ ਆਚਾਰਯ-ਕਵੀ ਲੱਛਣ-ਗ੍ਰੰਥਾਂ ਦੀ ਰਚਨਾ ਕਰਕੇ ਪੈਦਾ ਕਰਦੇ ਰਹੇ ਹਨ। ਇਸ ਸਮੇਂ ਵਿਚ ਅਲੰਕਾਰ-ਵਾਦੀ ਅਤੇ ਰਸਵਾਦੀ ਆਲੋਚਨਾ-ਸ਼ਾਸਤਰ ਦਾ ਜਨਮ ਹੁੰਦਾ ਹੈ। ਇਸ ਤੋਂ ਛੁੱਟ, "ਸੂਰ ਸੂਰ ਤੁਲਸੀ ਸਸਿ, ਉਡਗਣ ਕੇਸ਼ਵਦਾਸ,

ਅਨੂਠ ਕਵੀ ਖਦਯੋਤ ਸਮ, ਜਹਂ ਤਹਂ ਕਰਤ ਪ੍ਰਕਾਸ਼'', ''ਤੁਲਸੀ ਗੰਗ ਦੁਓ ਭਏ ਸੁਕਵਿਨ ਕੇ ਸਰਦਾਰ'', ਅਤੇ 'ਜੋ ਕੁਛ ਰਹਾ ਸੁ ਅੰਧਰਾ ਕਹਿਗਾ' ਆਦਿ ਕੁਝ ਸਮੀਖਿਆ ਪ੍ਰਧਾਨ ਉਕਤੀਆਂ ਨੂੰ ਹਿੰਦੀ ਦੀ ਮੁਢਲੀ ਆਲੋਚਨਾ ਮੰਨਿਆ ਜਾਂਦਾ ਹੈ।

ਹਿੰਦੀ ਆਲੋਚਨਾ ਦੇ ਅਸਲ ਦਰਸ਼ਨ ਭਾਰਤੇਂਦੂ ਯੁਗ ਵਿਚ ਹੁੰਦੇ ਹਨ। ਇਸ ਯੁਗ ਦੀ ਆਲੋਚਨਾ ਵਿਚ ਕੋਈ ਵਿਸ਼ੇਸ਼ ਆਲੋਚਨਾ-ਪੱਧਤੀ ਨਹੀਂ ਅਪਣਾਈ ਗਈ ਸਗੋਂ ਸਮੀਖਿਆਕਾਰ ਆਪਣੀ ਰੁਚੀ ਅਤੇ ਪ੍ਰਵਿਰਤੀ ਦੇ ਅਨੁਸਾਰ ਗੁਣ-ਦੋਸ਼-ਪੱਧਤੀ ਨੂੰ ਹੀ ਆਲੋਚਨਾ ਦਾ ਆਧਾਰ ਮੰਨਦੇ ਸਨ। ਖੁਦ ਭਾਰਤੇਂਦੂ ਜੀ ਇਕ ਵਧੀਆ ਆਲੋਚਕ ਸਨ। 'ਨਾਟਕ' ਉਨ੍ਹਾਂ ਦੀ ਉਹ ਆਲੋਚਨਾ-ਪੁਸਤਕ ਹੈ ਜਿਸ ਵਿਚ ਨਾਟਕ ਦੀ ਸ਼ਾਸਤਰੀ ਆਲੋਚਨਾ ਪ੍ਰਸਤੁਤ ਕੀਤੀ ਗਈ ਹੈ। ਇਸ ਯੁਗ ਵਿਚ ਹਿੰਦੀ ਆਲੋਚਨਾ ਦੇ ਵਧਣ-ਫੁਲਣ ਵਿਚ ਉਸ ਵੇਲੇ ਦੇ ਪੱਤਰ-ਪਤ੍ਰਿਕਾਵਾਂ ਨੇ ਵੀ ਕਾਫੀ ਕੰਮ ਕੀਤਾ ਜਿਨ੍ਹਾਂ ਵਿਚੋਂ 'ਹਿੰਦੀ ਪ੍ਰਦੀਪ' (ਬਾਲ ਕ੍ਰਿਸ਼ਣ ਭੱਟ-1934), 'ਸਦਾਦਰਸ਼' (ਸ੍ਰੀਨਿਵਾਸਦਾਸ), 'ਬ੍ਰਾਹਮਣ' (ਪ੍ਰਤਾਪ ਨਾਰਾਇਣ ਮਿਸ਼ਰ), 'ਭਾਰਤੇਂਦੂ' (ਰਾਧਾਚਰਨ ਗੋਸੁਆਮੀ), ਪੀਯੂਸ਼ਪ੍ਰਵਾਹ (ਅੰਬਿਕਾਦੱਤ ਵਿਆਸ), ਕਾਵਿ-ਵਚਨ-ਸੁਧਾ, ਹਰਿਸ਼ਚੰਦਰ ਮੈਗਜ਼ੀਨ ਆਦਿ ਦਾ ਨਾਂ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ। ਭਾਰਤੇਂਦੂ ਜੀ ਖੁਦ ਤਾਂ ਆਲੋਚਨਾ ਵਿਚ ਰੁਝੇ ਰਹੇ ਹੀ ਹਨ, ਉਨ੍ਹਾਂ ਦੇ ਲਗਭਗ ਸਾਰੇ ਮੰਡਲ-ਸਾਥੀ ਜਿਵੇਂ ਪ੍ਰਤਾਪਨਾਰਾਇਣ ਮਿਸ਼ਰ, ਬਾਲਕ੍ਰਿਸ਼ਣ ਭੱਟ, ਚੌਧਰੀ ਪ੍ਰੇਮਘਨ, ਬਾਲਮੁਕੰਦ ਗੁਪਤ, ਸ੍ਰੀਨਿਵਾਸਦਾਸ, ਅੰਬਿਕਾਦੱਤ ਵਿਆਸ ਆਦਿ ਵੀ ਸਾਹਿੱਤ-ਸਿਰਜਨਾ ਦੇ ਨਾਲ ਨਾਲ ਆਲੋਚਨਾ-ਕਰਮ ਵਿਚ ਬਰਾਬਰ ਲੱਗੇ ਰਹੇ ਹਨ। ਇਸ ਸਮੇਂ ਦੀਆਂ ਕੁਝ ਮਹੱਤਵਪੂਰਨ ਆਲੋਚਨਾ-ਪੁਸਤਕਾਂ ਵਿਚੋਂ ਨਾਟਕ (ਭਾਰਤੇਂਦੂ), ਸਮਾਲੋਚਨਾ (ਗੰਗਾ ਪ੍ਰਸਾਦ ਅਗਨੀ-ਹੋਤਰੀ) ਅਤੇ ਗੱਦਕਾਵਿ ਮੀਮਾਂਸਾ (ਅੰਬਿਕਾਦੱਤ ਵਿਆਸ) ਹਨ। ਦ੍ਵਿਵੇਦੀ ਯੁਗ ਦਾ ਸਭ ਤੋਂ ਵੱਡਾ ਨਾਂ ਖੁਦ ਆਚਾਰਯ ਮਹਾਵੀਰ ਪ੍ਰਸਾਦ ਦ੍ਵਿਵੇਦੀ ਦਾ ਹੈ। ਆਪ ਨੇ 'ਸਰਸ੍ਵਤੀ' ਰਾਹੀਂ ਤਾਂ ਆਲੋਚਨਾ ਦਾ ਕ੍ਰਮ ਜਾਰੀ ਰਖਿਆ ਹੀ ਹੈ, ਕੁਝ ਪ੍ਰਸਿੱਧ ਪੁਸਤਕਾਂ ਵੀ ਲਿਖੀਆਂ ਜਿਵੇਂ—ਵਿਕ੍ਰਮਾਂਕਚਰਿਤ ਚਰਚਾ, ਨੈਸ਼ਧ ਚਰਿਤ ਚਰਚਾ, ਮੇਘਦੂਤ। ਇਸ ਯੁਗ ਦੀਆਂ ਕੁਝ ਮਹੱਤਵਪੂਰਨ ਹੋਰ ਕਿਰਤਾਂ ਹਨ—ਬਿਹਾਰੀ (ਪੰ. ਪਦਮ ਸਿੰਘ ਸ਼ਰਮਾ), ਦੇਵ ਔਰ ਬਿਹਾਰੀ (ਕ੍ਰਿਸ਼ਣ ਬਿਹਾਰੀ ਮਿਸ਼ਰ), ਸਾਹਿਤਯਾਲੋਚਨ, ਹਿੰਦੀ ਭਾਸ਼ਾ ਔਰ ਸਾਹਿਤ੍ਯ, ਗੋਸ੍ਵਾਮੀ ਤੁਲਸੀਦਾਸ ਹਿੰਦੀ ਕੇ ਨਿਰਮਾਤਾ (ਸ਼ਯਾਮਸੁੰਦਰ ਦਾਸ), ਮਿਸ਼ਰਬੰਧੂ ਵਿਨੋਦ, (ਮਿਸ਼ਰਬੰਧੂ), ਵਿਸ਼ਵ ਸਾਹਿਤਯ (ਪਦਮ ਲਾਲ ਪੁੰਨਾ ਲਾਲ ਬਖਸ਼ੀ) ਆਦਿ।

ਇਸ ਸਮੇਂ ਆਲੋਚਨਾ-ਖੇਤਰ ਵਿਚ ਇਕ ਹੋਰ ਜ਼ੋਰਦਾਰ ਨਾਮ ਉਭਰਦਾ ਹੈ—ਆਚਾਰਯ ਰਾਮਚੰਦਰ ਸ਼ੁਕਲ। ਸ਼ੁਕਲ ਜੀ ਪੱਛਮੀ ਆਲੋਚਨਾ ਪ੍ਰਣਾਲੀਆਂ ਅਤੇ ਭਾਰਤੀ-ਸਮੀਖਿਆ ਪੱਧਤੀਆਂ ਦੀ ਪੂਰੀ ਪੂਰੀ ਜਾਣਕਾਰੀ ਰਖਦੇ ਸਨ ਅਤੇ ਇਸੇ ਲਈ ਉਨ੍ਹਾਂ ਦੀ ਆਲੋਚਨਾ ਵਿਚ ਦੋਹਾਂ ਆਲੋਚਨਾ ਪ੍ਰਣਾਲੀਆਂ ਦਾ ਸੁੰਦਰ ਸੁਮੇਲ ਮਿਲਦਾ ਹੈ। ਸ਼ੁਕਲ

ਜੀ ਨੇ ਹਿੰਦੀ ਵਿਚ ਜੋ ਕੁਝ ਵੀ ਲਿਖਿਆ ਹੈ ਬੜੇ ਅਧਿਕਾਰ ਭਰੇ ਢੰਗ ਨਾਲ ਲਿਖਿਆ ਹੈ। ਉਨ੍ਹਾਂ ਦੇ ਸਮਕਾਲੀ ਲੇਖਕ ਉਨ੍ਹਾਂ ਦੇ ਸਬਲ ਵਿਅਕਤਿਤ੍ਵ ਤੋਂ ਪ੍ਰਭਾਵਿਤ ਵੀ ਸਨ ਤੇ ਭੈਭੀਤ ਵੀ। ਸੂਰਦਾਸ, ਗੋਸ੍ਵਾਮੀ ਤੁਲਸੀਦਾਸ, ਜਾਯਸੀ ਰਚਨਾਵਲੀ, ਰਸ-ਮੀਮਾਂਸਾ, ਚਿੰਤਾਮਣਿ (ਦੋ ਭਾਗ) ਆਪਦੇ ਪ੍ਰਸਿੱਧ ਆਲੋਚਨਾ ਗ੍ਰੰਥ ਹਨ। ਸ਼ੁਕਲ ਜੀ ਤੋਂ ਛੁੱਟ ਇਸ ਕਾਲ ਦੇ ਹੋਰ ਆਲੋਚਕਾਂ ਵਿਚੋਂ ਵਿਸ਼੍ਵਨਾਥ ਪ੍ਰਸਾਦ ਮਿਸ਼ਰ, ਚੰਦ੍ਰਬਲੀ ਪਾਂਡੇਯ, ਨੰਦ ਦੁਲਾਰੇ ਵਾਜਪੇਯੀ, ਕ੍ਰਿਸ਼ਣ ਸ਼ੁਕਲ, ਰਾਮ ਵਿਲਾਸ ਸ਼ਰਮਾ, ਜਗਨ ਨਾਥ ਸ਼ਰਮਾ, ਬਾਬੂ ਗੁਲਾਬ ਰਾਇ ਆਦਿ ਦੇ ਨਾਂ ਵੀ ਵਿਸ਼ੇਸ਼ ਤੌਰ ਤੇ ਗਿਣੇ ਜਾ ਸਕਦੇ ਹਨ।

ਸ਼ੁਕਲ ਜੀ ਦੀ ਲੀਹ ਤੋਂ ਰਤਾ ਹਟ ਕੇ ਆਲੋਚਨਾ ਕਰਨ ਵਾਲੇ ਲੇਖਕਾਂ ਵਿਚ ਆਚਾਰਯ ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਡਾ. ਨਗੇਂਦ੍ਰ ਅਤੇ ਡਾ. ਰਾਮ ਕੁਮਾਰ ਵਰਮਾ ਹਨ ਜਿਨ੍ਹਾਂ ਨੂੰ ਹਿੰਦੀ ਆਲੋਚਨਾ ਦੇ ਅਸਲੀ ਥੰਮ ਕਿਹਾ ਜਾ ਸਕਦਾ ਹੈ। ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦੇ ਹਿੰਦੀ ਸਾਹਿਤ੍ਯ ਕੀ ਭੂਮਿਕਾ, ਸੂਰ-ਸਾਹਿਤ੍ਯ, ਕਬੀਰ, ਹਿੰਦੀ ਸਾਹਿਤ੍ਯ, ਮਧ੍ਯਕਾਲੀਨ ਬੋਧ ਕਾ ਸ੍ਵਰੂਪ ਆਦਿ ਆਲੋਚਨਾ-ਗ੍ਰੰਥ ਹਿੰਦੀ ਸਾਹਿੱਤ ਦਾ ਵੱਡਮੁੱਲਾ ਖਜ਼ਾਨਾ ਹਨ। ਡਾ. ਨਗੇਂਦ੍ਰ ਰਸਵਾਦੀ ਚਿੰਤਕ ਹਨ। ਰਸ-ਸਿੱਧਾਂਤ, ਸੁਮਿਤ੍ਰਾਨੰਦਨ ਪੰਤ, ਸਾਕੇਤ: ਏਕ ਅਧਿਐਨ, ਰੀਤੀਕਾਲ ਕੀ ਭੂਮਿਕਾ, ਦੇਵ ਔਰ ਉਨਕੀ ਕਵਿਤਾ, ਆਧੁਨਿਕ ਹਿੰਦੀ ਨਾਟਕ, ਵਿਚਾਰ ਔਰ ਅਨੁਭੂਤੀ, ਆਧੁਨਿਕ ਹਿੰਦੀ ਕਵਿਤਾ ਕੀ ਮੁਖ੍ਯ ਪ੍ਰਵ੍ਰਿੱਤੀਆਂ, ਕਾਮਾਯਨੀ ਕੇ ਅਧ੍ਯਯਨ ਕੀ ਸਮਸ੍ਯਾਏਂ, ਨਯੀ ਸਮੀਕਸ਼ਾ : ਨਯੇ ਸੰਦਰਭ, ਭਾਰਤੀਯ ਸੌਂਦਰਯ ਸ਼ਾਸਤਰ ਕੀ ਭੂਮਿਕਾ-ਆਦਿ ਕਿੰਨੇ ਹੀ ਮਹੱਤਵਪੂਰਨ ਤੇ ਸਿੱਧਾਂਤਿਕ ਆਲੋਚਨਾ-ਗ੍ਰੰਥ ਆਪਦੀ ਪ੍ਰਸਿੱਧੀ ਤੇ ਜਸ-ਕੀਰਤ ਨੂੰ ਚੁਪਾਸੇ ਫੈਲਾਉਂਦੇ ਪਏ ਹਨ। ਇਸਤੋਂ ਛੁੱਟ 'ਹਿੰਦੀ ਸਾਹਿਤ੍ਯ ਕਾ ਇਤਿਹਾਸ, ਭਾਰਤੀਯ ਸਾਹਿਤ੍ਯ ਕੋਸ਼ ਆਦਿ ਆਧਾਰ-ਗ੍ਰੰਥਾਂ ਦਾ ਸੰਪਾਦਨ ਸੰਕਲਨ ਆਪਨੇ ਜਿਸ ਡੂੰਘੀ ਤੇ ਤਿੱਖੀ ਆਲੋਚਨਾ-ਦ੍ਰਿਸ਼ਟੀ ਨਾਲ ਕੀਤਾ ਹੈ, ਉਹ ਦੇਖਣ ਯੋਗ ਹੈ।

ਇਸ ਪਿਛੋਂ ਹਿੰਦੀ ਆਲੋਚਨਾ ਵੱਖ-ਵੱਖ ਸੰਪ੍ਰਦਾਵਾਂ ਜਾਂ ਆਲੋਚਨਾ-ਪੱਧਤੀਆਂ ਵਿਚ ਵੰਡੀ ਗਈ ਹੈ। ਸ਼ਿਵਦਾਨ ਸਿੰਘ ਚੋਹਾਨ, ਪ੍ਰਕਾਸ਼ ਚੰਦਰ ਗੁਪਤ, ਰਾਮ ਵਿਲਾਸ ਸ਼ਰਮਾ, ਡਾ. ਨਾਮਵਰ ਸਿੰਘ ਮਾਰਕਸਵਾਦੀ ਆਲੋਚਨਾ ਪ੍ਰਣਾਲੀ ਦੇ, ਇਲਾਚੰਦ੍ਰ ਜੋਸ਼ੀ, ਅਗੇਯ, ਦੇਵਰਾਜ, ਡਾ. ਦੇਵਰਾਜ ਉਪਾਧਿਆਇ, ਆਦਿ ਦਾਰਸ਼ਨਿਕ ਮਨੋਵਿਗਿਆਨਿਕ ਆਲੋਚਨਾ ਦੇ ਪ੍ਰਮੁਖ ਨਾਂ ਹਨ। ਡਾ. ਨਗੇਂਦ੍ਰ, ਗੁਲਾਬ ਰਾਇ, ਬਲਦੇਵ ਉਪਾਧਿਆਇ, ਨੰਦ ਦੁਲਾਰੇ ਵਾਜਪੇਯੀ, ਰਾਮ ਦਹਨ ਮਿਸ਼ਰ, ਲਖਸ਼ਮੀ ਨਾਰਾਇਣ ਸੁਧਾਂਸ਼ੂ, ਡਾ. ਆਨੰਦ ਪ੍ਰਕਾਸ਼ ਦੀਕਸ਼ਿਤ, ਡਾ. ਰਾਮਾਨੰਦ ਤਿਵਾਰੀ ਆਦਿ ਹਿੰਦੀ ਦੀ ਸਿੱਧਾਂਤਿਕ ਆਲੋਚਨਾ ਦੇ ਪ੍ਰਮੁਖ ਆਲੋਚਕ ਹਨ। ਡਾ. ਧਰਮਵੀਰ ਭਾਰਤੀ, ਗਿਰਿਜਾਕੁਮਾਰ ਮਾਥੁਰ, ਡਾ. ਸਤ੍ਯੇਂਦ੍ਰ, ਡਾ. ਵਿਨਯ ਮੋਹਨ, ਮਾਤਾ ਪ੍ਰਸਾਦ ਗੁਪਤ, ਭਗੀਰਥ ਮਿਸ਼ਰ, ਬੱਚਨ ਸਿੰਘ, ਵਿਜਯ ਪਾਲ ਸਿੰਘ, ਲਖਸ਼ਮੀ ਸਾਗਰ ਵਾਰਸ਼ਣੇਯ, ਦਸ਼ਰਥ ਓਝਾ, ਡਾ. ਸੁਧੀਂਦ੍ਰ, ਗਣਪਤੀ ਚੰਦ੍ਰ ਗੁਪਤ, ਆਦਿ ਹੋਰ ਪ੍ਰਮੁਖ ਹਿੰਦੀ ਆਲੋਚਕ ਹਨ। ਭਾਸ਼ਾ ਵਿਗਿਆਨ ਤੇ ਸ਼ੈਲੀ

ਵਿਗਿਆਨ ਦੇ ਖੇਤਰ ਵਿਚ ਨਿੱਤਰ ਕੇ ਸਾਹਮਣੇ ਆਏ ਆਲੋਚਕਾਂ ਵਿਚੋਂ ਡਾ. ਧੀਰੇਂਦ੍ਰ ਵਰਮਾ, ਉਦਯਨਾਰਾਇਣ ਤਿਵਾਰੀ, ਭੋਲਾ ਨਾਥ ਤਿਵਾਰੀ, ਅੰਬਾਪ੍ਰਸਾਦ ਸੁਮਨ, ਵਿਦਿਆ ਨਿਵਾਸ ਮਿਸ਼ਰ, ਰਵੀਂਦ੍ਰਨਾਥ ਸ੍ਰੀਵਾਸਤਵ, ਆਦਿ ਦਾ ਨਾਂ ਖਾਸ ਤੌਰ ਤੇ ਲਿਆ ਜਾ ਸਕਦਾ ਹੈ।

ਡਾ. ਦੇਵੀ ਸ਼ੰਕਰ ਅਵਸਥੀ, ਨੇਮਿਚੰਦਰ ਜੈਨ, ਇੰਦਰਨਾਥ ਮਦਾਨ, ਨਾਮਵਰ ਸਿੰਘ ਡਾ. ਰਘੁਵੰਸ, ਲਖਸਮੀ ਕਾਂਤ ਵਰਮਾ, ਰਾਮਸਰੂਪ ਚਤੁਰਵੇਦੀ, ਗੰਗਾ ਪ੍ਰਸਾਦ ਵਿਮਲ, ਮਹੀਪ ਸਿੰਘ, ਨਰੇਂਦ੍ਰ ਮੋਹਨ, ਧਰਮ ਪਾਲ ਮੈਨੀ, ਰਮੇਸ਼ ਕੁੰਤਲ ਮੇਘ, ਜੈ ਭਗਵਾਨ ਗੋਇਲ, ਕੁਝ ਹੋਰ ਉਭਰਦੇ ਹੋਏ ਆਲੋਚਕ ਹਨ। ਹਿੰਦੀ ਵਿਚ ਬਹੁਤ ਸਾਰੀਆਂ ਨਿਰੋਲ ਆਲੋਚਨਾਤਮਕ ਪਤ੍ਰਕਾਵਾਂ ਵੀ ਨਿਕਲਦੀਆਂ ਹਨ ਜਿਵੇਂ ਸਾਹਿੱਤ ਸੰਦੇਸ਼, ਆਲੋਚਨਾ, ਮਾਧਿਅਮ, ਸਮੀਕਸ਼ਾ, ਪ੍ਰਤੀਕ ਆਦਿ। ਇਨ੍ਹਾਂ ਰਾਹੀਂ ਅਤੇ ਪੁਸਤਕ-ਸਮੀਖਿਆ ਗੋਸ਼ਠਾਂ ਆਦਿ ਦੇ ਰੂਪ ਵਿਚ ਵੀ ਕਾਫੀ ਆਲੋਚਨਾ ਹੁੰਦੀ ਰਹਿੰਦੀ ਹੈ।

### ਹਿੰਦੀ ਵਿਚ ਰਚਿਆ ਜੀਵਨੀ ਸਾਹਿੱਤ

ਜੀਵਨੀ-ਸਾਹਿੱਤ ਦਾ ਮੁੱਢ ਵੀ ਭਾਰਤੇਂਦੂ ਯੁਗ ਵਿਚ ਹੀ ਬੱਝਦਾ ਹੈ। ਭਾਰਤੇਂਦੂ ਹਰਿਸ਼ਚੰਦਰ (ਚਰਿਤਾਵਲੀ, ਬਾਦਸ਼ਾਹ ਦਰਪਣ, ਉਦਯਪੁਰੋਦਯ, ਬੂੰਦੀ ਕਾ ਰਾਜਵੰਸ਼ੀ), ਕਾਰਤਿਕ ਪ੍ਰਸਾਦ ਖੱਤਰੀ (ਅਹੱਲਿਆਬਾਈ, ਮੀਰਾ ਬਾਈ ਤੇ ਸ਼ਿਵਾ ਜੀ), ਕਾਸ਼ੀ ਨਾਥ ਖੱਤਰੀ (ਹਿੰਦੁਸਤਾਨ ਕੀ ਅਨੇਕ ਰਾਨੀਆਂ, ਭਾਰਤ ਵਰਸ਼ ਕੀ ਵਿਖਯਾਤ ਇਸਤਰੀਆਂ), ਰਮਾਸ਼ੰਕਰ ਵਿਆਸ (ਨੈਪੋਲੀਅਨ ਬੋਨਾਪਾਰਟ), ਦੇਵੀਪ੍ਰਸਾਦ ਮੁੰਸਿਫ (ਮਹਾਰਾਜ ਮਾਨ ਸਿੰਘ, ਰਾਜਾ ਮਾਲਦੇਵ, ਮਹਾਰਾਜ ਉਦੈ ਸਿੰਘ, ਅਕਬਰਨਾਮਾ, ਰਾਣਾ ਭੀਮ, ਜਸਵੰਤ ਸਿੰਘ ਆਦਿ) ਤੋਂ ਛੁੱਟ ਈਸਾਈ ਮਿਸ਼ਨਰੀਆਂ (ਵਿਕਟੋਰੀਆ ਮਹਾਰਾਨੀ ਕਾ ਵ੍ਰਿੱਤਾਂਤ, ਸਿਕੰਦਰ ਮਹਾਨ ਕਾ ਵ੍ਰਿੱਤਾਂਤ,) ਨੇ ਵੀ ਜੀਵਨੀ ਸਾਹਿੱਤ ਲਿਖਣ ਵਿਚ ਖਾਸੀ ਉਘੀ ਭੂਮਿਕਾ ਨਿਭਾਈ ਹੈ।

ਦ੍ਵਿਵੇਦੀ ਯੁਗ ਦੇ ਜੀਵਨੀਕਾਰਾਂ ਵਿਚੋਂ ਆਚਾਰਯ ਮਹਾਵੀਰ ਪ੍ਰਸਾਦ ਦ੍ਵਿਵੇਦੀ (ਪ੍ਰਾਚੀਨ ਪੰਡਿਤ ਔਰ ਕਵੀ, ਸੁਕਵੀ ਸੰਕੀਰਤਨ, ਚਰਿਤ ਚਰਚਾ) ਦਾ ਨਾਂ ਪ੍ਰਮੁਖ ਹੈ। ਇਨ੍ਹਾਂ ਤੋਂ ਛੁੱਟ ਸੁਆਮੀ ਦਯਾ ਨੰਦ, ਲਾਜਪਤ ਰਾਇ, ਗੋਖਲੇ, ਤਿਲਕ, ਗਾਂਧੀ, ਮਦਨ ਮੋਹਨ ਮਾਲਵੀਯ, ਰਮੇਸ਼ ਚੰਦਰ ਦੱਤ, ਦਾਦਾ ਭਾਈ ਨਾਰੋ ਜੀ, ਅਰਵਿੰਦੂ ਘੋਸ਼ ਆਦਿ ਮਹਾ ਪੁਰਸ਼ਾਂ ਦੇ ਜੀਵਨ ਨਾਲ ਸੰਬੰਧਿਤ ਜੀਵਨ-ਚਰਿਤ ਇਸ ਕਾਲ ਵਿਚ ਵਧੇਰੇ ਲਿਖੇ ਗਏ। ਇਤਿਹਾਸ ਵਿਚੋਂ ਛੱਤਰਪਤੀ ਸ਼ਿਵਾ ਜੀ ਤੇ ਗੁਰੂ ਗੋਬਿੰਦ ਸਿੰਘ, ਮਹਾਰਾਜ ਛੱਤਰਸਾਲ, ਪ੍ਰਿਥਵੀ ਰਾਜ ਚੌਹਾਨ ਤੇ ਮਹਾਰਾਣਾ ਪ੍ਰਤਾਪ, ਬਾਰੇ ਬਹੁਤ ਸਾਰੇ ਲੇਖਕਾਂ ਨੇ ਜੀਵਨੀਆਂ ਲਿਖੀਆਂ ਜਿਨ੍ਹਾਂ ਦੇ ਨਾਂ ਇਥੇ ਨਹੀਂ ਗਿਣਾਏ ਜਾ ਸਕਦੇ। ਵਿਦੇਸ਼ੀ ਮਹਾ-ਪੁਰਸਾਂ ਵਿਚੋਂ ਨੈਪੋਲੀਅਨ, ਗੈਰੀਬਾਲਡੀ, ਮੈਜ਼ਿਨੀ, ਬਿਸਮਾਰਕ, ਸੁਕਰਾਤ, ਤੇ ਨੈਲਸਨ ਆਦਿ ਬਾਰੇ ਜੀਵਨੀਆਂ ਲਿਖੀਆਂ ਗਈਆਂ। ਇਸੇ ਤਰ੍ਹਾਂ ਹੋਰ ਬਹੁਤ ਸਾਰੇ ਵਰਗਾਂ ਬਾਰੇ ਜਿਵੇਂ ਪ੍ਰਸਿੱਧ ਲੇਖਕਾਂ, ਪ੍ਰਸਿੱਧ ਕਲਾਕਾਰਾਂ, ਪ੍ਰਸਿੱਧ ਔਰਤਾਂ ਤੇ ਪ੍ਰਸਿੱਧ ਸਿਖਿਆ-

ਸਾਸਤਰੀਆਂ ਅਤੇ ਪ੍ਰਸਿੱਧ ਰਾਜਸੀ ਆਗੂਆਂ ਬਾਰੇ ਵੀ ਜੀਵਨੀਆਂ ਲਿਖੀਆਂ ਗਈਆਂ ਹਨ। ਛਾਇਆਵਾਦੀ ਯੁਗ ਵਿਚ ਵੀ ਇਹੋ ਸਿਲਸਿਲਾ ਜਾਰੀ ਰਿਹਾ। ਇਸ ਸਮੇਂ ਦੇ ਲੇਖਕਾਂ ਵਿਚੋਂ ਰਾਮਨਰੇਸ਼ ਤ੍ਰਿਪਾਠੀ, ਡਾ. ਰਾਜਿੰਦਰ ਪ੍ਰਸਾਦ; ਗਣੇਸ਼ ਸ਼ੰਕਰ ਵਿਦਿਆਰਥੀ ਅਤੇ ਮਨਮਥ ਨਾਥ ਗੁਪਤ ਦੇ ਨਾਂ ਵਿਸ਼ੇਸ਼ ਤੌਰ ਤੇ ਗਿਣੇ ਜਾ ਸਕਦੇ ਹਨ, ਇਨ੍ਹਾਂ ਨੇ ਰਾਸ਼ਟਰੀ ਤੇ ਸਮਾਜੀ ਖੇਤਰ ਵਿਚ ਨਿੱਤਰੇ ਮਹਾਨ ਆਗੂਆਂ ਤਿਲਕ, ਲਾਜਪਤ, ਗਾਂਧੀ, ਨਹਿਰੂ, ਆਜ਼ਾਦ ਆਦਿ ਦੀਆਂ ਜੀਵਨੀਆਂ ਲਿਖੀਆਂ ਹਨ।

ਹਿੰਦੀ ਵਿਚ ਸ੍ਰੀ ਵਿਸ਼ਨੂ ਪ੍ਰਭਾਕਰ ਵਲੋਂ ਸ਼ਰਤ ਚੰਦਰ ਚੈਟਰਜੀ ਦੀ ਜੀਵਨੀ ਦੇ ਰੂਪ ਵਿਚ ਲਿਖੀ "ਆਵਾਰਾ ਮਸੀਹਾ" ਇਕ ਬਹੁਤ ਹੀ ਵਖਰੀ ਕਿਸਮ ਦੀ ਜੀਵਨੀ ਹੈ, ਜਿਸ ਵਿਚ ਲੇਖਕ ਨੇ ਆਪਣੇ ਚਰਿਤ੍ਰ-ਨਾਇਕ ਦੀਆਂ ਬਚਪਨ ਦੀਆਂ ਖੇਡਾਂ, ਸ਼ਰਾਰਤਾਂ, ਮਾਤਾ-ਪਿਤਾ ਵਲੋਂ ਲਾਪ੍ਰਵਾਹੀ, ਨਾਨਾ ਤੇ ਹੋਰ ਮਾਮਿਆਂ ਵਲੋਂ ਮਾਰ-ਕੁੱਟ ਅਤੇ ਦੋਸਤਾਂ-ਯਾਰਾਂ ਨਾਲ ਰਲ ਕੇ ਕੀਤੀ ਧੀਂਗਾ ਮਸਤੀ ਨੂੰ ਪਿਛੋਕੜ ਵਿਚ ਉਭਾਰ ਕੇ ਸ਼ਰਤ ਦੀ ਰਚਨਾ-ਧਰਮਿਤਾ ਅਤੇ ਉਸਦਾ ਦੇਸ਼, ਸਮਾਜ ਤੇ ਸਾਹਿਤ ਉਤੇ ਪਿਆ ਵਿਆਪਕ ਪ੍ਰਭਾਵ ਪੂਰੀ ਤਰ੍ਹਾਂ ਉਜਾਗਰ ਕਰ ਦਿੱਤਾ ਹੈ। ਹਿੰਦੀ ਦੀ ਇਹ ਇਕ ਇਕ ਅਮਰ ਰਚਨਾ ਹੈ।

ਇਸੇ ਤਰ੍ਹਾਂ ਗੱਦ ਦੇ ਹੋਰ ਸਾਹਿੱਤ-ਰੂਪਾਂ-ਯਾਤ੍ਰਾ ਸੰਸਮਰਨ (ਸਫਰਨਾਮੇ), ਸੰਸਮਰਣ, ਰਿਪੋਰਤਾਜ, ਰੇਖਾ ਚਿੱਤਰ, ਗੱਦਕਾਵਿ, ਇੰਟਰਵੀਊ-ਸਾਹਿੱਤ, ਪਤ੍ਰ-ਸਾਹਿੱਤ, ਅਭਿਨੰਦਨ ਤੇ ਸਿਮਰਤੀ-ਗ੍ਰੰਥ ਅਤੇ ਗਿਆਨ-ਸਾਹਿੱਤ ਆਦਿ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ ਅਤੇ ਇਹ ਸਾਰੇ ਸਾਹਿੱਤ-ਰੂਪ ਹਿੰਦੀ ਸਾਹਿੱਤ ਵਿਚ ਆਪਣੀਆਂ ਪੂਰੀਆਂ ਸੰਭਾਵਨਾਵਾਂ ਉਜਾਗਰ ਕਰਕੇ ਪ੍ਰਚਾਰਿਤ ਤੇ ਪ੍ਰਸਾਰਿਤ ਹੋ ਚੁਕੇ ਹਨ। ਇਨ੍ਹਾਂ ਸਭਨਾਂ ਦੇ ਵਿਸਤਾਰ ਵਿਚ ਜਾਣਾ ਅਸੰਭਵ ਹੈ, ਇਹੋ ਸਮਝ ਲੈਣਾ ਕਾਫੀ ਹੈ ਕਿ ਹਿੰਦੀ ਗੱਦ-ਸਾਹਿੱਤ ਸੰਸਾਰ ਦੇ ਉੱਨਤ ਤੇ ਸਮਰਥ ਸਾਹਿੱਤਾਂ ਵਿਚੋਂ ਹੈ ਅਤੇ ਇਸ ਵਿਚ ਹਰ ਕਿਸਮ ਦੇ ਵਿਚਾਰ ਤੇ ਭਾਵ ਪ੍ਰਗਟ ਕਰਨ ਦੀ ਜ਼ਬਰਦਸਤ ਸਮਰਥਾ ਹੈ। ਹਿੰਦੀ ਦੀਆਂ ਪੱਤਰ ਪਤੱਰਕਾਵਾਂ ਦਾ ਵੀ ਇਕ ਲੰਮਾ ਇਤਿਹਾਸ ਹੈ, ਕੁਝ ਦਾ ਜ਼ਿਕਰ ਅਸੀਂ ਆਪਣੇ ਉਪਰਲੇ ਅਧਿਐਨ ਵਿਚ ਥਾਂ-ਥਾਂ ਕਰਦੇ ਵੀ ਰਹੇ ਹਾਂ।

---

## ਅੰਤਿਕਾ 1

## ਸੰਕੇਤ ਸੂਚੀ

## ਅੰਤਿਕਾ 2

# ਸਹਾਇਕ ਪੁਸਤਕ ਸੂਚੀ


1. ਅਸ਼ੋਕ ਕੁਮਾਰ ਗੁਪਤ : 'ਸਾਹਿਤਿਯਕ ਨਿਬੰਧ', ਪੁਸਤਕ ਪ੍ਰਚਾਰ ਦਿੱਲੀ-31, ਪ੍ਰਥਮ ਸੰਸਕਰਣ, ਜੁਲਾਈ 1971.
2. ਉਮੇਸ਼ ਸ਼ਾਸਤਰੀ : 'ਹਿੰਦੀ ਸਾਹਿਤ੍ਯ ਕੀ ਪ੍ਰਮੁਖ ਪਵ੍ਰਿੱਤੀਆਂ', ਦੇਵ ਨਗਰ ਪ੍ਰਕਾਸ਼ਨ, ਜਯਪੁਰ, ਪਹਿਲਾ ਸੰਸਕਰਣ, 1979.
3. ਤਨਸੁਖਰਾਮ ਗੁਪਤ : 'ਹਿੰਦੀ ਸਾਹਿਤਯ ਕਾ ਸਰਲ ਇਤਿਹਾਸ'; ਸੂਰਯ ਪ੍ਰਕਾਸ਼ਨ, ਦਿਲੀ, ਛੇਵਾਂ ਸੰਸਕਰਣ, 1969
4. ਧਰਮਪਾਲ ਮੈਨੀ : 'ਸੰਤੋਂ ਕੇ ਧਾਰਮਿਕ ਵਿਸ਼ਵਾਸ', ਨਵਜੋਤ ਪਬਲੀਕੇਸ਼ਨਜ਼, ਮਾਲੇਰ-ਕੋਟਲਾ, ਪਹਿਲਾ ਸੰਸਕਰਣ, 1966.
5. ਨਗੇਂਦ੍ਰ (ਡਾ.) (ਸੰਪਾਦਕ) :'ਹਿੰਦੀ ਸਾਹਿਤਯ ਕਾ ਇਤਿਹਾਸ', (ਸਹਿ ਸੰਪਾਦਕ ਡਾ. ਸੁਰੇਸ਼ਚੰਦ੍ਰ ਗੁਪਤ) ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ, ਪਹਿਲਾ ਸੰਸਕਣ, 1980,

   —'ਭਾਰਤੀਯ ਸਾਹਿਤਯ ਕੋਸ਼', ਪ੍ਰਕਾਸ਼ਕ ਉਹੀ, 1981

   —'ਰੀਤਿ ਕਾਵ੍ਯ ਕੀ ਭੂਮਿਕਾ', ਉਹੀ, ਛੇਵਾਂ ਸੰਸਕਰਣ, 1969

   —'ਹਿੰਦੀ ਕਾਵਿ ਕੀ ਪ੍ਰਮੁਖ ਪ੍ਰਵ੍ਰਿੱਤੀਆਂ', ਉਹੀ, ਪਹਿਲਾ ਐਡੀਸ਼ਨ, 1980।
6. 'ਹਿੰਦੀ ਸਾਹਿਤ੍ਯ ਕਾ ਬ੍ਰਿਹਤ ਇਤਿਹਾਸ' (ਸੋਲਾ ਭਾਗ) : ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ ਨਾਗਰੀ ਮਦ੍ਰਣ, ਵਾਰਾਣਸੀ 2031 ਵਿਕ੍ਰਮੀ
7. ਨਾਭਾ ਸੁਆਮੀ (ਨਾਰਾਇਣ ਦਾਸ) : 'ਭਕਤਮਾਲ' ਠਾਕੁਰ ਪ੍ਰਸਾਦ ਐਂਡ ਸੰਨਜ਼, ਵਾਰਾਣਸੀ, 2022 ਵਿਕ੍ਰਮੀ।
8. ਪ੍ਰਤਾਪ ਸਿੰਘ ਗਿਆਨੀ : 'ਭਗਤ ਦਰਸ਼ਨ', ਖਾਲਸਾ ਬ੍ਰਦਰਜ਼, ਅੰਮ੍ਰਿਤਸਰ, ਤੀਜਾ ਸੰਸਕਰਣ, 1973
9. ਬੇਣੀ ਪ੍ਰਸਾਦ ਸ਼ਰਮਾ : 'ਸੰਤ-ਗੁਰੂ ਰਵਿਦਾਸ ਵਾਣੀ,' ਪ੍ਰਕਾਸ਼ਕ ਖੁਦ, ਪਹਿਲਾ ਸੰਸਕਰਣ, 1981,

   —'ਭਕਤ ਰਤਨਾਵਲੀ', ਉਹੀ, 2039 ਵਿਕ੍ਰਮੀ, ਪਹਿਲਾ ਸੰਸਕਰਣ
10. ਪ੍ਰਤਾਪ ਨਾਰਾਇਣ ਟੰਡਨ : 'ਹਿੰਦੀ ਸਾਹਿਤ੍ਯ ਕਾ ਪ੍ਰਵ੍ਰਿੱਤੀਗਤ ਇਤਿਹਾਸ', ਪ੍ਰਥਮ ਖੰਡ ਛੱਦ ਭਾਗ, ਵਿਵੇਕ ਪ੍ਰਕਾਸ਼ਨ ਲਖਨਊ, 1968

11. ਮਹੀਪ ਸਿੰਘ : 'ਗੁਰੂ ਗੋਬਿੰਦ ਸਿੰਹ ਔਰ ਉਨਕੀ ਹਿੰਦੀ ਕਵਿਤਾ,' ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ ਪ੍ਰਥਮ ਸੰਸਕਰਣ, 1969।

12. ਰਾਮ ਚੰਦ੍ਰ ਸ਼ੁਕਲ : 'ਹਿੰਦੀ ਸਾਹਿਤ੍ਯ ਕਾ ਇਤਿਹਾਸ', ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ਸਤਾਰ੍ਹਵਾਂ ਸੰਸਕਰਣ, ਸੰਮਤ 1029,

—'ਗੋਸਵਾਮੀ ਤੁਲਸੀਦਾਸ', ਉਹੀ, ਸੱਤਵਾਂ ਸੰਸਕਰਣ ਸੰਮਤ 2008,

—ਸੂਰਦਾਸ,' ਉਹੀ, ਤੀਜਾ ਸੰਸਕਰਣ, ਸੰਮਤ 2005,

13. ਸੁਧਾਕਰ ਪਾਂਡੇਯ : 'ਆਧੁਨਿਕ ਹਿੰਦੀ ਸਾਹਿਤ੍ਯ : ਮੂਲ੍ਯ ਔਰ ਮਾਨ੍ਯਤਾਏਂ', ਨੈਸ਼ਨਲ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ, ਪ੍ਰਥਮ ਸੰਸਕਰਣ, 1979

14. ਹਜ਼ਾਰੀ ਪ੍ਰਸਾਦ ਦ੍ਵਿਵੇਦੀ : 'ਹਿੰਦੀ ਸਾਹਿਤ੍ਯ ਕੀ ਭੂਮਿਕਾ', ਰਾਜਕਮਲ ਪ੍ਰਕਾਸ਼ਨ, ਨਵੀਂ ਦਿਲੀ, 1979 ਸੰਸਕਰਣ

15. 'ਸ੍ਰੀ ਨਾਮਦੇਵ ਗਾਥਾ', ਮਹਾਰਾਸ਼ਟਰ ਸ਼ਾਸਨ ਬੰਬਈ, 1970

---